ੴ ਸਤਿਗੁਰ ਪ੍ਰਸਾਦਿ॥

# ਅਕਾਲ ਉਸਤਤਿ ਦਰਸ਼ਨ

*ਟੀਕਾਕਾਰ*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

# Akal Ustat Darshan

by

Giani Harbans Singh
(Bhai Sahib)
(Ex-Fellow, Punjabi University, Patiala)



ਚਉਥੀ ਵਾਰ ਜੂਨ ੨੦੧੦

ਭੇਟਾ 120/-

ਪ੍ਰਕਾਸ਼ਕ
ਗੁਰਬਾਣੀ ਸੇਵਾ ਪ੍ਰਕਾਸ਼ਨ,
17/8 ਡੋਗਰਾਂ ਸਟਰੀਟ, ਪਟਿਆਲਾ।

Printed in India

ਕੰਪਿਊਟਰ ਲੇਜ਼ਰ ਸੈਟਿੰਗ
ਸ਼ਰਨਾਗਤ ਸਿੰਘ, ਪਟਿਆਲਾ।

ਛਾਪਕ
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

# ਸਮਰਪਣ

ਸੇਵ ਕਰੀ ਇਨਹੀ ਕੀ ਭਾਵਤ,
ਅਉਰ ਕੀ ਸੇਵ ਸੁਹਾਤ ਨ ਜੀ ਕੋ ॥
ਦਾਨ ਦਯੋ ਇਨਹੀ ਕੋ ਭਲੋ,
ਅਰ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨ ਹੀ ਕੋ ਦਯੋ,
ਜਗ ਮੈ ਜਸੁ, ਅਉਰ ਦਯੋ ਸਭ ਫੀਕੋ ॥
ਮੋ ਗ੍ਰਿਹਿ ਮੈ ਤਨ ਤੇ ਮਨ ਤੇ
ਸਿਰ ਲਉ ਧਨ ਹੈ ਸਭ ਹੀ ਇਨਹੀ ਕੋ ॥

[ਗਿਆਨ ਪ੍ਰਬੋਧ ਪਾ. ੧੦

# ਤਤਕਰਾ

### ੴ ਸ੍ਰੀ ਅਕਾਲ ਜੀ ਸਹਾਇ

# ਚਉਥੀ ਛਾਪ

**ਕਹਾ ਲਗੈ ਇਹੁ ਕੀਟ ਬਖਾਨੈ ॥**
**ਮਹਿਮਾ ਤੋਰਿ ਤੁਹੀ ਪ੍ਰਭ ਜਾਨੈ ॥** **[ਬਚਿਤ੍ਰ ਨਾਟਕ**

'ਅਕਾਲ ਉਸਤਤਿ', ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੀ ਜਗਤ ਪ੍ਰਸਿਧ ਰਚਨਾ ਹੈ। ਇਸ ਬਾਣੀ ਦਾ ਅਵਗਾਹਨ ਕੀਤਿਆਂ ਨਾਮ-ਰੱਸੀਆ ਮਨੁੱਖ ਦੇਸ਼ ਕਾਲ ਦੀਆਂ ਹੱਦਾਂ ਟੱਪ ਜਾਂਦਾ ਹੈ ਪਰ ਵਿਦਵਾਨ ਬੁੱਧੀ ਮੰਡਲ ਦੀਆਂ ਦੀਵਾਰਾਂ ਵਿੱਚ ਕੈਦ ਹੁੰਦਾ ਹੈ, ਜਿਸ ਕਰਕੇ ਉਹ 'ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗਪਾਨੀ ॥ ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥' (ਪੰਨਾ ੯੬੯) ਵਾਲੀ ਅਵਸਥਾ ਦਾ ਵਿਸਮਾਦੀ ਰੰਗ ਨਹੀਂ ਮਾਣ ਸਕਦਾ। 'ਅਕਾਲ ਉਸਤਤਿ' ਦਾ ਸ਼ੈਦਾਈ ਓਹੀ ਜਗਿਆਸੂ ਬਣਦਾ ਹੈ ਜਿਸ ਨੂੰ 'ਗੁਰਪ੍ਰਸਾਦਿ' ਸਦਕਾ 'ਸਰਬ ਕਾਲ ਸਰਬ ਠੌਰ, ਏਕ ਸੇ ਲਗਤ ਹੋ' ਵਾਲੀ ਅੰਮ੍ਰਿਤ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਅਸਲ ਵਿਚ ਪੂਰਬਲੇ ਜਨਮ ਦੀ ਕਮਾਈ ਤੁਫ਼ੈਲ ਹੀ 'ਅਕਾਲ ਉਸਤਤਿ' ਨਾਲ ਸਾਂਝ ਬਣਦੀ ਹੈ। ਕੋਈ ਵਡਭਾਗੀ ਪੁਰਸ਼ ਰੱਬੀ-ਵਡਿਆਈ ਵਿਚ ਲੀਨ ਹੋਇਆ 'ਤੁਹੀ ਤੁਹੀ ॥ ਤੁਹੀ ਤੁਹੀ॥' ਅਤੇ 'ਨਮੋ ਏਕ ਰੂਪੇ, ਨਮੋ ਏਕ ਰੂਪੇ' ਦੀ ਰੱਟ ਲਾਉਂਦਾ ਹੋਇਆ ਵਿਸਮਾਦੀ ਰੰਗਾਂ ਵਿੱਚ ਮਗਨ ਹੋ ਜਾਂਦਾ ਹੈ। ਸੱਚ ਜਾਣੋ ਕਿ 'ਅਕਾਲ ਉਸਤਤਿ' ਦਾ ਵਿਸ਼ਲੇਸ਼ਣ ਕਰਨ ਵਿੱਚ ਸੰਸਾਰੀ ਬ੍ਰਿਤੀ ਰਖਣ ਵਾਲਾ ਜੀਵ ਕਦੇ ਵੀ ਸਮਰਥ ਨਹੀਂ ਹੋ ਸਕਦਾ ਕਿਉਂਕਿ ਉਹ ਕਲਪਣਾ ਤੋਂ ਮੁਕਤਿ ਨਹੀਂ ਹੁੰਦਾ।

ਇਸ ਬਾਣੀ ਵਿੱਚ ਜਿਥੇ ਪਾਖੰਡ ਕਰਮੀਆਂ ਨੂੰ ਨਕਾਰਿਆ ਗਿਆ ਹੈ, ਉਥੇ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਵਾਲਾ ਸੰਦੇਸ਼ ਪ੍ਰਚਾਰਨ ਵਾਲੇ ਵਿਅਕਤੀਆਂ ਨੂੰ ਸਤਿਕਾਰਿਆ ਗਿਆ ਹੈ। ਇਸ ਰਚਨਾ ਵਿੱਚ ਪਰਮੇਸ਼ਰ ਦੇ ਸਰਬ ਵਿਆਪੀ ਅਨੇਕ ਰੂਪਾਂ ਤੇ ਚਮਤਕਾਰਾਂ ਨੂੰ ਮੂਰਤੀਮਾਨ ਕੀਤਾ ਗਿਆ ਹੈ। ਅਨਭਵੀ ਪੁਰਸ਼ਾਂ ਨੂੰ ਇਸ ਬਾਣੀ ਦੇ ਪਾਠ ਅਧਿਐਨ ਚੋਂ ਆਤਮਿਕ ਖੇੜਾ ਅਤੇ 'ਗੂੰਗੇ ਕੀ ਮਿਠਿਆਈ' ਵਾਲਾ ਰੱਸ ਪ੍ਰਾਪਤ ਹੁੰਦਾ ਹੈ। ਦਸਮੇਸ਼ ਪਿਤਾ ਜੀ ਨੇ 'ਤ੍ਵਪ੍ਰਸਾਦਿ ਸਵੱਯੇ' ਬਾਣੀ ਨੂੰ 'ਅੰਮ੍ਰਿਤ ਸਿੰਚਾਰ' ਸਮੇਂ ਨਿਤਨੇਮ ਦੀਆਂ ਪੰਜਾਂ ਬਾਣੀਆਂ ਵਿਚ ਸ਼ਾਮਲ ਕਰਕੇ ਖ਼ਾਲਸਾ ਪੰਥ ਨੂੰ ਇਕ ਅਮੋਲਕ ਸੁਗਾਤ (ਦਾਤਿ) ਬਖ਼ਸ਼ਿਸ਼ ਕੀਤੀ ਹੈ।

ਇਸ ਬਾਣੀ ਦਾ ਹਿੱਤ ਚਿਤ ਨਾਲ ਪਾਠ ਕੀਤਿਆਂ ਗੁਰ ਪ੍ਰਸਾਦਿ ਵਾਲੀ ਬਰਖਾ ਹੁੰਦੀ ਹੈ। ਗੁਰੂ ਸਵਾਰਿਓ ! ਕਿਰਪਾਲੂ ਪਿਤਾ ਜੀ ਨੇ ਸਾਨੂੰ ਇਹ ਅਮੋਲਕ ਗ੍ਰੰਥ ਰੁਮਾਲਿਆਂ ਵਿੱਚ ਬੰਨ੍ਹ ਕੇ ਰਖਣ ਲਈ ਨਹੀਂ ਸੀ ਦਿੱਤਾ, ਪਰ ਅਜੋਕੀ ਹਾਲਤ ਦੇਖ ਕੇ ਇਉਂ ਜਾਪਦਾ ਹੈ ਜਿਵੇਂ ਅਸੀਂ ਗੁਰਦੇਵ ਪਿਤਾ ਜੀ ਦੀ ਇਸ ਰਚਨਾ ਤੋਂ ਬੇ-ਮੁਖ ਹੋ ਕੇ ਸੌਂ ਗਏ ਹੋਵੀਏ। ਗੁਰਬਾਣੀ ਦੇ ਪਾਵਨ ਵਾਕ ਹਨ:-

**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ॥** [ਪੰਨਾ ੧੬੫੭

ਮੇਰੀ ਦਿਲੀ ਚਾਹਨਾ ਹੈ ਕਿ ਪਾਠਕ ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਨਾਲ ਵਾਦ-ਵਿਵਾਦ ਵਿਚ ਨਾਹ ਪੈਣ। ਹਾਂ, ਜੇ ਕੋਈ ਗੁਰਸਿਖ ਭੈ-ਭਾਵਨੀ ਸਹਿਤ ਪਰਸਪਰ ਗੁਰਮਤਿ ਵੀਚਾਰਾਂ ਦੀ ਲੇਵਾ-ਦੇਵੀ ਕਰਨ ਦਾ ਇਛੱਕ ਹੋਵੇ ਤਾਂ ਉਸ ਨੂੰ ਇਸੇ ਕਲਮ ਤੋਂ ਲਿਖੀ ਪੁਸਤਕ 'ਸ੍ਰੀ ਦਸਮ ਗ੍ਰੰਥ ਦਰਪਣ' ਦਾ ਦਰਸ਼ਨ ਕਰਾਉਣ, ਉਹ ਸੁਤੇ ਸਿਧ ਹੀ ਪੰਥਕ ਵੀਚਾਰਧਾਰਾ ਨਾਲ ਸਹਿਮਤ ਹੋ ਜਾਵੇਗਾ।

ਅੰਤ ਵਿੱਚ ਕੋਟਾਨਿ ਕੋਟਿ ਧੰਨਵਾਦ ਹੈ ਦਸਮੇਸ਼ ਪਿਤਾ ਜੀ ਦਾ, ਜਿਨ੍ਹਾਂ ਦੀ ਬਖ਼ਸ਼ਿਸ਼ ਦਾ ਸਦਕਾ ਇਸ ਪੁਸਤਕ ਦੀ ਚਉਥੀ ਛਾਪ ਤਿਆਰ ਹੋ ਕੇ ਪਾਠਕਾਂ ਦੇ ਹੱਥਾਂ ਵਿਚ ਅਪੜ ਰਹੀ ਹੈ। ਗੁਰੂ ਪਿਆਰਿਓ ! ਦਿਲੀ-ਪਿਆਰ ਤੇ ਵੀਚਾਰ ਨਾਲ 'ਅਕਾਲ ਉਸਤਤਿ ਦਰਸ਼ਨ' ਆਪ ਪੜ੍ਹੋ ਤੇ ਹੋਰ ਸਤਿਸੰਗੀਆਂ ਨੂੰ ਪੜ੍ਹਾਉ ਅਤੇ 'ਏਕ ਪਿਤਾ ਏਕਸ ਕੇ ਹਮ ਬਾਰਿਕ' ਵਾਲੀ ਭਾਵਨਾ ਨੂੰ ਮਨ ਵਿਚ ਵਸਾਅ ਕੇ ਮਨੁੱਖਾ ਜਨਮ ਦਾ ਲਾਹਾ ਖਟੋ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ
ਹਰਿਬੰਸ ਸਿੰਘ
(ਭਾਈ ਸਾਹਿਬ)

1 ਜੂਨ, 2010

ਗੁਰਬਾਣੀ ਸੇਵਾ ਪ੍ਰਕਾਸ਼ਨ
17/8, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

# ਭੂਮਿਕਾ

ਸਿਖ ਜਗਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ ਜੇ ਕਿਸੇ ਧਰਮ ਗ੍ਰੰਥ ਨੂੰ ਸਤਿਕਾਰ ਯੋਗ ਪਦਵੀ ਪ੍ਰਾਪਤ ਹੈ ਤਾਂ ਉਹ 'ਸ੍ਰੀ ਦਸਮ ਗ੍ਰੰਥ' ਜੀ ਦਾ ਨਾਮ ਹੀ ਗੂੰਜਦਾ ਹੈ। ਇਸ ਸਚਾਈ ਦਾ ਅਨੁਮਾਨ 'ਦਸਮ ਗ੍ਰੰਥ' ਦੇ ਹਥ ਲਿਖਤੀ ਉਤਾਰਿਆਂ ਤੋਂ ਸਹਿਲੇ ਹੀ ਲਗਾਇਆ ਜਾ ਸਕਦਾ ਹੈ ਜੋ ਵਡੀ ਗਿਣਤੀ ਵਿਚ ਇਸ ਵੇਲੇ ਭੀ ਮੌਜੂਦ ਹਨ। ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਸੀ ਦੇ ਪਾਵਨ ਸਰੂਪਾਂ ਨਾਲ ਕੀਤਾ ਜਾਂਦਾ ਸੀ ਪਰ ਸ੍ਰੀ ਦਸਮ ਗ੍ਰੰਥ ਬਾਰੇ ਚਲ ਰਹੇ ਵਾਦ ਵਿਵਾਦ ਨੇ ਵਿਸ਼ੇਸ਼ ਕਰਕੇ ਸਿੰਘ ਸਭਾਵੀ ਪ੍ਰਚਾਰ ਨੇ ਇਸ ਰਹੁਰੀਤੀ ਵਿਚ ਵਿਘਨ ਪਾਇਆ। ਫਿਰ ਵੀ ਤਖ਼ਤ ਸ੍ਰੀ ਹਜ਼ੂਰ ਸਾਹਿਬ, ਸ੍ਰੀ ਪਟਨਾ ਸਾਹਿਬ ਜਾਂ ਨਿਹੰਗ ਸਿੰਘਾਂ ਦੇ ਡੇਰਿਆਂ ਤੇ ਹੁਣ ਵੀ ਇਸ ਪਾਵਨ ਸਰੂਪ ਦਾ ਨਿਤ ਪ੍ਰਕਾਸ਼ ਹੁੰਦਾ ਹੈ ਪਰ ਬਾਕੀ ਗੁਰਦੁਆਰਿਆਂ ਵਿਚ ਇਸ ਗ੍ਰੰਥ ਦੇ ਦਰਸ਼ਨ ਉਪਲਬਧ ਨਹੀਂ ਹੁੰਦੇ।

ਪਹਿਲੇ ਪਹਿਲ ਸ੍ਰੀ ਦਸਮ ਗ੍ਰੰਥ ਵਿਚ ਅੰਕਿਤ ਚਰਿਤ੍ਰਾਂ ਅਤੇ ਹਕਾਇਤਾ ਬਾਰੇ ਪੰਥ ਵਿਚ ਮਤਿ ਭੇਦ ਸੀ ਜਿਸ ਨੂੰ ਇਕ ਇਤਿਹਾਸਕ ਘਟਨਾ ਦੇ ਵਾਪਰਨ ਨਾਲ ਹਲ ਕਰ ਲਿਆ ਗਿਆ ਸੀ ਪਰ ਕੁਝ ਅਜੋਕੇ ਆਲੋਚਕ ਸਿਵਾਏ ਜਾਪ ਸਾਹਿਬ ਅਤੇ ਕੁਝਕੁ ਬਾਣੀ ਅਕਾਲ ਉਸਤਤਿ ਤੋਂ ਬਿਨਾਂ ਸਾਰੀ ਰਚਨਾ ਨੂੰ ਹੀ ਸਾਕਤ ਕਵੀਆਂ ਦੀ ਕ੍ਰਿਤ ਹੋਣ ਦਾ ਭੰਡੀ ਪ੍ਰਚਾਰ ਕਰ ਰਹੇ ਹਨ। ਭਾਂਵੇ ਕੁਝ ਤਰਕਵਾਦੀ 'ਸ੍ਰੀ ਦਸਮ ਗ੍ਰੰਥ' ਨੂੰ ਗੁਰੂ ਕ੍ਰਿਤ ਮੰਨਣ ਬਾਰੇ ਸ਼ੰਕੇ ਕਰਦੇ ਹਨ ਪਰ ਉਹ ਹੁਣ ਤਕ ਕੋਈ ਅਕੱਟ ਸਬੂਤ ਪੰਥ ਦੇ ਸਨਮੁਖ ਪੇਸ਼ ਨਹੀਂ ਕਰ ਸਕੇ। ਦੂਜੇ ਪਾਸੇ ਪ੍ਰਸਿਧ ਵਿਦਵਾਨ ਡਾ: ਬਲਬੀਰ ਸਿੰਘ ਜੀ ਦੇ ਇਹ ਵਿਚਾਰ ਹਨ ਕਿ ਇਹ ਰਚਨਾ ਭਾਵੇਂ ਕਈਆਂ ਦੇ ਖਿਆਲ ਅਨੁਸਾਰ ਸਾਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਨਹੀਂ ਕਹੀ ਜਾਂਦੀ ਪਰ ਐਸੇ ਸਬੂਤ ਮਿਲ ਰਹੇ ਹਨ ਜੋ ਹੁਣ ਇਸ

ਦਸਮ ਗ੍ਰੰਥ ਨੂੰ ਗੁਰੂ ਸਾਹਿਬ ਜੀ ਦੀ ਰਚਨਾ ਮੰਨ ਲੈਣ ਵਲ ਪ੍ਰੇਰਦੇ ਹਨ। ਪੰਡਤ ਤਾਰਾ ਸਿੰਘ ਨਰੋਤਮ ਅਤੇ ਗਿ. ਗਿਆਨ ਸਿੰਘ ਜੀ ਦੀਆਂ ਲਿਖਤਾਂ ਵਿਚੋਂ ਇਹ ਗਲ ਭਲੀ ਪ੍ਰਕਾਰ ਸਿਧ ਹੁੰਦੀ ਹੈ। ਸ੍ਰੀ ਦਸਮ ਗ੍ਰੰਥ ਦੇ ਉਦੇਸ਼ ਅਤੇ ਉਸ ਮੰਤਵ ਨੂੰ ਪ੍ਰਾਪਤ ਕਰਨ ਲਈ ਹੰਭਲਾ ਮਾਰਨ ਦੀ ਲੋੜ ਹੈ ਜਿਸਦਾ ਇਖ਼ਲਾਕੀ ਟੀਚਾ ਇਸ ਸਾਹਿਤ ਨੇ ਸਾਡੇ ਸਾਮ੍ਹਣੇ ਰਖਿਆ ਹੈ। ਗੁਰੂ ਨਾਨਕ ਸਾਹਿਬ ਨੇ ਸਾਨੂੰ ਇਹੋ ਸਿਖਿਆ ਦਿਤੀ ਸੀ:-

**ਦਸ ਅਠਾਰ ਮੈ ਅਪਰੰਪਰੋ ਚੀਨੈ,**
**ਕਹੈ ਨਾਨਕੁ ਇਵ ਏਕੁ ਤਾਰੇ ॥** **[ਪੰਨਾ ੨੩**

ਇਸ ਦਾ ਭਾਵ ਇਹ ਹੈ ਕਿ ਅਠਾਰਾਂ ਪੁਰਾਣਾਂ ਨੂੰ ਬੇਸ਼ਕ ਵੇਖੋ,ਵਾਚੋ ਪਰ ਉਹਨਾਂ ਵਿਚੋਂ ਰੂਹਾਨੀਅਤ ਦਾ ਤੱਤ ਵਿਰੋਲੋ, ਉਸ ਨੂੰ ਪਛਾਣੋ। ਗੁਰੂ ਗੋਬਿੰਦ ਸਿੰਘ ਜੀ ਨੇ ਪਉਂਟੇ ਦੀ ਧਰਤੀ ਤੇ ਕਵੀਆਂ, ਲਿਖਾਰੀਆਂ ਤੇ ਵਿਦਵਾਨਾ ਨੂੰ ਭਾਗਵਤ ਪੁਰਾਣ, ਮਾਰਕੰਡੇ ਪੁਰਾਣ, ਮਹਾਂਭਾਰਤ ਅਤੇ ਉਪਨਿਸ਼ਦ ਆਦਿ ਹੋਰ ਅਨੇਕ ਗ੍ਰੰਥਾਂ ਨੂੰ ਖੋਜਣ ਦਾ ਮੁਖ ਮਨੋਰਥ ਇਹੋ ਸੀ ਕਿ ਨਿਰਬਲ ਹਿੰਦਵਾਸੀਆਂ ਵਿਚ ਸੂਰਬੀਰਤਾ ਕਿਵੇਂ ਲਿਆਈ ਜਾ ਸਕਦੀ ਹੈ? ਸੋ ਆਪ ਜੀ ਨੇ ਉਚੇ ਆਚਰਨ ਦੀ ਘਾਟ ਨੂੰ ਪੂਰਾ ਕਰਨ ਲਈ ਉਪ੍ਰੋਕਤ ਗ੍ਰੰਥਾ ਦਾ ਪੁਨਰ ਨਿਰਮਾਣ ਕੀਤਾ। ਤ੍ਰੀਆਂ ਚਰਿਤਰਾਂ ਜਾਂ ਹਦਾਇਤਾਂ ਦਾ ਮੰਤਵ ਵਿਭਚਾਰ ਨੂੰ ਫੈਲਾਉਣਾ ਨਹੀਂ ਸਗੋ ਲੁਕਾਈ ਨੂੰ ਇਸਤਰੀਆਂ ਤੇ ਮਰਦਾਂ ਦੇ ਇਸ਼ਕ ਪੇਚਿਆਂ ਤੋਂ ਬਚਣ ਲਈ ਸੁਚੇਤ ਕਰਨਾ ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅੰਮ੍ਰਿਤ ਬਚਨ ਦਰਜ ਹਨ-

**ਪਰ ਤ੍ਰਿਅ ਰਾਵਣ ਜਾਹਿ, ਸੇਈ ਤਾ ਲਾਜੀਅਹਿ ॥**
**ਨਿਤਪ੍ਰਤਿ ਹਿਰਹਿ ਪਰਦਰਬੁ,**
**ਛਿਦ੍ਰ ਕਤ ਢਾਕੀਅਹਿ ॥** **[ਪੰਨਾ ੧੩੬੨**

ਇਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਵਿਚ ਪਰਨਾਰੀ ਦੀ ਸੰਗਤ ਤੋਂ ਤਾੜਨਾ ਕੀਤੀ ਹੈ:-

**ਪਰ ਨਾਰੀ ਸਿਉ ਨੇਹੁ ਭੋਗ ਪ੍ਰਤ੍ਰਿਆ ਜੋ ਕਰਹੀ ॥**
**ਹੋ ਅੰਤ ਸੁਆਨ ਕੀ ਮ੍ਰਿਤ ਹਾਥ ਲੇਡੀ ਕੇ ਮਰਹੀ ॥** **[ਦਸਮ ਗ੍ਰੰਥ**

ਇਤਿਹਾਸਕ ਖੋਜੀਆਂ ਨੇ ਆਪਣੇ ਵਲੋਂ ਬੜਾ ਜ਼ੋਰ ਲਾਇਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸ਼ਵ ਬਜਾਏ ਕਤਕ ਪੂਰਨਮਾਸ਼ੀ ਦੇ ਵੈਸਾਖ ਵਿੱਚ ਮਨਾਇਆ ਜਾਵੇ ਪਰ ਪੰਥਕ ਤੌਰ ਤੇ ਪੰਜ ਸੋ ਸਾਲਾ ਜਨਮ ਸ਼ਤਾਬਦੀ ਕਤਕ ਪੂਰਨਮਾਸੀ ਨੂੰ ਹੀ ਮਨਾਈ ਗਈ, ਸਗੋਂ ਗਿ. ਈਸ਼ਰ ਸਿੰਘ 'ਨਾਰਾ' ਨੇ 'ਕਤਕ ਕਿ ਵੈਸਾਖ' ਦੇ ਉਤਰ ਵਿੱਚ 'ਵੈਸਾਖ ਨਹੀ ਕਤਕ' ਪੁਸਤਕ ਲਿਖ ਕੇ ਸਭ ਨੂੰ ਚੁਪ ਕਰਾ ਦਿੱਤਾ ਹੈ।

ਅਜਿਹੇ ਪ੍ਰਮਾਣ ਦੇਣ ਦਾ ਮੇਰਾ ਇਹ ਮੰਤਵ ਨਹੀਂ ਕਿ ਸਹੀ ਖੋਜ ਨੂੰ ਅਪਨਾਇਆ ਹੀ ਨਾ ਜਾਵੇ, ਸਗੋਂ ਬਲ ਇਸ ਗੱਲ ਤੇ ਦਿੱਤਾ ਜਾਵੇ ਕਿ ਵਿਅਕਤੀ ਗਤਿ ਤਰਕਵਾਦ ਸਰਬਤ ਖ਼ਾਲਸਾ ਜੀ ਦੇ ਪਾਸ ਪੇਸ਼ ਹੋਵੇ, ਸਰਬ ਸੰਮਤੀ ਨਾਲ ਪਾਸ ਹੋਇਆ ਗੁਰਮਤਾ, ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਰਾਹੀਂ ਲਾਗੂ ਕਰਵਾਇਆ ਜਾਵੇ। ਫਿਰ ਪੰਥਕ ਰਵਾਇਤਾਂ ਤੇ ਸਟ ਨਹੀਂ ਵਜਦੀ, ਸਗੋਂ ਸੁਧਾਰ ਹੁੰਦਾ ਹੈ। ਇਸੇ ਤਰ੍ਹਾਂ 'ਸ੍ਰੀ ਦਸਮ ਗ੍ਰੰਥ' ਬਾਰੇ ਭੀ ਵਾਦ-ਵਿਵਾਦ ਛਿੜਿਆ ਰਿਹਾ ਪਰ ਸ੍ਰ. ਮਹਿਤਾਬ ਸਿੰਘ ਮੀਰਾਂ ਕੋਟੀਆ ਜਿਸ ਨੇ ਬੀਕਾਨੇਰ ਤੋਂ ਸ੍ਰੀ ਅੰਮ੍ਰਿਤਸਰ ਜਾਂਦੇ ਹੋਏ ਰਸਤੇ ਵਿੱਚ ਦਮਦਮਾ ਸਾਹਿਬ ਦੇ ਅਸਥਾਨ ਉਤੇ ਪੰਥ ਨੇ ਆਪ ਦੀ ਰਾਏ ਪੁਛੀ ਤਾਂ ਆਪ ਜੀ ਨੇ ਕਿਹਾ 'ਜੇ ਮੈਂ ਮਸੇ ਰੰਘੜ ਨੂੰ ਮਾਰ ਕੇ ਵਾਪਸ ਆ ਗਿਆ ਤਾਂ ਭਾਈ ਮਨੀ ਸਿੰਘ ਵਾਲੀ ਦਸਮ ਗ੍ਰੰਥ ਦੀ ਬੀੜ ਕਾਇਮ ਰਹੇ। ਜੇ ਮੈਂ ਉਥੇ ਸ਼ਹੀਦ ਹੋ ਗਿਆ ਤਾਂ ਇਸ ਗ੍ਰੰਥ ਦੀਆਂ ਜੁਦਾਂ ਜੁਦਾਂ ਪੋਥੀਆਂ ਬਣਾ ਲਈਆਂ ਜਾਣ।' ਸੋ, ਅਕਾਲ ਪੁਰਖ ਦੀ ਕਿਰਪਾ ਨਾਲ ਸ੍ਰ. ਮਹਿਤਾਬ ਸਿੰਘ ਰੰਘੜ ਨੂੰ ਮਾਰ ਕੇ ਵਾਪਸ ਆ ਗਏ। ਪੰਥ ਨੇ ਭਾਈ ਸਾਹਿਬ ਦਾ ਬੜਾ ਸਨਮਾਨ ਕੀਤਾ ਅਤੇ ਦਸਮ ਗ੍ਰੰਥ ਦੀ ਬੀੜ ਜਿਵੇਂ ਸੀ ਉਸੇ ਤਰ੍ਹਾਂ ਕਾਇਮ ਰਖੀ। ਇਸ ਇਤਿਹਾਸਕ ਘਟਨਾ ਤੋਂ ਉਪਰੰਤ ਦਸਮ ਗ੍ਰੰਥ ਬਾਰੇ ਐਵੇਂ ਵਾਵੇਲਾ ਖੜਾ ਕਰੀ ਰਖਣਾ ਕੋਈ ਸਿਆਣਪ ਵਾਲੀ ਗਲ ਨਹੀਂ। ਪਹਿਲਾਂ ਤਾਂ ਕਿਤਨੇ ਕੁ ਸਿੱਖ ਹਨ ਜਿਨ੍ਹਾਂ ਨੇ ਸ੍ਰੀ ਦਸਮ ਗ੍ਰੰਥ ਜੀ ਦੇ ਦਰਸ਼ਨ ਕੀਤੇ ਹਨ? ਫਿਰ ਕਿਤਨੇ ਕੁ ਵਿਦਵਾਨ ਸਜਣ ਹਨ ਜੋ ਦਸਮੇਸ਼ ਬਾਣੀ ਦੇ ਨਿਤਨੇਮੀ ਜਾਂ ਅਭਿਆਸੀ ਹਨ? ਕੇਸਰ ਸਿੰਘ ਛਿਬਰ ਦੇ ਇਨ੍ਹਾਂ ਅੱਖਰਾਂ ਤੋਂ ਬਾਅਦ ਕਿਸੇ ਵਾਦ-ਵਿਵਾਦ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ:

"ਗ੍ਰੰਥ ਸਾਹਿਬ ਹਨ ਦੁਇ ਸਕੇ ਭਾਈ।
ਇਕ ਹੈ ਵਡਾ ਇਕ ਛੋਟਾ ਕਹਾਈ।
ਛੋਟਾ ਗ੍ਰੰਥ ਜੀ ਜਨਮੇਂ ਦਸਵੇ ਪਾਤਸ਼ਾਹ ਕੇ ਧਾਮ
ਸੰਮਤ ਸਤਾਰਾਂ ਸੋ ਪਚਵੰਞਾ ਬਹੁਤ ਖਿਡਾਵੇ ਲਿਖਾਰੇ ਰਾਮ।"

[ਬੰਸਾਵਲੀ ਨਾਮਾ ਚਰਣ-੧੪

ਇਹ ਗੱਲ ਕਿਸੇ ਪਾਸੋਂ ਲੁਕੀ ਛਿਪੀ ਨਹੀਂ ਕਿ ਭਾਈ ਮਨੀ ਸਿੰਘ ਜੀ ਦੇ ਪਿਤਾ ਜੀ ਨੇ ਆਪ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਰਹਿਣ ਤੇ ਸੇਵਾ ਕਰਨ ਲਈ ਅਰਪਣ ਕਰ ਦਿੱਤਾ ਸੀ। ਅਨੰਦਪੁਰ ਸਾਹਿਬ ਦਾ ਕਿਲ੍ਹਾ ਛਡਣ ਮਗਰੋਂ ਗੁਰਦੇਵ ਜੀ ਨੇ ਆਪ ਜੀ ਨੂੰ ਮਾਤਾ ਸੁੰਦਰੀ ਜੀ ਅਤੇ ਸਾਹਿਬ ਕੌਰ ਜੀ ਨਾਲ ਦਿੱਲੀ ਭੇਜ ਦਿੱਤਾ ਸੀ। ਫਿਰ ਉਸ ਵੇਲੇ ਵਾਪਸ ਬੁਲਾਇਆ ਜਦੋਂ ਦਮਦਮੇ ਸਾਹਿਬ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਆਦਿ ਤੋਂ ਅੰਤ ਤੀਕ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕਰਕੇ ਲਿਖਵਾਇਆ ਭਾਵ ਇਹ ਸੇਵਾ ਭਾਈ ਮਨੀ ਸਿੰਘ ਪਾਸੋਂ ਲਈ ਸੀ। ਆਪ ਜੀ, ਭਾਈ ਗੁਰਦਾਸ ਜੀ ਵਾਂਗ ਗੁਰੂ ਘਰ ਦੇ ਚੰਗੇ ਸ਼ਰਧਾਲੂ ਸਿੱਖ ਲਿਖਾਰੀ ਅਤੇ ਵਿਦਵਾਨ ਸਨ। ਸੰਮਤ 1778 ਵਿੱਚ ਮਾਤਾ ਸੁੰਦਰੀ ਜੀ ਨੇ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਥਾਪਿਆ। ਆਪ ਜੀ ਨੂੰ ਦਸਮੇਸ਼ ਜੀ ਦੀਆਂ ਰਚਨਾਵਾਂ ਬਾਰੇ ਚੰਗੀ ਵਾਕਫ਼ੀ ਸੀ, ਇਸ ਲਈ ਸ੍ਰੀ ਦਸਮ ਗ੍ਰੰਥ ਦੀ ਸੰਪਾਦਨਾ ਆਪ ਦੀ ਨਿਗਰਾਨੀ ਹੇਠ ਹੋਈ। ਆਪ ਜਿਥੇ ਗੁਰੂ ਜੀ ਦੇ ਅਨਿਨ ਸਿੱਖ ਸਨ ਉਥੇ ਆਪ ਬਾਲਾ ਪ੍ਰੀਤਮ ਜੀ ਦੇ ਜਮਾਤੀ ਵੀ ਸਨ। ਇਸ ਲਈ ਆਪ ਜੀ ਨੇ ਬੜੇ ਉਦਮ ਤੇ ਸਿਆਣਪ ਨਾਲ ਦਸਮ ਪਿਤਾ ਦੀ ਖਿੰਡੀ ਪੁੰਡੀ ਰਚਨਾ ਨੂੰ ਇਕ ਥਾਂ ਸੰਕਲਤ ਕਰਵਾਇਆ ਅਤੇ ਆਪਣੀ ਕਲਮ ਨਾਲ ਸਾਰੀ ਰਚਨਾ ਨੂੰ ਲੋੜੀਂਦੀ ਤਰਤੀਬ ਦੁਆਰਾ ਰੂਪਮਾਨ ਕਰਕੇ ਖਾਲਸਾ ਪੰਥ ਦੀ ਭੇਟਾ ਕੀਤਾ। ਇਸ ਬੀੜ ਦੇ ਕੁਲ ਪੰਨੇ 1428 ਹਨ ਅਤੇ ਇਸ ਵੇਲੇ ਰਾਜਾ ਗੁਲਾਬ ਸਿੰਘ ਦਿੱਲੀ ਦੇ ਪ੍ਰਵਾਰ ਪਾਸ ਸੁਰਖਿਅਤ ਦਸੀ ਜਾਂਦੀ ਹੈ।

# ਅਕਾਲ ਉਸਤਤਿ

'ਜਾਪੁ ਸਾਹਿਬ' ਵਾਂਗ 'ਅਕਾਲ ਉਸਤਤਿ' ਵੀ ਦਸਮੇਸ਼ ਪਿਤਾ ਜੀ ਦੀ ਇਕ ਜਗਤ ਪ੍ਰਸਿਧ ਰਚਨਾ ਹੈ। ਇਹ ਪਵਿੱਤਰ ਬਾਣੀ 'ਦਸਮ ਗ੍ਰੰਥ' ਵਿੱਚ ਤਤਕਰੇ ਦੇ ਕ੍ਰਮ ਅਨੁਸਾਰ 'ਜਾਪੁ ਸਾਹਿਬ' ਮਗਰੋਂ ਦਰਜ ਹੈ। ਜਿਥੋਂ ਤੀਕ ਇਸ ਬਾਣੀ ਦੇ ਰਚਨ ਕਾਲ ਦਾ ਸੰਬੰਧ ਹੈ, ਨਿਸਚਿਤ ਕਰਨਾ ਸੰਭਵ ਨਹੀਂ ਕਿਉਂਕਿ ਨਾ ਤਾਂ ਦਸਮ ਪਿਤਾ ਜੀ ਦੇ ਆਪਣੇ ਕਰ ਕਮਲਾਂ ਦੀ ਕੋਈ ਅਜਿਹੀ ਲਿਖਤ ਮੌਜੂਦ ਹੈ ਜਿਸ ਵਿੱਚ ਇਸ ਦੇ ਰਚਨ-ਕਾਲ ਦਾ ਸੰਕੇਤ ਜਾਂ ਸਮਾਂ ਦਰਜ ਹੋਵੇ ਅਤੇ ਨਾ ਹੀ ਕੋਈ ਇਤਿਹਾਸਕ ਸਬੂਤ ਮਿਲਦਾ ਹੈ। ਹਾਂ, 'ਤ੍ਵਪ੍ਰਸਾਦਿ ਸਵੱਯੇ' ਅਤੇ 'ਕਬਿਯੋ ਬਾਚ ॥ ਬੇਨਤੀ ॥ ਚੌਪਈ' ਦੋ ਬਾਣੀਆਂ ਦਾ ਲਿਆ ਜਾਣਾ ਇਸ ਗਲ ਦਾ ਪ੍ਰਤੀਕ ਹੈ ਕਿ ਇਹ ਗ੍ਰੰਥ ਖ਼ਾਲਸਾ ਪੰਥ ਦੀ ਸਾਜਨਾ (ਸੰਮਤ 1756) ਵਾਲੀ ਵਿਸਾਖੀ ਤੋਂ ਪਹਿਲਾਂ ਹੋਂਦ ਵਿੱਚ ਆ ਚੁੱਕਾ ਸੀ ਕਿਉਂਕਿ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਵੇਲੇ ਪੰਜ ਬਾਣੀਆਂ ਵਿੱਚ ਇਹ ਬਾਣੀਆਂ ਵੀ ਸ਼ਾਮਲ ਸਨ।

ਅਕਾਲ ਉਸਤਤਿ ਦੇ ਛੰਦਾਂ ਦੀ ਗਿਣਤੀ 271 ਅਤੇ ਅੰਤਲਾ ਛੰਦ ਅੱਧਾ ਹੈ। ਇਸ ਬਾਣੀ ਵਿੱਚ ਵਰਤੇ ਗਏ ਛੰਦਾਂ ਦਾ ਕੰਮ ਚਉਪਈ ਤੋਂ ਆਰੰਭ ਹੁੰਦਾ ਹੈ। ਛੰਦ ਸਿਰਲੇਖਾਂ ਦੀ ਗਿਣਤੀ 17 ਹੈ, ਮੰਗਲ ਚਰਨ ਵਾਲਾ ਛੰਦ ਉਪ੍ਰੋਕਤ ਗਿਣਤੀ ਤੋਂ ਬਾਹਰ ਹੈ:-

ਉਤਾਰ ਖ਼ਾਸੇ ਦਸਖ਼ਤ ਕਾ ਪਾਤਿਸਾਹੀ ੧੦ ॥

| | | |
|---|---|---|
| 1- | ਤ੍ਵਪ੍ਰਸਾਦਿ ॥ ਚਉਪਈ ॥ | ੧-੧੦ |
| 2- | ਤ੍ਵਪ੍ਰਸਾਦਿ ॥ ਕਬਿਤ ॥ | ੧੦-੨੦ |
| 3- | ਤ੍ਵਪ੍ਰਸਾਦਿ ॥ ਸ੍ਵਯੇ ॥ | ੧੦-੨੦ |
| 4- | ਤ੍ਵਪ੍ਰਸਾਦਿ ॥ ਤੋਮਰ ਛੰਦ ॥ | ੨੦-੫੦ |
| 5- | ਤ੍ਵਪ੍ਰਸਾਦਿ ॥ ਲਘੁ ਨਿਰਾਜ ਛੰਦ ॥ | ੨੦-੭੦ |

| | | |
|---|---|---|
| 6- | ਤ੍ਵਪ੍ਰਸਾਦਿ ॥ ਕਬਿਤ ॥ | ੨੦-੯੦ |
| 7- | ਤ੍ਵਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥ | ੩੦-੧੨੦ |
| 8- | ਤ੍ਵਪ੍ਰਸਾਦਿ ॥ ਪਾਧੜੀ ਛੰਦ ॥ | ੨੦-੧੪੦ |
| 9- | ਤ੍ਵਪ੍ਰਸਾਦਿ ॥ ਤੋਟਕ ਛੰਦ ॥ | ੨੦-੧੬੦ |
| 10- | ਤ੍ਵਪ੍ਰਸਾਦਿ ॥ ਨਰਾਜ ਛੰਦ ॥ | ੨੦-੧੮੦ |
| 11- | ਤ੍ਵਪ੍ਰਸਾਦਿ ॥ ਰੂਆਵਲ ਛੰਦ ॥ | ੨੦-੨੦੦ |
| 12- | ਤ੍ਵਪ੍ਰਸਾਦਿ ॥ ਦੋਹਰਾ ॥ | ੧੦-੨੧੦ |
| 13- | ਤ੍ਵਪ੍ਰਸਾਦਿ ॥ ਦੀਰਘ ਤ੍ਰਿਭੰਗੀ ਛੰਦ ॥ | ੨੦-੨੩੦ |
| 14- | ਤ੍ਵਪ੍ਰਸਾਦਿ ॥ ਪਾਧੜੀ ਛੰਦ ॥ | ੧੨-੨੪੨ |
| 15- | ਤ੍ਵਪ੍ਰਸਾਦਿ ॥ ਸ੍ਵਯੇ ॥ | ੧੦-੨੫੨ |
| 16- | ਤ੍ਵਪ੍ਰਸਾਦਿ ॥ ਕਬਿਤ ॥ | ੧੪-੨੬੬ |
| 17- | ਤ੍ਵਪ੍ਰਸਾਦਿ ॥ ਪਾਧੜੀ ॥ | ੫-੨੭੧ |

ਇਸ ਬਾਣੀ ਨੂੰ ਪਾਤਸ਼ਾਹੀ ਦਸਵੀਂ ਦੀ ਰਚਨਾ ਮੰਨਦੇ ਹੋਏ ਵੀ ਕਈ ਆਲੋਚਕਾਂ ਨੇ ਹੇਠ ਲਿਖੇ ਛੰਦਾਂ ਬਾਰੇ ਸ਼ੰਕੇ ਪ੍ਰਗਟ ਕੀਤੇ ਹਨ:-

(ੳ) 201 ਤੋਂ 210 ਇਹ ਪ੍ਰਸ਼ਨ ਰੂਪ ਦੋਹਰੇ ਹਨ ਪਰ ਇਨ੍ਹਾਂ ਦਾ ਉਤਰ ਇਸ ਵਿੱਚ ਕਿਤੇ ਨਹੀਂ ਦਿੱਤਾ ਗਿਆ। ਇਉਂ ਜਾਪਦਾ ਹੈ ਕਿ ਇਹ ਕਿਸੇ ਕਵੀ ਦੇ ਬਣਾਏ ਹੋਏ ਦੋਹਰੇ ਹਨ। ਜੇ ਗੁਰੂ ਜੀ ਦੇ ਆਪਣੇ ਹੁੰਦੇ ਤਾਂ ਆਪ ਜੀ ਇਨ੍ਹਾਂ ਦਾ ਉਤਰ ਵੀ ਜ਼ਰੂਰ ਦਰਜ ਕਰਦੇ।

(ਅ) 211 ਤੋਂ 240 - ਇਨ੍ਹਾਂ ਛੰਦਾਂ ਨੂੰ 'ਭਗਵਤੀ ਪਦਯ ਪੁਸ਼ਪਾ ਜਲਿ ਸਤੋਤ੍ਰ' ਦਾ ਅਨੁਵਾਦ ਦਸਿਆ ਜਾਂਦਾ ਹੈ। ਗੁਰਦੇਵ ਜੀ ਇਕ ਅਕਾਲ ਪੁਰਖ ਦੇ ਉਪਾਸ਼ਕ ਸਨ ਪਰ ਇਨ੍ਹਾਂ ਵਿੱਚ ਦੇਵੀ ਦੀ ਉਸਤਤੀ ਹੈ। ਇਸ ਲਈ ਇਹ ਦਸਮ ਪਿਤਾ ਦੇ ਰਚੇ ਹੋਏ ਨਹੀਂ ਮੰਨੇ ਜਾ ਸਕਦੇ।

(ੲ) ਛੰਦਾਂ ਦੀ ਬਣਤਰ ਅਨੁਸਾਰ 271ਵਾਂ ਛੰਦ ਅਪੂਰਨ ਹੈ।

ਉਪਰੋਕਤ ਸ਼ੰਕਿਆਂ ਨੂੰ ਪਾਠਕਾਂ ਸਾਹਮਣੇ ਰਖਣਾ ਅਤੇ ਹੋਰ ਲੋੜੀਂਦੀ ਜਾਣ ਪਛਾਣ ਕਰਾਉਣੀ ਜ਼ਰੂਰੀ ਹੈ ਕਿਉਂਕਿ ਲਗਪਗ ਸਾਰੇ

ਵਿਦਵਾਨਾਂ ਨੇ ਸ੍ਰੀ ਦਸਮ ਗ੍ਰੰਥ ਦੀ ਖੋਜ ਕਰਦੇ ਹੋਏ ਪਾਠਕਾਂ ਦੀਆਂ ਰੁਚੀਆਂ ਨੂੰ ਇਸ ਬੰਨੇ ਮੋੜਨ ਦਾ ਯਤਨ ਕੀਤਾ ਹੈ। ਇਸ ਬਾਰੇ ਸੰਖੇਪ ਜਿਹੇ ਉਤਰ ਇਉਂ ਹਨ:-

(ੳ) ਜਿਥੋਂ ਤੀਕ 201 ਤੋਂ 210 ਪ੍ਰਸ਼ਨ ਰੂਪ ਦੋਹਰਿਆਂ ਦਾ ਸੰਬੰਧ ਹੈ, ਇਸ ਬਾਣੀ ਵਿੱਚ ਇਨ੍ਹਾਂ ਦੇ ਉਤਰ ਮੌਜੂਦ ਨਹੀਂ ਹਨ। ਇਸ ਬਾਰੇ ਕਈ ਵਿਦਵਾਨਾਂ ਦੀ ਇਹ ਰਾਇ ਹੈ ਕਿ ਇਨ੍ਹਾਂ ਦੋਹਰਿਆਂ ਦੇ ਉਤਰ 'ਗਿਆਨ ਪ੍ਰਬੋਧ' ਬਾਣੀ ਵਿੱਚ ਦਰਜ ਹਨ। ਨਾਲ ਇਹ ਸੁਝਾਉ ਵੀ ਦਿੱਤਾ ਹੈ ਕਿ ਇਹਨਾ ਦੇ ਉਤਰ 'ਅਕਾਲ ਉਸਤਤਿ' ਅਤੇ 'ਗਿਆਨ ਪ੍ਰਬੋਧ' ਦਾ ਪਾਠ ਕੀਤਿਆਂ ਸਪਸ਼ਟ ਹੋ ਜਾਂਦਾ ਹੈ ਕਿ ਉਪਰੋਕਤ ਵੀਚਾਰ ਮਨੋਕਲਪਿਤ ਹਨ।

ਇਸ ਸਚਾਈ ਤੋਂ ਸਾਰਾ ਸਿਖ ਜਗਤ ਜਾਣੂੰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਖ਼ਾਲਸਾ ਪੰਥ ਦੀ ਸਾਜਨਾ ਮਗਰੋਂ ਜੰਗਾਂ ਜੁੱਧਾਂ ਵਿੱਚ ਜੁੱਟੇ ਰਹੇ। ਗੁਰਦੇਵ ਪਿਤਾ ਜੀ ਨੇ ਜਿਹੜੀਆਂ ਧਾਰਮਿਕ ਅਤੇ ਸਾਹਿਤਕ ਕਰਚਨਾਵਾਂ ਨੂੰ ਪਾਂਵਟਾ ਸਾਹਿਬ ਦੀ ਰਮਣੀਕ ਧਰਤੀ ਤੇ ਅਨੁਵਾਦਿਆ, ਰਚਿਆ ਜਾਂ ਸੰਪਾਦਨ ਕਰਵਾਇਆ, ਉਹ ਸਾਰੀਆਂ ਸੁਰਖਿਅਤ ਨਹੀਂ ਰਹਿ ਸਕੀਆਂ ਉਨ੍ਹਾਂ ਵਿੱਚੋਂ ਕੁਝ ਪਾਂਵਟਾ ਸਾਹਿਬ ਅਤੇ ਕੁਝ ਹੋਰ ਬਾਹਰ ਵਸਦੇ ਸਿਖਾਂ ਪਾਸ ਚਲੀਆਂ ਗਈਆਂ ਸਨ। ਬਹੁਤੇ ਗ੍ਰੰਥ ਅਨੰਦਪੁਰ ਸਾਹਿਬ ਦੇ ਯੁੱਧ ਸਮੇਂ ਹੀ ਸਰਸਾ ਨਦੀ ਦੀ ਭੇਟ ਹੋ ਗਏ ਸਨ। ਬਾਕੀ ਜਿਨ੍ਹਾਂ ਜਿਨ੍ਹਾਂ ਰਚਨਾਵਾਂ ਦਾ ਭਾਈ ਮਨੀ ਸਿੰਘ ਜੀ ਨੂੰ ਪਤਾ ਚਲਿਆ, ਆਪ ਜੀ ਨੇ ਪ੍ਰਾਪਤਿ ਸਮਗ੍ਰੀ ਨੂੰ ਹਰ ਤਰ੍ਹਾਂ ਦੇ ਉਦਮ ਅਤੇ ਵਸੀਲਿਆਂ ਨਾਲ ਇਕੱਤਰ ਕੀਤਾ। ਭਾਈ ਮਨੀ ਸਿੰਘ ਜੀ ਨੂੰ ਭਾਵੇਂ ਆਦਿ ਬਾਣੀ ਅਤੇ ਦਸਮੇਸ਼ ਬਾਣੀ ਦਾ ਗਿਆਨ ਸੀ, ਫਿਰ ਵੀ ਉਸ ਵੇਲੇ ਸਾਰੀ ਦੀ ਸਾਰੀ ਦਸਮੇਸ਼ ਪਿਤਾ ਦੀ ਰਚਨਾ ਭਾਈ ਸਾਹਿਬ ਦੀ ਨਜ਼ਰਾਂ ਚੋਂ ਲੰਘਣੀ ਸੰਭਵ ਨਹੀਂ ਸੀ। ਇਸ ਲਈ, ਜਿਹੜੀ ਬਾਣੀ ਆਪ ਜੀ ਨੂੰ ਮੂਲ ਰੂਪ ਵਿੱਚ ਜਾਂ ਕਿਸੇ ਦੇ ਦਸਣ ਤੇ ਮਿਲੀ, ਉਸ ਨੂੰ ਆਪ ਜੀ ਨੇ ਉਸੇ ਰੂਪ ਵਿੱਚ ਸੰਪਾਦਨ ਕਰ

ਦਿੱਤਾ। ਇਹ ਗਲ ਨਹੀਂ ਮੰਨੀ ਜਾ ਸਕਦੀ ਕਿ ਇਨ੍ਹਾਂ ਦੋਹਰਿਆਂ ਨੂੰ ਕਿਸੇ ਕਵੀ ਨੇ ਬਾਅਦ ਵਿੱਚ ਰਲਾਇਆ ਹੋਵੇ। ਜੇ ਇਹ ਗਲ ਹੁੰਦੀ ਤਾਂ 'ਅਕਾਲ ਉਸਤਤਿ' ਦੇ ਛੰਤਾਂ ਜਾਂ ਅੰਕਾਂ ਦੀ ਗਿਣਤੀ ਦਾ ਕ੍ਰਮਵਾਰ ਨੰਬਰ ਟੁੱਟ ਜਾਣਾ ਸੀ। ਇਸ ਬਾਣੀ ਦੇ ਛੰਤਾਂ ਜਾਂ ਅੰਕਾਂ ਦਾ ਅਗਲੇ ਪਿਛਲੇ ਅੰਕਾਂ ਦੇ ਜੋੜ ਨਾਲ ਮਿਲਣਾ ਇਸ ਗਲ ਦਾ ਸੂਚਕ ਹੈ ਕਿ ਭਾਈ ਮਨੀ ਸਿੰਘ ਜੀ ਨੂੰ ਜਿਹੜੀ ਰਚਨਾ ਦਸਮੇਸ਼ ਪਿਤਾ ਜੀ ਦੀ ਸਿਰਜੀ ਹੋਈ ਪ੍ਰਤੀਤ ਹੋਈ, ਉਸ ਨੂੰ 'ਸ੍ਰੀ ਦਸਮ ਗ੍ਰੰਥ' ਦੀ ਬੀੜ ਵਿੱਚ ਦਰਜ ਕਰ ਦਿੱਤਾ। ਜੇ ਭਾਈ ਮਨੀ ਸਿੰਘ ਜੀ ਨੂੰ ਇਨ੍ਹਾਂ ਦੋਹਰਿਆਂ ਦੇ ਉਤਰ ਮਿਲੇ ਹੁੰਦੇ ਤਾਂ ਆਪ ਜ਼ਰੂਰ ਦਰਜ ਕਰਦੇ। ਸੋ, ਪ੍ਰਸ਼ਨ ਰੂਪ ਦੋਹਰੇ ਗੁਰਮਤਿ ਅਨੁਕੂਲ ਹਨ। ਇਨ੍ਹਾਂ ਦੋਹਰਿਆਂ ਦੇ ਉਤਰ ਸੰਪਰਦਾਈ ਵਿਦਵਾਨਾਂ ਨੇ ਆਪਣੀ ਬੁਧੀ ਅਨੁਸਾਰ ਬਣਾਏ ਹਨ ਜਿਨ੍ਹਾਂ ਦਾ ਵੇਰਵਾ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿੱਚ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਵੀ ਦਿੱਤਾ ਹੈ। ਇਨ੍ਹਾਂ ਦੋਹਰਿਆਂ ਵਿੱਚ 52 ਪ੍ਰਸ਼ਨ ਹਨ। ਇਕ ਇਕ ਪ੍ਰਸ਼ਨ ਤੇ ਪੁਸਤਕ ਲਿਖੀ ਜਾ ਸਕਦੀ ਹੈ ਪਰ ਪੁਰਾਤਨ ਵਿਦਵਾਨਾਂ ਨੇ ਇਕ ਇਕ ਸੱਤਰ ਵਿੱਚ ਸੰਖੇਪ ਜਿਹੇ ਉਤਰ ਦਿੱਤੇ ਹਨ, ਜਿਨ੍ਹਾਂ ਨਾਲ ਪਾਠਕਾਂ ਦੀ ਤਸੱਲੀ ਨਹੀਂ ਹੁੰਦੀ ਕਿਉਂਕਿ ਉਨ੍ਹਾਂ ਨੇ ਪੁਸ਼ਟੀ ਵਾਸਤੇ ਗੁਰਬਾਣੀ ਜਾਂ ਸ੍ਰੀ ਦਸਮ ਗ੍ਰੰਥ ਵਿਚੋਂ ਲੋੜੀਂਦੇ ਪ੍ਰਮਾਣ ਨਹੀਂ ਦਿੱਤੇ। ਇਸ ਘਾਟ ਨੂੰ ਅਨੁਭਵ ਕਰਦੇ ਹੋਏ ਇਸ ਪੁਸਤਕ ਵਿੱਚ ਸਮੂਹ ਪ੍ਰਸ਼ਨਾਂ ਦੇ ਉਤਰ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਦੇਣ ਦਾ ਜਤਨ ਕੀਤਾ ਹੈ। ਆਸ ਹੈ ਕਿ ਪਾਠਕ ਜਨ ਪ੍ਰਸ਼ਨ ਅਤੇ ਉਨ੍ਹਾਂ ਦੇ ਉਤਰ ਸੁਰਤਿ ਨਾਲ ਪੜ੍ਹ ਕੇ ਪੂਰਾ ਪੂਰਾ ਲਾਭ ਉਠਾਉਣਗੇ।

(ਅ) 211 ਤੋਂ 240 ਅੰਕ ਵਾਲੀ ਛੰਦਾਂ ਦੀ ਹਰੇਕ ਅੰਤਲੀ ਪੰਕਤੀ ਦੇ ਅਰਥ ਭਾਵ ਨੂੰ ਮੁੱਖ ਰਖਦੇ ਹੋਏ ਟੀਕਾਕਾਰਾਂ ਤੇ ਵਿਦਵਾਨਾਂ ਨੇ ਇਨ੍ਹਾਂ ਛੰਦਾਂ ਨੂੰ ਦੇਵੀ ਉਪਾਸ਼ਨਾ ਦਾ ਕਾਂਡ ਦਸਿਆ ਹੈ ਪਰ ਇਹ ਠੀਕ ਨਹੀਂ। ਇਨ੍ਹਾਂ ਛੰਦਾਂ ਵਿੱਚ ਨਿਰੋਲ ਮਹਾਨ ਸ਼ਕਤੀ ਦਾ

ਵਰਣਨ ਅਤੇ ਉਸੇ ਦੀ ਉਪਮਾ ਕੀਤੀ ਗਈ ਹੈ। ਇਨ੍ਹਾਂ ਛੰਦਾਂ ਦੇ ਅਰਥ ਭਾਵਾਂ ਨੂੰ 'ਹਾਡ ਮਾਸ ਨਾੜੀ ਕੋ ਪਿੰਜਰ' ਵਾਲੇ ਕਿਸੇ ਮਨੁੱਖੀ ਸਰੀਰ ਦੀ ਮਹਿਮਾ ਨਾਲ ਜੋੜਨਾ ਭੁਲ ਹੈ। ਜਿਵੇਂ ਚੰਡੀ ਦੀ ਵਾਰ ਵਿੱਚ ਸ੍ਰੀ ਭਗਉਤੀ ਨੂੰ ਅਕਾਲ ਸ਼ਕਤੀ ਮੰਨਿਆ ਗਿਆ ਹੈ, ਤਿਵੇਂ ਇਥੇ ਵੀ ਜੋ ਉਸਤਤਿ ਕੀਤੀ ਗਈ ਹੈ ਉਹ ਵੀ ਪਰਮ ਸ਼ਕਤੀ ਦੀ ਉਪਮਾ ਨੂੰ ਹੀ ਨਿਰੂਪਣ ਕਰਦੀ ਹੈ।

ਇਕ ਅਕਾਲ ਪੁਰਖ ਤੋਂ ਬਿਨਾ ਚਾਹੇ ਕੋਈ ਮਨੁੱਖ ਹੈ, ਚਾਹੇ ਦੇਵੀ ਦੇਵਤਾ ਹੈ, ਸਾਰੇ ਹੀ ਨਾਸ਼ਵੰਤ ਹਨ। ਇਸ ਲਈ ਇਨ੍ਹਾਂ ਛੰਦਾਂ ਵਿੱਚ ਉਸ ਸ਼ਕਤੀ ਨੂੰ 'ਅਛੈ ਅਖੰਡੇ, ਤੇਜ ਪ੍ਰਚੰਡੇ, ਖੰਡ ਉਦੰਡੇ, ਅਲਖ ਮਤੇ' ਆਖਿਆ ਗਿਆ ਹੈ। ਇਥੇ ਹੀ ਬਸ ਨਹੀਂ, ਇਸੇ ਨੂੰ ਪਾਪੀਆਂ ਦੇ ਤਾਰਨ ਵਾਲੀ, ਅਕਾਸ਼ਾਂ ਤੇ ਪਾਤਾਲਾਂ ਵਿੱਚ ਪਰੀਪੂਰਨ, ਸ੍ਰਿਸ਼ਟੀ ਦੀ ਰਖਿਆ ਕਰਨ ਵਾਲੀ ਵੀ ਦਸਿਆ ਹੈ। ਜਿਵੇਂ:-

**ਜੈ ਜੈ ਹੋਸੀ ਸਭ ਠੌਰ ਨਿਵਾਸਨ, ਬਾਇ ਪਤਾਲ ਅਕਾਸ ਅਨਲੇ ॥**
**ਜੈ ਜੈ ਹੋਸੀ, ਮਹਿਖਾਸਰ ਮਰਦਨ, ਆਦਿ ਅਨੀਲ ਅਗਾਧ ਕਥੇ ॥**

ਸੁਘੜ ਪਾਠਕ ਜਾਣਦੇ ਹਨ ਕਿ ਆਦਿ, ਅਨੀਲ, ਅਗਾਧ ਆਦਿ ਸ਼ਬਦ ਸਿਵਾਏ ਅਕਾਲ ਪੁਰਖ ਜੀ ਦੇ ਕਿਸੇ ਲਈ ਨਹੀਂ ਵਰਤੇ ਜਾ ਸਕਦੇ। ਗੁਰਦੇਵ ਪਿਤਾ ਤਾਂ ਸਭ ਥਾਵਾਂ ਤੇ ਸਮਸਤ ਜੋਤਿ ਨੂੰ ਵੇਖਦੇ ਸਨ। ਆਪ ਜੀ ਨੂੰ ਸਭ ਪਾਸੇ ਅਕਾਲ ਪੁਰਖ ਜੀ ਦੀ ਅਦੁਤੀ ਸ਼ਕਤੀ ਹੀ ਵਿਖਾਈ ਦੇਂਦੀ ਸੀ ਜਿਸ ਦਾ ਕਿ ਆਪ ਜੀ ਨੇ ਬੀਰ ਆਸਣ ਤੇ ਬੈਠ ਕੇ ਬੀਰ ਰੱਸੀ ਕਾਵਿ ਕਲਾ ਰਾਹੀਂ ਪ੍ਰਤਿਪਾਦਨ ਕੀਤਾ।

(ਣ) 271ਵੇਂ ਅੰਕ ਤੋਂ ਮਗਰੋਂ ਕੇਵਲ ਦੋ ਸਤਰਾਂ ਜਿਵੇਂ:-

**ਸਾਤੋ ਅਕਾਸ, ਸਾਤੋ ਪਤਾਰ ॥**
**ਬਿਥਰਿਓ ਅਦਿਸਟ, ਜਿਹ ਕਰਮ ਜਾਰਿ ॥**

ਇਸ ਬਾਰੇ ਬਹੁਤੇ ਵਿਦਵਾਨਾਂ ਦੀ ਇਹ ਰਾਇ ਹੈ ਕਿ ਇਸ ਛੰਦ ਦੀਆਂ ਦੋ ਸਤਰਾਂ ਭਾਈ ਮਨੀ ਸਿੰਘ ਜੀ ਨੂੰ ਨਹੀਂ ਮਿਲੀਆਂ। ਜੇ

ਮਿਲਦੀਆਂ ਤਾਂ ਪਿਛਲੀ ਤਰਤੀਬ ਅਨੁਸਾਰ ਚਾਰ ਸਤਰਾਂ ਦਾ ਪੂਰਾ ਅੰਕ ਭਾਵ 272ਵਾਂ ਅੰਕ ਬਣ ਜਾਣਾ ਸੀ। ਬੁੱਧੀ ਮੰਡਲ ਦੇ ਲੋਕਾਂ ਦੇ ਵਿਚਾਰ ਅਨੁਸਾਰ ਇਹ ਠੀਕ ਹੈ ਕਿ ਕਾਵਿ ਵਿੱਚ ਪਿੰਗਲ ਦੇ ਛੰਦਾਂ ਦੀ ਗਿਣਤੀ ਮਿਥੀ ਜਾਂਦੀ ਹੈ ਪਰ ਅਨਭਵੀ ਮੰਡਲ ਦੇ ਬਾਦਸ਼ਾਹ 'ਸ਼ਾਹਿ ਸ਼ਾਹਨ ਸ਼ਾਹ ਗੁਰੁ ਗੋਬਿੰਦ ਸਿੰਘ' ਜਿਥੇ ਕਾਵਿ ਕਲਾ ਦੇ ਸਿਰਮੋਰ ਸਨ ਉਥੇ ਕਾਵਿ ਉਡਾਰੀ ਵਿੱਚ ਪਿੰਗਲ ਨੇਮਾਂ ਵਿੱਚ ਸੁਤੰਤਰਤਾ ਵੀ ਵਰਤ ਲੈਂਦੇ ਸਨ।

ਪਾਠਕਾਂ ਨੂੰ ਕੇਵਲ ਕਵਿਤਾ ਦਾ ਬਾਹਰਲਾ ਪਿੰਡਾ ਹੀ ਨਹੀਂ ਸਗੋਂ ਉਸ ਵਿੱਚ ਭਰੀ ਹੋਈ ਇਕਾਗਰਤਾ, ਲਿਵਲੀਨਤਾ ਤੇ ਰਹੱਸਮਈ ਵਿਆਪਕਤਾ ਦਾ ਅਨੰਦ ਭੀ ਮਾਣਨਾ ਚਾਹੀਦਾ ਹੈ। 'ਅਕਾਲ ਉਸਤਤਿ' ਵਿੱਚ 'ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ' ਦੀ ਝਲਕ ਨਾਲ ਆਤਮ ਰਸੀਆਂ ਦੇ ਹਿਰਦੇ ਵਿੱਚ ਅਕਾਲ ਪੁਰਖ ਜੀ ਦੇ ਦਰਸ਼ਨ ਦੀਆਂ ਵਿਸਮਾਦੀ ਝਰਨਾਟਾਂ ਛਿੜ ਪੈਂਦੀਆਂ ਹਨ। ਧਰਮ ਨਿਰਪੇਖਤਾ ਦੇ ਨਿਰਮਾਤਾ ਗੁਰੂ ਗੋਬਿੰਦ ਸਿੰਘ ਜੀ ਦੇ ਕਿਤਨੇ ਸੁੰਦਰ ਬਚਨ ਹਨ:-

**ਕਹੂੰ ਆਰਬੀ ਤੋਰਕੀ ਪਾਰਸੀ ਹੋ,**
**ਕਹੂੰ ਪਹਲਵੀ ਪਸਤਵੀ ਸੰਸਕ੍ਰਿਤੀ ਹੋ।**

'ਸ਼ਬਦਾਰਥ ਦਸਮ ਗ੍ਰੰਥ ਸਾਹਿਬ' ਕਰਤਾ ਭਾ. ਰਣਧੀਰ ਸਿੰਘ (ਛਾਪਕ ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵਿੱਚ ਅਕਾਲ ਉਸਤਤਿ ਬਾਣੀ ਦੀ ਤਰਤੀਬ ਪ੍ਰਚਲਤ ਤਰਤੀਬ ਨਾਲੋਂ ਵੱਖਰੀ ਹੈ, ਪਰ ਸ਼ਬਦ ਜੋੜਾਂ ਦਾ ਸਰੂਪ ਆਮ ਹਥ-ਲਿਖਤੀ ਅਤੇ ਛਾਪੇ ਵਾਲੇ ਸਰੂਪਾਂ ਨਾਲੋਂ ਸ਼ੁੱਧ ਜਾਪਦਾ ਹੈ। ਹਥਲੀ ਪੁਸਤਕ ਦੀ ਪਹਿਲੀ ਛਾਪ ਦੀ ਸੁਧਾਈ 'ਸੋਧਕ ਕਮੇਟੀ' ਵਾਲੇ ਦਸਮ ਗ੍ਰੰਥ ਦੀਆਂ ਸੈਂਚੀਆਂ ਅਤੇ ਹੋਰ ਹਥ ਲਿਖਤੀ ਸਰੂਪਾਂ ਨਾਲ ਕੀਤੀ ਸੀ ਪਰ ਇਸ ਦੀ ਪ੍ਰਕਾਸ਼ਨਾ ਵਿੱਚ ਉਕਤ ਸ਼ਬਦਾਰਥ ਤੋਂ ਵੀ ਲੋੜੀਂਦੀ ਮਦਦ ਲਈ ਹੈ। ਉਂਞ ਇਸ ਗ੍ਰੰਥ ਵਿੱਚ ਵੀ ਕੁਝ ਸਰੂਪ ਬਦਲੇ ਹੋਏ ਤੇ ਸ਼ਬਦ ਜੋੜ ਵੀ ਅਸ਼ੁੱਧ ਹਨ।

ਉਸ ਕਰੀਮੁਲ ਕਮਾਲ ਅਤੇ ਗਰੀਬੁਲ ਨਿਵਾਜ਼ ਦਾ ਰੋਮ ਰੋਮ ਸ਼ੁਕਰ-ਗੁਜ਼ਾਰ ਹਾਂ ਜਿਸ ਨੇ ਇਸ ਨੀਚ-ਕੀਟ ਉਤੇ ਕਿਰਪਾ ਕਰਕੇ

ਆਪਣੀ ਸੇਵਾ ਆਪਿ ਲਈ ਹੈ। ਜੀਵ ਸਦਾ ਭੁਲਣਹਾਰ ਅਤੇ ਸਤਿਗੁਰੂ ਅਭੁਲ ਕਰਤਾਰ ਹੈ। ਇਸ ਲਈ ਬਖ਼ਸ਼ਿੰਦ ਪਿਤਾ ਜੀ ਅਗੇ ਬੇਨਤੀ ਹੈ:-

**ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ**
**ਗਰੀਬ ਨਿਵਾਜ ਨ ਦੂਸਰ ਤੋ ਸੋ।**
**ਭੂਲ ਛਿਮੋ ਹਮਰੀ ਪ੍ਰਭ ਆਪਨ**
**ਭੂਲਨਹਾਰ ਕਹਾ ਕੋਊ ਮੋ ਸੋ।...**

ਅੰਤ ਵਿੱਚ ਦਾਸਰੇ ਦੀ ਇਹ ਦਿਲੀ ਉਮੰਗ ਹੈ:-

**ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥**
**ਤੁਮ੍ਰੀ ਉਸਤਤਿ ਕਰਉ ਦਿਨ ਰਾਤਿ॥[ਪੰਨਾ ੧੧੪੪**

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ॥

ਗੁਰੂ ਪੰਥ ਦਾ ਦਾਸਰਾ

*ਹਰਿਬੰਸ ਸਿੰਘ*

05-06-1988
ਗੁਰਮਤਿ ਨਿਰਣੈ ਭਵਨ,
ਪਟਿਆਲਾ।

# ਅਕਾਲ ਉਸਤਤਿ

## ੧ਓ ਸਤਿਗੁਰ ਪ੍ਰਸਾਦਿ ॥

**ਅਰਥ** : ਇਕ ਓਅੰਕਾਰ (ਇਕ ਰੱਸ ਸਰਬ ਵਿਆਪਕ ਪਰਮਾਤਮਾ ਦੀ ਪ੍ਰਾਪਤੀ) ਸਤਿਗੁਰੂ ਜੀ ਦੀ ਕਿਰਪਾ ਨਾਲ ਹੁੰਦੀ ਹੈ।

***ਉਤਾਰ ਖਾਸੇ ਦਸਖਤ ਕਾ ॥ ਪਾਤਸਾਹੀ ੧੦ ॥**

**ਪਦ ਅਰਥ** : ਉਤਾਰ-ਉਤਾਰਾ, ਨਕਲ, ਕਾਪੀ। ਖਾਸੇ-ਖ਼ਾਸ, ਆਪਣੇ। ਦਸਖਤ-ਹੱਥਾਂ ਦੀ ਲਿਖਤ, ਹਸਤਾਖ਼ਰ।

**ਅਰਥ** : (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਪਾਤਸ਼ਾਹੀ ਦਸਵੀਂ ਦੇ ਆਪਣੇ ਹੱਥਾਂ ਦੀ ਲਿਖਤ ਦਾ (ਇਹ) ਉਤਾਰਾ ਹੈ।

**ਅਕਾਲ ਪੁਰਖ ਕੀ ਰਛਾ ਹਮਨੈ ॥**
**ਸਰਬਲੋਹ ਦੀ ਰਛਿਆ ਹਮਨੈ ॥**
**ਸਰਬ ਕਾਲ ਜੀ ਦੀ ਰਛਿਆ ਹਮਨੈ ॥**
**ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥੧॥**

**ਪਦ ਅਰਥ** : ਅਕਾਲ-ਕਾਲ (ਮੌਤ) ਤੋਂ ਰਹਿਤ। ਪੁਰਖ-(ਪਰੀਪੂਰਨ, ਕਰਤਾ) ਪੁਰਖ। ਸਰਬਲੋਹ-ਸਰਬ ਸ਼ਕਤੀਮਾਨ । ਰਛਾ-

---

*ਵਾਰਤਕ ਵਾਲਾ ਇਹ ਸਿਰਲੇਖ ਇਸ ਸਚਾਈ ਦਾ ਅਟਲ ਸਬੂਤ ਹੈ ਕਿ ਜਿਸ ਮੂਲ ਰੂਪ (ਅਕਾਲ ਉਸਤਤਿ) ਤੋਂ ਲਿਖਾਰੀ ਨੇ ਉਤਾਰਾ ਕੀਤਾ, ਉਸ ਉਤੇ 'ਸ਼ਾਹ-ਏ-ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ' ਜੀ ਦੇ ਆਪਣੇ ਹਸਤਾਖਰ ਸਨ। ਪਾ. ੧੦ ਦਾ ਸੰਕੇਤ ਲਿਖਾਰੀ ਵਲੋਂ ਹੈ ਕਿ ਇਹ ਬਾਣੀ ਦਸਮੇਸ਼ ਜੀ ਦੀ ਹੈ।

ਕਈ ਗੁਟਕਿਆਂ ਵਿੱਚ 'ਉਤਾਰ ਖਾਸੇ ਦਸਖਤ ਕਾ' ਦੀ ਥਾਂ 'ਉਤਾਰ ਖਾਸ ਦਸਖਤ ਕਾ' ਵਾਰਤਕ ਅੰਕਿਤ ਹੈ।' ਪਰ ਭਾਈ ਮਨੀ ਸਿੰਘ ਜੀ ਦੇ ਹੱਥਾਂ ਲਿਖਿਆ ਹੋਇਆ 'ਸ੍ਰੀ ਦਸਮ ਗ੍ਰੰਥ' ਜੋ ਇਸ ਵੇਲੇ ਰਾਜਾ ਗੁਲਾਬ ਸਿੰਘ ਦੇ ਪਰਵਾਰ ਪਾਸ ਨਵੀਂ ਦਿਲੀ ਵਿੱਚ ਸੁਰਖਿਅਤ ਹੈ, ਉਸ ਵਿੱਚ 'ਖ਼ਾਸ' ਦੀ ਥਾਂ 'ਖ਼ਾਸੇ' ਪਦ ਅੰਕਿਤ ਹੈ।

ਨੋਟ- ਇਸ ਬਾਣੀ ਦਾ **'ਅਕਾਲ ਉਸਤਤਿ'** ਸਿਰਲੇਖ ਹੱਥ ਲਿਖਤੀ ਸਰੂਪਾਂ ਵਿੱਚ ਭੀ ਨਹੀਂ ਹੈ।

ਰਛਿਆ, ਰਖਿਆ। ਹਮਨੈ-ਸਾਨੂੰ। ਸਰਬਲੋਹ-ਸ਼ਸਤਰ ਰੂਪ ਮਹਾਨ ਸ਼ਕਤੀ, ਪ੍ਰਥਮੇ ਖੰਡਾ ਸਾਜਣ ਵਾਲਾ ਸਰਬ ਸ਼ਕਤੀਮਾਨ, ਅਕਾਲ ਪੁਰਖ। ਕਾਲ-ਸਭ ਦਾ ਨਾਸ਼ ਕਰਨ ਵਾਲਾ।

**ਅਰਥ** : ਸਾਨੂੰ ਕਾਲ ਤੋਂ ਰਹਿਤ (ਪਰੀਪੂਰਨ ਕਰਤਾ) ਪੁਰਖ ਦੀ ਰਖਿਆ ਹੈ। ਸਾਨੂੰ ਸਰਬ ਸ਼ਕਤੀਮਾਨ (ਅਕਾਲ ਪੁਰਖ) ਦੀ ਰਖਿਆ ਹੈ। ਸਾਨੂੰ ਸਭ ਦਾ ਨਾਸ਼ ਕਰਨ ਵਾਲੇ (ਪਰਮਾਤਮਾ) ਜੀ ਦੀ ਰਖਿਆ ਹੈ। ਸਾਨੂੰ ਸਰਬ ਸ਼ਕਤੀਮਾਨ (ਪ੍ਰਭੂ) ਜੀ ਦੀ ਸਦਾ (ਹੀ) ਰਖਿਆ ਹੈ।

## ਆਗੈ ਲਿਖਾਰੀ ਕੇ ਦਸਖਤ ॥

ਇਸ ਟੂਕ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਇਸ ਤੋਂ ਉਪਰ ਲਿਖੀ ਬਾਣੀ ਦਸਵੇਂ ਪਾਤਸ਼ਾਹ ਜੀ ਦੇ ਆਪਣੇ ਕਰ-ਕਮਲਾਂ ਦੀ ਹੈ। ਜਿਹੜੀ ਬਾਣੀ ਅਗੇ ਆਉਣ ਵਾਲੀ ਹੈ, ਲਿਖਾਰੀ ਦੇ ਹੱਥਾਂ ਦੀ ਲਿਖੀ ਹੋਈ ਹੈ। ਸੰਪ੍ਰਦਾਈ ਵਿਦਵਾਨਾਂ ਦਾ ਇਹ ਵੀਚਾਰ ਹੈ ਕਿ ਗੁਰਦੇਵ ਜੀ ਨੇ 'ਅਕਾਲ ਉਸਤਤਿ' ਦਾ ਮੰਗਲਾ-ਚਰਨ ਆਪਣੇ ਪਵਿੱਤਰ ਹੱਥਾਂ ਨਾਲ ਲਿਖਿਆ ਹੈ ਅਤੇ ਬਾਕੀ ਦੀ ਬਾਣੀ ਆਪ ਜੀ ਨੇ ਉਚਾਰੀ ਤੇ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਲਿਖੀ, ਪਰ ਇਸ ਬਾਰੇ ਕੋਈ ਇਤਿਹਾਸਕ ਗਵਾਹੀ ਨਹੀਂ ਮਿਲਦੀ। ਹਾਂ, ਉਪ੍ਰੋਕਤ ਵਾਰਤਕ ਦੇ ਭਾਵ ਤੋਂ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ ਇਹ ਬਾਣੀ ਪਾਤਸ਼ਾਹੀ ਦਸਵੀਂ ਦੀ ਹੈ। ਮੰਗਲਾ ਚਰਨ ਆਪ ਜੀ ਦੇ ਹਸਤ-ਕਮਲਾਂ ਦਾ ਹੈ ਤੇ ਬਾਕੀ ਬਾਣੀ ਦਾ ਲਿਖਾਰੀ ਨੇ ਉਤਾਰਾ ਕੀਤਾ ਹੈ। ਮੂਲ ਰੂਪ ਨੁਸਖਾ ਜਿਸ ਉਤੇ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਦਸਖਤ ਹਨ, ਬਾਰੇ ਕਿਸੇ ਨੂੰ ਕੋਈ ਗਿਆਨ ਨਹੀਂ ਹੈ ਕਿ ਉਹ ਕਿਸ ਪਾਸ ਹੈ। ਹਾਂ, ਇਹ ਕਿਹਾ ਜਾ ਸਕਦਾ ਹੈ ਕਿ ਜੰਗਾਂ ਯੁਧਾਂ ਕਾਰਨ ਜਿਥੇ ਅਨਗਿਣਤ ਅਮੋਲਕ ਗ੍ਰੰਥ ਗੁਰੂ ਘਰ ਚੋਂ ਜਾਂਦੇ ਰਹੇ, ਉਥੇ ਉਨ੍ਹਾਂ ਵਿੱਚ ਇਸ ਗ੍ਰੰਥ ਦਾ ਅਲੋਪ ਹੋ ਜਾਣਾ ਸੁਭਾਵਿਕ ਹੈ।

## ਤ੍ਵਪ੍ਰਸਾਦਿ ॥ ਚਉਪਈ ॥

ਇਹ ਸ਼ਬਦ ਜਿਥੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਆਤਮਿਕ

ਜੀਵਨ ਦਾ ਨਮੂਨਾ ਹਨ ਉਥੇ ਅਕਾਲ ਪੁਰਖ ਜੀ ਦੀ ਹਜ਼ੂਰੀ ਦੇ ਪ੍ਰਤੀਕ ਹਨ। ਇਨ੍ਹਾਂ ਵਾਕਾਂ ਤੋਂ ਗੁਰਦੇਵ ਜੀ ਨੇ ਹਿਰਦੇ ਦੀ ਨਿਮਰ-ਭਾਵਨਾ ਅਤੇ ਨਿਸਚੇ ਦੀ ਪ੍ਰਪੱਕਤਾ ਪ੍ਰਗਟ ਹੁੰਦੀ ਹੈ। ਇਤਿਹਾਸ ਦਸਦਾ ਹੈ ਕਿ ਗੁਰੂ ਜੀ ਜਦੋਂ ਅਰਸ਼ੀ ਪ੍ਰੀਤਮ ਦੀ ਉਸਤਤਿ ਵਿੱਚ ਲੀਨ ਹੋ ਕੇ ਤੂੰਹੀ! ਤੂੰਹੀ!! ਤੂੰਹੀ!!! ਦਾ ਜਾਪ ਕਰਦੇ ਸਨ ਵਿਸਮਾਦਕ ਰੰਗਾਂ ਵਿੱਚ ਓਤਿ ਪੋਤਿ ਹੋ ਜਾਂਦੇ ਸਨ। ਆਪਣੇ ਆਪ ਨੂੰ ਪਰਮ ਪੁਰਖ ਦਾ ਦਾਸਰਾ ਸਮਝਦੇ ਸਨ। ਇਸ ਲਈ ਉਸ ਭਾਵਨਾ ਦਾ ਪ੍ਰਕਾਸ਼ 'ਤ੍ਵਪ੍ਰਸਾਦਿ' ਵਿਚੋਂ ਸਪਸ਼ਟ ਰੂਪ ਵਿੱਚ ਪ੍ਰਗਟ ਹੁੰਦਾ ਹੈ। ਇਹ ਸ਼ਬਦ ਆਪ ਜੀ ਨੂੰ ਬਹੁਤ ਪਿਆਰੇ ਲਗਦੇ ਸਨ। ਆਪ ਜੀ ਦੀ ਰਚੀ ਹੋਈ ਬਾਕੀ ਬਾਣੀ ਵਿੱਚ ਵੀ 'ਤ੍ਵਪ੍ਰਸਾਦਿ' ਦੀ ਬਹੁਤ ਵਰਤੋਂ ਕੀਤੀ ਗਈ ਹੈ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਆਪ ਜੀ ਦੀ ਸੁਹਾਵੀ ਰਸਨਾ ਉਤੇ 'ਤ੍ਵਪ੍ਰਸਾਦਿ' ਸ਼ਬਦ ਹਰ ਵੇਲੇ ਵਸੇ ਹੋਏ ਹੋਣ। ਇਸ ਦੇ ਅਰਥ ਹਨ- 'ਤੇਰੀ ਕਿਰਪਾ ਦੁਆਰਾ'। ਭਾਵ ਜੋ ਕੰਮ ਵੀ ਕਰਨਾ ਉਸੇ ਵਿੱਚ ਅਕਾਲ ਪੁਰਖ ਜੀ ਦੇ ਸਨਮੁਖ ਹੋ ਕੇ ਆਖਣਾ, ਹੇ ਪਰਮ ਪੁਰਖ ਜੀ! ਆਪ ਜੀ ਦੀ ਕਿਰਪਾ ਨਾਲ (ਕੰਮ ਕਰਨ ਲੱਗਾ ਹਾਂ)। ਸੋ, ਇਥੇ ਭੀ ਇਹ ਅਰਥ ਹਨ ਕਿ- ਤੇਰੀ ਕਿਰਪਾ ਨਾਲ (ਮੈਂ ਇਹ ਬਾਣੀ ਉਚਾਰਨ ਲੱਗਾ ਹਾਂ)।

**ਚਉਪਈ** : ਕਾਵਿ ਅਨੁਸਾਰ ਇਕ ਮਾਤ੍ਰਕ ਛੰਦ ਹੈ ।

**ਪ੍ਰਣਵੋ ਆਦਿ ਏਕੰਕਾਰਾ ॥**
**ਜਲ ਥਲ ਮਹੀਅਲ ਕੀਓ ਪਸਾਰਾ ॥**
***ਆਦਿ ਪੁਰਖੁ ਅਬਿਗਤ ਅਬਿਨਾਸੀ ॥**
**ਲੋਕ ਚੱਤ੍ਰਦਸ ਜੋਤਿ ਪ੍ਰਕਾਸੀ ॥੧॥**

**ਪਦ ਅਰਥ** : ਪ੍ਰਣਵੋ-(ੳ) ਨਮਸਕਾਰ (ਅ) ਪ੍ਰਣਵ ਸੰਸਕ੍ਰਿਤ ਦਾ

---

*ਪੁਰਾਤਨ ਸਰੂਪਾਂ ਵਿੱਚ 'ਪੁਰਖ' ਦਾ 'ਖ' ਔਂਕੜ ਰਹਿਤ, 'ਅਬਿ' ਦੀ ਥਾਂ 'ਅਬ' ਸਰੂਪ ਅੰਕਿਤ ਹਨ। ਭਾਵੇਂ ਕਿ ਦਸਮ ਗ੍ਰੰਥ ਵਿੱਚ ਦਰਜ ਬਾਣੀ ਪੂਰੀ ਤਰ੍ਹਾਂ ਲਗਮਾਤ੍ਰੀ ਨੇਮਾਂ ਅਨੁਸਾਰ ਨਹੀਂ, ਪ੍ਰੰਤੂ ਅਬਿਗਤ ਅਬਿਨਾਸੀ ਵਰਗੇ ਸ਼ਬਦ ਲਿਖਣ ਵੇਲੇ ਵਿਸ਼ੇਸ਼ ਤੌਰ ਤੇ ਚੇਤੰਨ ਹੋਣ ਦੀ ਲੋੜ ਹੈ।

ਸ਼ਬਦ ਹੈ ਜਿਸ ਦੁਆਰਾ ਬਹੁਤ ਸਤੁਤਿ ਕੀਤੀ ਜਾਵੇ। (ਮਹਾਨ ਕੋਸ਼ ਪੰਨਾ 597)। (ੲ) ਕਈ ਦਸ-ਗ੍ਰੰਥੀ ਪੋਥੀਆਂ ਵਿੱਚ 'ਪ੍ਰਵਣੋ' ਪਾਠ ਵੀ ਛਪਿਆ ਹੋਇਆ ਹੈ। ਮਹੀਅਲ-(ੳ) ਮੱਧ, ਵਿਚਕਾਰ (ਗੁਰ ਗਿਰਾਰਥ ਕੋਸ਼ ਪੰਡਿਤ ਤਾਰਾ ਸਿੰਘ ਨਰੋਤਮ), (ਅ) ਪ੍ਰਿਥਵੀ, ਧਰਤੀ, (ੲ) ਕੋਸ਼ ਅਨੁਸਾਰ ਇਸ ਪਦ ਦੇ ਅਰਥ 'ਅਕਾਲ' ਕਰਨੇ ਠੀਕ ਨਹੀਂ ਹਨ। 'ਕਰਤਾਰ' ਜਿਵੇਂ ਕਿ ਕੁਝਕੁ ਟੀਕਾਕਾਰਾਂ ਨੇ ਕੀਤੇ ਹਨ। ਆਦਿ-ਪਹਿਲਾ ਪੁਰਖ। ਅਬਗਤ-ਦੇਹ ਤੋਂ ਰਹਿਤ, ਜੋ ਜਾਣਿਆ ਨਾ ਜਾ ਸਕੇ। ਚੱਤ੍ਰਦਸ-ਚੌਦਾ ਲੋਕ-ਸਤ ਆਕਾਸ਼ ਅਤੇ ਸਤ ਪਾਤਾਲ (ਵੇਖੋ ਮਹਾਨ ਕੋਸ਼, ਪੰਨਾ 358)।

**ਅਰਥ** : ਇਕ ਓਅੰਕਾਰ (ਜੋ ਸਭ ਦਾ) ਮੁੱਢ ਹੈ (ਉਸ ਨੂੰ ਮੇਰੀ) ਨਮਸਕਾਰ ਹੈ (ਜਿਸ ਨੇ) ਜਲ (ਪਾਣੀ ਵਾਲੀਆਂ ਥਾਵਾਂ), ਥਲ (ਖੁਸ਼ਕ ਥਾਵਾਂ), ਮਹੀਅਲਿ (ਧਰਤੀ ਅਤੇ ਅਕਾਸ਼) ਵਿੱਚ (ਆਪਣੇ ਆਪ ਦਾ) ਪਸਾਰਾ (ਫੈਲਾਉ) ਕੀਤਾ ਹੋਇਆ ਹੈ। (ਉਹ) ਪਹਿਲਾ ਪੁਰਖ ਹੈ (ਭਾਵ ਪੁਰਖਾਂ ਦਾ ਮੁੱਢ ਸਿਰਜਣਹਾਰ) ਦੇਹ ਤੋਂ ਬਿਨਾ (ਅਤੇ) ਨਾਸ਼ ਤੋਂ ਰਹਿਤ ਹੈ। ਚੌਦਾਂ ਲੋਕਾਂ ਵਿੱਚ (ਉਸ ਦੀ) ਜੋਤਿ ਦਾ ਪ੍ਰਕਾਸ਼ ਹੋ ਰਿਹਾ ਹੈ।੧।

**ਹਸਤਿ ਕੀਟ ਕੇ ਬੀਚ ਸਮਾਨਾ ॥**
**ਰਾਵ ਰੰਕ ਜਿਹ ਇਕਸਰ ਜਾਨਾ ॥**
**ਅਦ੍ਵੈ ਅਲਖ ਪੁਰਖੁ ਅਬਿਗਾਮੀ ॥**
**ਸਭ ਘਟ ਘਟ ਕੇ ਅੰਤਰਜਾਮੀ ॥੨॥**

**ਪਦ ਅਰਥ** : ਹਸਤਿ-ਹਾਥੀ। ਕੀਟ-ਕੀੜੀ। ਸਮਾਨਾ-ਸਮਾਇਆ ਹੋਇਆ। ਰਾਵ-ਅਮੀਰ, ਧਨੀ। ਰੰਕ-ਕੰਗਾਲ, ਨਿਰਧਨ। ਇਕਸਰ-ਇਕੋ ਜਿਹਾ, ਬਰਾਬਰ। ਅਦ੍ਵੈ-ਦ੍ਵੈਤ (ਦੂਜੇ ਭਾਉ) ਤੋਂ ਬਿਨਾ। ਅਲੱਖ-ਲਖਤਾ ਤੋਂ ਰਹਿਤ। ਅਬਿਗਾਮੀ-ਯਥਾਰਥ ਗਿਆਨੀ। ਅੰਤਰਜਾਮੀ-ਅੰਦਰ ਦੀ (ਗੁਪਤ) ਗਲ ਨੂੰ ਜਾਣਨ ਵਾਲਾ।

**ਅਰਥ** : ਉਹ (ਓਅੰਕਾਰ) ਹਾਥੀ (ਤੋਂ ਲੈ ਕੇ ਨਿੱਕੀ) ਕੀੜੀ (ਤੱਕ ਦੇ ਜੀਆਂ) ਵਿੱਚ ਸਮਾਇਆ ਹੋਇਆ ਹੈ। ਜਿਹੜਾ, ਰਾਜਾ ਤੇ ਕੰਗਾਲ ਨੂੰ

ਇਕੋ-ਜਿਹਾ ਜਾਣਦਾ ਹੈ। (ਜਿਹੜਾ) ਦ੍ਵੈਤ ਤੋਂ ਬਿਨਾ, ਲਖਤਾ ਤੋਂ ਰਹਿਤ ਪੁਰਖ (ਅਤੇ) ਯਥਾਰਥ ਗਿਆਨੀ ਹੈ, (ਉਹ) ਸਭ ਹਿਰਦਿਆਂ ਦੇ ਅੰਦਰ (ਭਾਵ ਗੁਪਤ ਗਲ) ਨੂੰ ਜਾਣਨ ਵਾਲਾ ਹੈ।੨।

**ਅਲਖ ਰੂਪ ਅਛੈ ਅਨਭੇਖਾ ॥**
**ਰਾਗ ਰੰਗ ਜਿਹ ਰੂਪ ਨ ਰੇਖਾ ॥**
**ਬਰਨ ਚਿਹਨ ਸਭਹੂੰ ਤੇ ਨਿਆਰਾ ॥**
**ਆਦਿ ਪੁਰਖ ਅਦ੍ਵੈ ਅਬਿਕਾਰਾ ॥੩॥**

**ਪਦ ਅਰਥ** : ਅਛੈ-ਨਾਸ਼ ਤੋਂ ਰਹਿਤ। ਅਨਭੇਖਾ-ਭੇਖ ਤੋਂ ਰਹਿਤ। ਰਾਗ-ਆਤਮਿਕ ਸੰਗੀਤ ਦਾ ਸ਼ਬਦ। ਰੇਖਾ-ਲਕੀਰ, ਨਿਸ਼ਾਨ। ਬਰਨ-ਜਾਤੀਆਂ ਦੇ ਭੇਦ। ਚਿਹਨ-ਸੰਖ ਆਦਿਕ ਚਿੰਨ੍ਹ। ਨਿਆਰਾ-ਨਿਰਾਲਾ, ਵੱਖਰਾ। ਅਬਿਕਾਰਾ-ਵਿਕਾਰਾਂ ਤੋਂ ਰਹਿਤ।

**ਅਰਥ** : (ਜਿਸ ਦਾ) ਨਾ ਲਖੇ ਜਾਣ ਵਾਲਾ ਰੂਪ, ਨਾਸ਼ ਤੋਂ ਰਹਿਤ ਅਤੇ ਭੇਖ ਤੋਂ ਬਿਨਾ ਹੈ। ਜਿਸ ਦਾ (ਕੋਈ) ਰਾਗ, ਰੰਗ, ਰੂਪ ਤੇ ਨਿਸ਼ਾਨ ਨਹੀਂ ਹੈ। (ਉਹ) ਵਰਨਾ ਚਿਹਨਾਂ (ਮਾਨੋ) ਸਭ ਤੋਂ ਨਿਆਰਾ ਹੈ। (ਉਹ ਸ਼ਭ) ਪੁਰਸ਼ਾਂ ਦਾ ਮੁੱਢ, ਦ੍ਵੈਤ ਤੋਂ ਰਹਿਤ (ਅਦੁੱਤੀ) ਅਤੇ ਵਿਕਾਰਾਂ ਤੋਂ ਰਹਿਤ ਹੈ।੩।

**ਬਰਨ ਚਿਹਨ ਜਿਹ ਜਾਤਿ ਨ ਪਾਤਾ ॥**
**ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥**
**ਸਭ ਤੇ ਦੂਰਿ ਸਭਨ ਤੇ ਨੇਰਾ ॥**
**ਜਲਿ ਥਲਿ ਮਹੀਅਲਿ ਜਾਹਿ ਬਸੇਰਾ॥੪॥**

**ਪਦ ਅਰਥ** : ਸੱਤ੍ਰ-ਵੈਰੀ। ਤਾਤ-ਪਿਤਾ। ਬਸੇਰਾ-ਵਾਸ।

**ਅਰਥ** : ਜਿਸ ਦਾ (ਕੋਈ) ਵਰਨ, ਚਿਹਨ, (ਸੰਖ ਚੱਕ੍ਰ ਆਦਿ ਚਿੰਨ) ਜਾਤ-ਪਾਤ ਨਹੀਂ ਹੈ। ਜਿਸ ਦਾ (ਕੋਈ) ਵੈਰੀ, ਮਿਤ੍ਰ ਅਤੇ ਮਾਤਾ ਪਿਤਾ ਨਹੀਂ ਹੈ। (ਜਿਹੜਾ) ਸਭ ਤੋਂ ਦੂਰ ਅਤੇ ਸਭ ਤੋਂ ਨੇੜੇ ਹੈ। ਜਿਸ ਦਾ ਵਾਸ ਜੱਲਾਂ, ਥੱਲਾਂ (ਭਾਵ ਸਭ) ਪ੍ਰਿਥਵੀ ਵਿੱਚ ਹੈ।੪।

**ਅਨਹਦ ਰੂਪ ਅਨਾਹਦ ਬਾਨੀ ॥**
**ਚਰਨ ਸਰਨ ਜਿਹ ਬਸਤ ਭਵਾਨੀ ॥**
**ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥**
**ਨੇਤ ਨੇਤ ਮੁਖ ਚਾਰ ਬਤਾਇਓ ॥੫॥**

**ਪਦ ਅਰਥ** : ਅਨਹਦ-ਜਿਸ ਦਾ ਰੂਪ ਹਦ ਬੰਨੇ ਤੋਂ ਰਹਿਤ ਹੈ, ਭਾਵ ਸੀਮਤ ਨਹੀਂ ਹੈ। ਅਨਾਹਦ-ਜੋ ਬਾਣੀ ਕੰਠ ਮੂੰਹ ਦੰਦ ਹੇਠ ਰਸਨਾ ਅਤੇ ਸੁਆਸਾਂ ਦੀ ਸਹਾਇਤਾ ਤੋਂ ਬਿਨਾ ਪ੍ਰਗਟ ਹੋਵੇ, ਜੋ ਨਾਸ਼ ਰਹਿਤ ਹੋਵੇ। ਭਵਾਨੀ-ਪ੍ਰਕ੍ਰਿਤਕ ਸ਼ਕਤੀ (ਮਾਇਆ ਆਦਿ) ਸਿਰਜਨਾ ਸ਼ਕਤੀ 'ਸੋਈ ਭਵਾਨੀ ਨਾਮ ਕਹਾਈ॥ ਜਿਨ ਸਗਰੀ ਯਹ ਸ੍ਰਿਸਟ ਉਪਾਈ ॥ (ਚੌਬੀਸ ਅਵਤਾਰ)। ਨੇਤ-ਨਾਂਹ ਇਤੀ, ਬੇਅੰਤ-ਬੇਅੰਤ। ਚਾਰ-ਭਾ ਕਾਨ੍ਹ ਸਿੰਘ ਨਾਭਾ ਕਰਤਾ 'ਗੁਰਮਤਿ ਸੁਧਾਕਰ' ਨੇ 'ਮੁਖ ਪਾਂਚ' ਪਾਠ ਇਕ ਪੁਰਾਣੀ ਪੋਥੀ ਵਿਚੋਂ ਵੇਖਿਆ ਹੈ, ਅਤੇ ਉਸ ਨੂੰ ਸਹੀ ਮੰਨਿਆ ਹੈ ਪਰ ਕੋਈ ਪ੍ਰਮਾਣੀਕ ਸਬੂਤ ਨਹੀਂ ਦਿੱਤਾ। ਆਮ ਨਸੁਖਿਆਂ ਵਿੱਚ 'ਮੁਖ ਚਾਰ' ਪਾਠ ਹੈ ਅਤੇ ਇਸ ਨੂੰ ਹੀ ਠੀਕ ਮੰਨਣਾ ਯੋਗ ਜਾਪਦਾ ਹੈ।

**ਅਰਥ** : (ਉਹ) ਅਬਿਨਾਸ਼ੀ ਰੂਪ ਅਤੇ ਅਨਾਹਤ ਬਾਣੀ ਵਾਲਾ ਹੈ। ਜਿਸ ਦੇ ਚਰਨਾਂ ਦੀ ਓਟ ਵਿੱਚ ਮਾਇਆ ਦੀ ਸ਼ਕਤੀ ਵਸਦੀ ਹੈ। ਬ੍ਰਹਮਾ ਅਤੇ ਵਿਸ਼ਨੂੰ ਨੇ (ਉਸਦਾ) ਅੰਤ ਨਹੀਂ ਪਾਇਆ, ਚਾਰ (ਵੇਦਾਂ ਦੇ ਉਚਾਰਨ ਵਾਲਾ ਬ੍ਰਹਮਾ ਭੀ) ਆਪਣੇ ਮੂੰਹੋਂ ਬੇਅੰਤ ਬੇਅੰਤ ਹੀ ਆਖਦਾ ਹੈ।੫।

**ਕੋਟਿ ਇੰਦ੍ਰ ਉਪਇੰਦ੍ਰ ਬਨਾਏ ॥**
**ਬ੍ਰਹਮਾ ਰੁਦ੍ਰ ਉਪਾਇ ਖਪਾਏ ॥**
**ਲੋਕ ਚੱਤ੍ਰ ਦਸ ਖੇਲ ਰਚਾਇਓ ॥**
**ਬਹੁਰ ਆਪ ਹੀ ਬੀਚ ਮਿਲਾਇਓ॥੬॥**

**ਪਦ ਅਰਥ** : ਕੋਟਿ-ਕਰੋੜਾਂ। ਉਪਇੰਦ੍ਰ-ਇੰਦਰ ਦਾ ਛੋਟਾ ਭਾਈ, ਵਾਮਨ ਅਵਤਾਰ। ਰੁਦ੍ਰ-ਸ਼ਿਵ ਜੀ।

**ਅਰਥ** : (ਇਹ ਉਸ ਦੀ ਬੇਅੰਤਤਾ ਹੈ ਕਿ ਉਸ ਨੇ) ਕ੍ਰੋੜਾਂ ਇੰਦਰ ਅਤੇ ਵਾਮਨ ਅਵਤਾਰ ਪੈਦਾ ਕੀਤੇ। ਬ੍ਰਹਮਾ, ਸ਼ਿਵ ਜੀ ਪੈਦਾ ਕਰਕੇ ਨਾਸ ਕੀਤੇ। ਚੌਦਾਂ ਲੋਕ (ਰਚ ਕੇ ਇਹ) ਤਮਾਸ਼ਾ ਬਣਾਇਆ ਫਿਰ ਆਪ ਹੀ (ਇਨ੍ਹਾਂ ਸਭਨਾਂ ਨੂੰ ਆਪਣੇ) ਵਿੱਚ ਮਿਲਾ ਲਿਆ।੬।

**ਦਾਨਵ ਦੇਵ ਫਨਿੰਦਾ ਅਪਾਰਾ ॥**
**ਗੰਧ੍ਰਬ ਜੱਛ ਰਚੈ ਸੁਭ ਚਾਰਾ ॥**
**ਭੂਤ ਭਵਿੱਖ ਭਵਾਨ ਕਹਾਨੀ ॥**
**ਘਟ ਘਟ ਕੇ ਪਟ ਪਟ ਕੀ ਜਾਨੀ॥੭॥**

**ਪਦ ਅਰਥ** : ਦਾਨਵ-ਦੈਂਤ। ਫਨਿੰਦਾ-ਸ਼ੇਸ਼ਨਾਗ। ਅਪਾਰਾ-ਪਰੇ ਤੋਂ ਪਰੇ, ਬੇਅੰਤ। ਗੰਧ੍ਰਬ-ਦੇਵਤਿਆਂ ਦੇ ਰਾਗੀ, (ਗਵਈਏ)। ਜੱਛ-ਦੇਵਤਿਆਂ ਦੀ ਇਕ ਖ਼ਾਸ ਜਾਤ 'ਗਹਯਕ' ਜਿਨਾਂ ਦਾ ਪ੍ਰਧਾਨ ਕੁਬੇਰ ਹੈ। ਸੁਭ-ਸੁੰਦਰ। ਚਾਰ-ਚਾਰ ਖਾਣੀਆਂ ਦੇ ਜੀਵ (ਅੰਡਜ, ਜੇਰਜ, ਸੇਤਜ, ਉਤਭੁਜ)। ਭੂਤ-ਬੀਤ ਚੁਕਾ ਸਮਾਂ। ਭਵਿੱਖ-ਆਉਣ ਵਾਲਾ ਸਮਾਂ। ਭਵਾਨ-ਵਰਤ ਰਿਹਾ ਸਮਾਂ। ਕਹਾਨੀ-ਕਥਾ। ਘਟ-ਹਿਰਦੇ ਦੀ। ਪਟ-ਪੜ੍ਹਦੇ ਦੀ (ਗੁਪਤ ਗੱਲ)। ਜਾਨੀ-ਜਾਣੀ ਜਾਣ, ਜਾਣਨ ਵਾਲਾ।

**ਅਰਥ** : (ਉਸ ਓਅੰਕਾਰ ਨੇ) ਬੇਅੰਤ ਦੈਂਤ, ਦੇਵਤੇ ਅਤੇ ਸ਼ੇਸ਼ਨਾਗ (ਪੈਦਾ ਕੀਤੇ)। ਦੇਵ ਲੋਕ ਦੇ ਗਵਈਏ. ਜੱਖ ਜਾਤੀ ਅਤੇ ਸੁੰਦਰ ਚਾਰ ਖਾਣੀਆਂ ਨੂੰ ਪੈਦਾ ਕੀਤਾ। (ਜਿਸ ਦੀ) ਭੂਤ, ਭਵਿਖਤ ਅਤੇ ਵਰਤਮਾਨ ਕਾਲ ਵਿੱਚ ਕਥਾ (ਹੋ ਰਹੀ ਹੈ)। (ਜਿਹੜਾ) ਹਰੇਕ ਦਿਲਾਂ ਦੇ ਅੰਦਰ ਦੀ ਗੁਪਤ ਤੋਂ ਗੁਪਤ (ਗਲ) ਜਾਣਨ ਵਾਲਾ ਹੈ।੭।

**ਤਾਤ ਮਾਤ ਜਿਹ ਜਾਤਿ ਨ ਪਾਤਾ ॥**
**ਏਕ ਰੰਗ ਕਾਹੂ ਨਹੀ ਰਾਤਾ ॥**
**ਸਰਬ ਜੋਤਿ ਕੇ ਬੀਚ ਸਮਾਨਾ ॥**
**ਸਭਹੂ ਸਰਬ ਠੌਰਿ ਪਹਿਚਾਨਾ ॥੮॥**

**ਪਦ ਅਰਥ** : ਤਾਤ-ਪਿਤਾ। ਰੰਗ-ਪ੍ਰੇਮ, ਪਿਆਰ। ਰਾਤਾ-ਰੱਤਾ

ਹੋਇਆ। ਸਰਬ-ਸਮੂਹ ਜੋਤੀਆਂ ਵਿੱਚ। ਠੌਰ-ਥਾਂ।

**ਅਰਥ** : ਜਿਸਦਾ ਪਿਤਾ, ਮਾਤਾ (ਕੋਈ) ਜਾਤ ਪਾਤ ਨਹੀਂ ਹੈ। (ਜਿਹੜਾ) ਇਕ ਰੰਗ (ਆਪਣੇ ਅਨੰਦ) ਵਿੱਚ (ਮਸਤ) ਹੈ, ਕਿਸੇ (ਹੋਰ) ਵਿੱਚ ਰੱਤਾ ਹੋਇਆ ਨਹੀਂ ਹੈ। (ਜਿਹੜਾ) ਸਾਰੀਆਂ ਜੋਤਾਂ ਵਿੱਚ ਸਮਾਇਆ ਹੋਇਆ (ਪ੍ਰਕਾਸ਼ ਰੂਪ) ਹੈ। (ਜਿਹੜਾ) ਸਭ ਵਿੱਚ ਹੈ (ਅਤੇ) ਸਾਰੀਆਂ ਥਾਵਾਂ ਤੇ (ਵਿਆਪਕ) ਪਛਾਣਿਆ ਜਾਂਦਾ ਹੈ।੮।

**ਕਾਲ ਰਹਤ ਅਨਕਾਲ ਸਰੂਪਾ ॥**
**ਅਲਖ ਪੁਰਖ ਅਵਿਗਤਿ ਅਵਧੂਤਾ ॥**
**ਜਾਤਿ ਪਾਤਿ ਜਿਹ ਚਿਹਨ ਨ ਬਰਨਾ ॥**
**ਅਬਿਗਤਿ ਦੇਵ ਅਛੈ ਅਨ ਭਰਮਾ॥੯॥**

**ਪਦ ਅਰਥ** : ਕਾਲ-ਮੌਤ ਤੋਂ ਰਹਿਤ। ਅਬਿਗਤਿ-ਸਰੀਰ ਤੋਂ ਰਹਿਤ। ਅਵਧੂਤਾ-ਨਿਰਬਾਣ, ਤਿਆਗੀ। ਦੇਵ-ਪ੍ਰਕਾਸ਼ ਰੂਪ। ਅਛੈ-ਨਾਸ਼ ਤੋਂ ਰਹਿਤ। ਅਨਭਰਮਾ-ਭਰਮ (ਵਹਿਮ) ਤੋਂ ਰਹਿਤ।

**ਅਰਥ** : (ਜਿਹੜਾ) ਮੌਤ ਤੋਂ ਰਹਿਤ ਹੈ, (ਜਿਸਦਾ) ਸਰੂਪ ਮੌਤ ਤੋਂ ਰਹਿਤ ਹੈ। (ਜਿਹੜਾ) ਲਖਤਾ ਤੋਂ ਰਹਿਤ ਪੁਰਖ ਹੈ, ਸਰੀਰ ਤੋਂ ਬਿਨਾ ਅਤੇ ਨਿਰਲੇਪ ਹੈ। ਜਿਸ ਦੀ (ਨਾ) ਜਾਤਿ-ਪਾਤ ਹੈ ਨਾ ਰੰਗ ਤੇ ਚਿੰਨ ਹੈ (ਉਹ) ਦੇਹ ਤੋਂ ਰਹਿਤ ਪ੍ਰਕਾਸ਼ ਰੂਪ, ਨਾਸ਼ ਤੋਂ ਰਹਿਤ ਅਤੇ ਭਰਮਾਂ ਤੋਂ ਰਹਿਤ ਹੈ।੯।

**ਸਭ ਕੋ ਕਾਲ ਸਭਨ ਕੋ ਕਰਤਾ ॥**
**ਰੋਗ ਸੋਗ ਦੋਖਨ ਕੋ ਹਰਤਾ ॥**
**ਏਕ ਚਿੱਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸਿ ਕੇ ਬੀਚ ਨ ਆਇਓ ॥੧੦॥**

**ਪਦ ਅਰਥ** : ਕਾਲ-ਮੌਤ ਰੂਪੀ ਸ਼ਕਤੀ। ਕਰਤਾ-ਪੈਦਾ ਕਰਨ ਵਾਲਾ। ਰੋਗ-ਬੀਮਾਰੀ। ਸੋਗ-ਸ਼ੋਕ, ਗ਼ਮ। ਦੋਖਨ-ਦੋਸ਼, ਪਾਪ। ਹਰਤਾ-ਦੂਰ ਕਰਨ ਵਾਲਾ। ਛਿਨ-ਥੋੜਾ ਜਿਹਾ ਸਮਾਂ।

**ਅਰਥ** : (ਉਹ) ਸਭ ਨੂੰ ਮਾਰਨ ਵਾਲਾ ਅਤੇ ਸਭ ਨੂੰ ਪੈਦਾ ਕਰਨ ਵਾਲਾ ਹੈ। ਰੋਗ ਸੋਗ ਅਤੇ ਪਾਪਾਂ ਨੂੰ ਦੂਰ ਕਰਨ ਵਾਲਾ ਹੈ। ਜਿਸ (ਜੀਵ) ਨੇ ਇਕਾਗਰ ਚਿਤ ਹੋ ਕੇ ਇਕ ਛਿਨ ਮਾਤਰ (ਵੀ ਉਸ ਅਕਾਲ ਪੁਰਖ ਨੂੰ) ਯਾਦ ਕੀਤਾ ਹੈ (ਉਹ) ਮੌਤ ਦੀ ਫਾਹੀ ਵਿੱਚ ਨਹੀਂ ਆਇਆ।੧੦।

## ਤ੍ਵ ਪ੍ਰਸਾਦਿ ॥ ਕਬਿਤ ॥

**ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ**
**ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ ॥**
**ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ**
**ਕਹੂੰ ਮਹਾਂ ਦਾਨਿ ਹੁਇ ਕੈ ਮਾਂਗਿਓ ਧਨ ਦੇਤ ਹੋ ॥**
**ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ**
**ਕਹੂੰ ਮਹਾਂ ਰਾਜਨ ਤੇ ਛੀਨ ਛਿਤ ਲੇਤ ਹੋ ॥**
**ਕਹੂੰ ਬੇਦ ਰੀਤਿ ਕਹੂੰ ਤਾ ਸਿਉ ਬਿਪਰੀਤਿ**
**ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੧॥੧੧॥**

**ਪਦ ਅਰਥ** : ਸੁਚੇਤ-ਚੌਕਸ, ਸਾਵਧਾਨ। ਚੇਤਨਾ-ਚੇਤਨਤਾ, ਸਾਵਧਾਨਤਾ। ਚਾਰ-ਸੁੰਦਰ (ਪ੍ਰਚਾਰ)। ਅਚਿੰਤ-ਬੇਫ਼ਿਕਰ। ਅਚੇਤ-ਘੂਕ ਕੇ, ਗੂੜ੍ਹੀ ਨੀਂਦ ਵਿੱਚ। ਦਾਨਿ-ਵੱਡਾ ਦਾਨੀ। ਅਨੰਤ-ਬੇਅੰਤ। ਛੀਨ-ਛੀਨਣਾ, ਖੋਹਣਾ। ਛਿਤ-ਧਰਤੀ। ਰੀਤਿ-ਮਰਯਾਦਾ। ਬਿਪਰੀਤਿ-ਉਲਟ। ਤ੍ਰਿਗੁਨ-ਤਿੰਨ ਗੁਣ-ਰਜੋ, ਤਮੋ, ਸਤੋ। ਅਤੀਤ-ਤਿਆਗੀ, ਨਿਰਲੇਪ। ਸੁਰਗੁਨ-ਦੈਵੀ ਗੁਣਾਂ ਭਾਵ ਸਾਰੇ ਗੁਣਾਂ ਵਾਲਾ (ਬਹੁਤੇ ਪ੍ਰੇਮੀ 'ਸੁਰਗੁਨ' ਦੀ ਥਾਂ 'ਸਰਗੁਨ' ਪਾਠ ਕਰਦੇ ਹਨ ਜੋ ਕਿ ਠੀਕ ਨਹੀਂ ਹੈ। ਕਈ ਦਸ ਗ੍ਰੰਥੀ ਪੋਥੀਆਂ ਅਤੇ ਗੁਟਕਿਆਂ ਵਿੱਚ ਅਸ਼ੁੱਧ ਪਾਠ ਛਪੇ ਹੋਏ ਹਨ।

**ਅਰਥ** : (ਹੇ ਪ੍ਰਭੂ !) ਕਿਤੇ ਸਾਵਧਾਨ ਹੋ ਕੇ ਚੇਤਨਾ ਦਾ ਪ੍ਰਚਾਰ ਕਰ ਰਹੇ ਹੋ ਕਿਤੇ ਬੇਫ਼ਿਕਰ ਹੋ ਕੇ ਘੂਕ ਕੇ (ਗੂੜ੍ਹੀ ਨੀਂਦ) ਵਿੱਚ ਸੁੱਤੇ ਪਏ

ਹੋ। ਕਿਤੇ ਮੰਗਤਾ ਹੋ ਕੇ ਭਿਖਿਆ ਮੰਗਦੇ ਫਿਰਦੇ ਹੋ, ਕਿਤੇ ਮਹਾਂਦਾਨੀ ਹੋ ਕੇ (ਮੂੰਹੋਂ ਮੰਗਿਆ ਧਨ ਪਏ ਦੇਂਦੇ ਹੋ, ਕਿਤੇ ਮਹਾਰਾਜਿਆਂ ਨੂੰ ਬੇਅੰਤ (ਧਰਤੀ ਸੰਪਦਾ ਆਦਿ) ਦਾਨ ਦੇ ਰਹੇ ਹੋ, ਕਿਤੇ ਮਹਾਰਾਜਿਆਂ ਪਾਸੋਂ ਧਰਤੀ ਖੋਹ ਕੇ ਲੈ ਰਹੇ ਹੋ। ਕਿਤੇ ਵੇਦ-ਮਰਯਾਦਾ ਅਨੁਸਾਰ ਹੋ, ਕਿਤੇ ਉਸ ਨਾਲੋਂ ਉਲਟੇ, ਕਿਤੇ ਤਿੰਨ ਗੁਣਾਂ ਤੋਂ ਰਹਿਤ ਅਤੇ ਕਿਤੇ ਸਮੂਹ ਦੈਵੀ ਗੁਣਾਂ ਸਮੇਤ ਹੋ ।੧।੧੧।

**ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿੱਦਿਆਧਰ**
**ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ ॥**
**ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ**
**ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ ॥**
**ਕਹੂੰ ਕੋਕ ਕਾਬਿ ਹੁਇ ਕੈ ਪੂਰਾਨ ਕੋ ਪੜ੍ਹਤ ਮਤ**
**ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ ॥**
**ਕਹੂੰ ਬੇਦ ਰੀਤਿ ਕਹੂੰ ਤਾ ਸਿਉ ਬਿਪਰੀਤਿ**
**ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੨॥੧੨॥**

**ਪਦ ਅਰਥ** : ਜੱਛ-ਦੇਵਤਿਆਂ ਦੀ ਇਕ ਜਾਤਿ। ਗੰਧ੍ਰਬ-ਦੇਵਤਿਆਂ ਦੇ ਰਾਗੀ। ਉਰਗ-ਸੱਪ। ਬਿੱਦਿਆਧਰ-ਵਿਦਿਆਧਾਰੀ, ਦੇਵਤਿਆਂ ਦੀ ਇਕ ਜਾਤਿ ਜੋ ਪ੍ਰਿਥਵੀ ਅਤੇ ਸੁਰਗ ਦੇ ਮੱਧ ਵਿੱਚ ਰਹਿੰਦੀ ਹੈ, ਇਸ ਦਾ ਨਾਮ 'ਕਾਮ ਰੂਪ' ਅਤੇ 'ਖੇਚਰ' ਭੀ ਹੈ (ਮਹਾਨ ਕੋਸ਼, ਪੰਨਾ 824)। ਕਿੰਨਰ-ਕੁਬੇਰ ਦੀ ਸਭਾ ਦੇ ਨਾਚੇ : ਨਿੰਦਿਤ ਸ਼ਕਲ ਦਾ ਨਰ, ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ ਹੈ। ਜਦੋਂ ਗੰਧ੍ਰਬ ਗਾਉਂਦੇ ਹਨ, ਕਿੰਨਰ ਨਾਚ ਕਰਦੇ ਹਨ (ਮ.ਕੋ., ਪੰਨਾ 246)। ਪਿਸਾਚ-ਮਾਸਾਹਾਰੀ ਜੀਵ, ਦੇਵਤਿਆਂ ਦੀ ਇਕ ਜਾਤੀ ਜੋ 'ਜੱਖ' ਤੋਂ ਘਟੀਆ ਹੈ। ਪ੍ਰੇਤ-ਡਰਾਉਣੀ ਸ਼ਕਲ ਵਾਲੀ ਪਿਸਾਚਾਂ ਦੀ ਇਕ ਜਾਤਿ। ਗਾਇਤ੍ਰੀ-ਹਿੰਦੂਆਂ ਦਾ ਮੰਤ੍ਰ ਜਿਸ ਨੂੰ ਕੇਵਲ ਹਿੰਦੂਆਂ ਜਾਂ (ਬ੍ਰਾਹਮਣਾਂ) ਨੂੰ ਜਪਣ ਦਾ ਅਧਿਕਾਰ ਹੈ। ਤੁਰਕਾ-ਮੁਸਲਮਾਨ। ਬਾਂਗ-ਨਿਮਾਜ਼ ਪੜ੍ਹਨ

ਲਈ ਮੁੱਲਾਂ ਵਲੋਂ ਮਸੀਤ ਦੇ ਮੁਨਾਰੇ ਤੇ ਚੜ੍ਹ ਕੇ ਪੁਕਾਰੀ ਹੋਈ ਉਚੀ ਆਵਾਜ਼। ਕੋਕ-ਕਾਮ ਸ਼ਾਸਤਰ। ਨਿਦਾਨ-ਸਿਧਾਂਤ, ਨਿਰਣਾ।

**ਅਰਥ** : (ਹੇ ਪ੍ਰਭੂ ! ਤੁਸੀਂ) ਕਿਤੇ ਜੱਛ ਤੇ ਗਵਈਆ ਹੋ, ਕਿਤੇ ਸੱਪ ਅਤੇ ਵਿਦਿਆ ਧਾਰੀ ਹੋ, ਕਿਤੇ ਨਚਣ ਵਾਲੇ (ਕਿੰਨਰ), ਕਿਤੇ ਮਾਸ ਅਹਾਰੀ ਅਤੇ ਕਿਤੇ ਪ੍ਰੇਤ (ਰੂਪ) ਬਣੇ ਹੋਏ ਹੋ। ਕਿਤੇ ਹਿੰਦੂ ਹੋ ਕੇ ਗਾਇਤ੍ਰੀ (ਮੰਤਰ) ਨੂੰ ਗੁਪਤ ਜਪ ਰਹੇ ਹੋ, ਕਿਤੇ ਮੁਸਲਮਾਨ ਹੋ ਕੇ (ਉਚੀ ਉਚੀ) ਆਵਾਜ਼ ਨਾਲ ਬਾਂਗ ਦੇ ਰਹੇ ਹੋ। ਕਿਤੇ ਕਵੀ ਹੋ ਕੇ ਸ਼ਾਸਤਰ ਪੜ੍ਹ ਰਹੇ ਹੋ, ਕਿਤੇ ਪੁਰਾਣਾਂ ਦੇ ਉਪਦੇਸ਼ ਪੜ੍ਹ ਰਹੇ ਹੋ, ਕਿਤੇ (ਹਾਫ਼ਜ਼ ਹੋ ਕੇ) ਕੁਰਾਨ ਦੇ ਸਿਧਾਂਤ ਨੂੰ ਸਮਝ ਲੈਂਦੇ ਹੋ। ਕਿਤੇ ਬੇਦਾਂ ਦੀ ਮਰਯਾਦਾ (ਅਨੁਸਾਰ ਚਲ ਰਹੇ) ਹੋ, ਕਿਤੇ ਉਨ੍ਹਾਂ ਦੇ ਉਲਟ ਹੋ, ਕਿਤੇ ਤਿੰਨਾਂ ਗੁਣਾਂ ਤੋਂ ਰਹਿਤ ਅਤੇ ਕਿਤੇ (ਸਾਰੇ) ਦੈਵੀ ਗੁਣਾਂ ਸਮੇਤ ਹੋ ।੨ ।੧੨ ।

**ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ**
**ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ ॥**
**ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ**
**ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ ॥**
**ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ**
**ਕਹੂੰ ਨਿਜ ਨਾਰਿ ਪਰ ਨਾਰਿ ਕੇ ਨਿਕੇਤਿ ਹੋ ॥**
**ਕਹੂੰ ਬੇਦ ਰੀਤਿ ਕਹੂੰ ਤਾ ਸਿਉ ਬਿਪਰੀਤਿ**
**ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੩॥੧੩॥**

**ਪਦ ਅਰਥ** : ਦਿਵਾਨ-ਸਭਾ। ਬਿਰਾਜਮਾਨ-ਬੈਠੇ ਹੋਏ, ਸੁਭਾਇਮਾਨ। ਦਾਨਵਾਨ-ਦੈਂਤ। ਗੁਮਾਨ-ਹੰਕਾਰ ਵਾਲੀ ਬੁੱਧੀ। ਨਿਜ-**ਆਪਣੀ ਇਸਤਰੀ**। ਪਰ ਨਿਕੇਤਿ-ਪਰਾਈ ਇਸਤਰੀ ਦੇ ਘਰ ਵਿੱਚ।

**ਅਰਥ** : ਕਿਤੇ ਦੇਵਤਿਆਂ ਦੇ ਦਰਬਾਰ ਵਿੱਚ ਸੁਭਾਇਮਾਨ ਹੋ ਰਹੇ ਹੋ, ਕਿਤੇ ਦੈਂਤਾਂ ਨੂੰ ਹੰਕਾਰ ਵਾਲੀ ਬੁਧੀ ਦੇ ਰਹੇ ਹੋ। ਕਿਤੇ ਰਾਜਾ ਇੰਦਰ

ਨੂੰ ਇੰਦ੍ਰ ਪਦਵੀ ਦੇ ਰਹੇ ਹੋ, ਕਿਤੇ ਇੰਦਰ ਤੋਂ (ਰਾਜੇ ਦੀ) ਪਦਵੀ ਲੁਕਾ ਕੇ ਖੋਹ ਰਹੇ ਹੋ, ਕਿਤੇ ਸ਼ੁਭ ਅਤੇ ਮੰਦੀ ਵਿਚਾਰ ਨੂੰ ਵੀਚਾਰ ਰਹੇ ਹੋ, ਕਿਤੇ ਆਪਣੀ ਇਸਤ੍ਰੀ ਕਿਤੇ ਪਰ-ਇਸਤ੍ਰੀ ਦੇ ਘਰ ਵਿੱਚ (ਰੰਗ ਰਲੀਆਂ ਮਾਣਦੇ ਹੋ)। ਕਿਤੇ ਵੇਦਾਂ ਦੀ ਰੀਤੀ ਕਰਦੇ ਹੋ ਕਿਤੇ ਉਨ੍ਹਾਂ ਦੇ ਉਲਟ ਚਲਦੇ ਹੋ, ਕਿਤੇ ਵੀਚਾਰਵਾਨ ਹੋ, ਕਿਤੇ ਵੀਚਾਰ ਤੋਂ ਸਖਣੇ ਹੋ। ਕਿਤੇ ਤ੍ਰੈ ਗੁਣਾਂ ਤੋਂ ਰਹਿਤ, ਕਿਤੇ ਦੈਵੀ ਗੁਣਾਂ ਦੇ ਸਹਿਤ ਹੋ ।੩।੧੩।

**ਕਹੂੰ ਸ਼ਸਤ੍ਰਧਾਰੀ ਕਹੂੰ ਬਿੱਦਿਆ ਕੇ ਬੀਚਾਰੀ**
**ਕਹੂੰ ਮਾਰਤ ਅਹਾਰੀ ਕਹੂੰ ਨਾਰ ਕੇ ਨਿਕੇਤਿ ਹੋ ॥**
**ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ**
**ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ ॥**
**ਕਹੂੰ ਧਰਮਧਾਮੀ ਕਹੂੰ ਸਰਬ ਠਉਰ ਗਾਮੀ**
**ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ ॥**
**ਕਹੂੰ ਬੇਦ ਰੀਤਿ ਕਹੂੰ ਤਾ ਸਿਉ ਬਿਪਰੀਤਿ**
**ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੪॥੧੪॥**

**ਪਦ ਅਰਥ** : ਮਾਰਤ ਅਹਾਰੀ-ਪਵਨ (ਭੱਖੀ ਸੱਪ ਵਾਂਗ) ਅਹਾਰ ਕਰਨ ਵਾਲੇ। ਨਾਰ-ਪਾਣੀ। ਨਿਕੇਤਿ-ਘਰ, ਭਾਵ ਜਲਵਾਸੀ। ਦੇਵਬਾਨੀ- ਦੇਵਤਿਆਂ ਦੀ ਬਾਣੀ। ਸਾਰਦਾ-ਸਰਸਵਤੀ (ਸ਼ਕਤੀ)। ਮੰਗਲਾ-ਖੁਸ਼ੀ ਦੇਣ ਵਾਲੀ ਦੁਰਗਾ। ਮ੍ਰਿੜਾਨੀ-ਮ੍ਰਿੜ (ਸ਼ਿਵ) ਦੀ ਇਸਤਰੀ ਪਾਰਬਤੀ। ਸਿਆਮ-ਕਾਲਾ ਰੰਗ। ਸੇਤ-ਚਿੱਟਾ ਰੰਗ। ਧਰਮਧਾਮੀ-ਗ੍ਰਿਹਸਤੀ, ਧਰਮ ਮਾਰਗੀ। ਠਉਰ-ਜਗ੍ਹਾ। ਗਾਮੀ-ਫਿਰਨ ਵਾਲੇ। ਜਤੀ-ਬਿੰਦ ਰਖਣ ਵਾਲਾ ਇੰਦ੍ਰਿਆਂ ਦੀ ਵਾਸ਼ਨਾ ਤੇ ਕਾਬੂ ਪਾਉਣ ਵਾਲਾ। ਕਾਮੀ-ਕਾਮ, ਵਾਸ਼ਨਾ ਵਾਲੇ।

**ਅਰਥ** : ਕਿਤੇ ਸ਼ਸਤਰਾਂ ਨਾਲ ਸਨੱਧ ਬੱਧ (ਸੂਰਮੇ) ਹੋ, ਕਿਤੇ ਵਿਦਿਆਂ ਦੇ ਵਿਚਾਰਵਾਨ (ਪੰਡਿਤ) ਹੋ, ਕਿਤੇ ਭਖੀ ਸਪ (ਵਾਂਗ) ਪਵਨ ਆਹਾਰ ਕਰਨ ਵਾਲੇ ਹੋ, ਕਿਤੇ ਪਾਣੀ ਵਿੱਚ ਰਹਿਣ ਵਾਲੇ ਹੋ। ਕਿਤੇ ਦੇਵ

ਬਾਨੀ (ਸੰਸਕ੍ਰਿਤ ਭਾਸ਼ੀ) ਹੋ, ਕਿਤੇ ਸ਼ਾਰਦਾ (ਸਰਸ੍ਵਤੀ) ਹੋ, ਕਿਤੇ ਦੁਰਗਾ ਹੋ, ਕਿਤੇ ਪਾਰਬਤੀ ਹੋ, ਕਿਤੇ ਕਾਲੇ ਅਤੇ ਚਿੱਟੇ (ਰੰਗ ਰੂਪ ਵਾਲੇ) ਹੋ। ਕਿਤੇ ਗ੍ਰਿਹਸਤ ਧਰਮ ਵਾਲੇ ਹੋ, ਕਿਤੇ (ਜੰਗਮਾਂ ਵਾਂਗ) ਸਭ ਜਗ੍ਹਾ ਫਿਰਨ ਵਾਲੇ ਹੋ, ਕਿਤੇ ਜਤੀ ਅਤੇ ਕਿਤੇ ਕਾਮ ਚੇਸ਼ਟਾ ਵਾਲੇ ਹੋ ਕਿਤੇ (ਕੁਝ) ਦੇ ਰਹੇ ਹੋ, ਕਿਤੇ (ਕੁਝ) ਲੈ ਰਹੇ ਹੋ। ਕਿਤੇ ਬੇਦ ਰੀਤਿ ਦੇ ਅਨੁਸਾਰੀ ਹੋ, ਕਿਤੇ ਉਨ੍ਹਾਂ ਦੇ ਉਲਟ ਹੋ, ਕਿਤੇ ਤਿੰਨਾਂ ਗੁਣਾਂ ਤੋਂ ਅਤੀਤ ਹੋ, ਕਿਤੇ (ਸਾਰੇ) ਦੈਵੀ ਗੁਣਾਂ ਸਹਿਤ ਹੋ।੪।੧੪।

**ਕਹੂੰ ਜਟਾਧਾਰੀ ਕਹੂੰ ਕੰਠੀਧਰੇ ਬ੍ਰਹਮਚਾਰੀ**
**ਕਹੂੰ ਜੋਗਸਾਧੀ ਕਹੂੰ ਸਾਧਨਾ ਕਰਤ ਹੋ ॥**
**ਕਹੂੰ ਕਾਨ ਫਾਰੇ ਕਹੂੰ ਡੰਡੀ ਹੁਏ ਪਧਾਰੇ**
**ਕਹੂੰ ਫੂਕ ਫੂਕ ਪਾਵਨ ਕਉ ਪ੍ਰਿਥੀ ਪੈ ਧਰਤ ਹੋ ॥**
**ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੈ**
**ਕਹੂੰ ਛੱਤ੍ਰੀ ਹੁਇ ਕੈ, ਅਰਿ ਮਾਰਤ ਮਰਤ ਹੋ ॥**
**ਕਹੂੰ ਭੂਮ ਭਾਰ ਕੋ ਉਤਾਰਤ ਹੋ ਮਹਾਰਾਜ**
**ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ ॥੫॥੧੫॥**

**ਪਦ ਅਰਥ** : ਸਾਧਨਾ-ਅਭਿਆਸ। ਪਾਵਨ-ਪਾਉਂ, ਪੈਰ। ਸਾਧਤ-ਅਭਿਆਸ ਕਰਦੇ, ਸਿਖਦੇ ਹੋ। ਸਿਲਾਹਨ-ਸ਼ਸਤਰ, ਹਥਿਆਰ। ਅਰਿ-ਵੈਰੀ। ਭਵ-ਵਰਤਮਾਨ ਜਗਤ। ਭੂਤਨ-ਸੰਸਾਰੀ ਜੀਵ। ਭਾਵਨਾ-ਦਿਲੀ ਇੱਛਾ, ਸ਼ਰਧਾ ਨਾਲ। ਭਰਤ ਹੋ-ਭਰਦੇ ਹੋ।

**ਅਰਥ** : ਕਿਤੇ ਜਟਾ-ਜੂਟ ਵਾਲੇ (ਵੈਰਾਗੀ, ਅਵਧੂਤ) ਹੋ, ਕਿਤੇ ਕੰਠੀ ਪਾਉਣ ਵਾਲੀ (ਰਾਮਾਨੰਦੀ) ਹੋ, ਕਿਤੇ ਬ੍ਰਹਮਚਾਰੀ (ਦਾ ਰੂਪ ਬਣੇ ਹੋਏ) ਹੋ। ਕਿਤੇ ਜੋਗ ਦੀ ਸਾਧਨਾ ਕਰ ਚੁੱਕੇ ਹੋ, ਕਿਤੇ ਸਾਧਨਾ ਕਰ ਰਹੇ ਹੋ। ਕਿਤੇ ਕੰਨ ਫਾੜੇ ਹੋਏ (ਕਨਪਾਟੇ ਨਾਥ, ਜੋਗੀ) ਹੋ, ਕਿਤੇ ਡੰਡੇ ਵਾਲੇ (ਸੰਨਿਆਸੀ) ਹੋ ਕੇ ਜਾ ਰਹੇ ਹੋ, ਕਿਤੇ (ਸ਼ਰੇਵੜਿਆਂ ਵਾਂਗ) ਪੈਰਾਂ ਨੂੰ ਫੂਕ ਫੂਕ ਕੇ ਧਰਤੀ ਤੇ ਰਖਦੇ ਹੋ। ਕਿਤੇ ਸਿਪਾਹੀ ਹੋ ਕੇ ਸ਼ਸਤਰ ਵਿਦਿਆ ਦੀ

ਸਿਖਿਆ ਲੈ ਰਹੇ ਹੋ, ਕਿਤੇ ਖਤਰੀ ਹੋ ਕੇ ਵੈਰੀਆਂ ਨੂੰ ਮਾਰਦੇ ਅਤੇ ਮਰਦੇ ਹੋ। ਹੇ ਮਹਾਰਾਜ! ਕਿਤੇ ਧਰਤੀ ਦੇ ਭਾਰ ਨੂੰ ਉਤਾਰਦੇ ਹੋ, ਕਿਤੇ ਸੰਸਾਰੀ ਜੀਵਾਂ ਦੀ ਇਛਾ ਪੂਰੀ ਕਰਦੇ ਹੋ।੫।੧੫।

**ਕਹੂੰ ਗੀਤ ਨਾਦ ਕੇ ਨਿਦਾਨ ਕੋ ਬਤਾਵਤ ਹੋ**
**ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ ॥**
**ਕਤਹੂੰ ਪਯੂਖ ਹੁਇ ਕੈ ਪੀਵਤ ਪਿਵਾਵਤ ਹੋ**
**ਕਤਹੂੰ ਮਯੂਖ ਊਖ ਕਹੂੰ ਮਦ ਪਾਨਿ ਹੋ ॥**
**ਕਹੂੰ ਮਹਾ ਸੂਰ ਹੁਇਕੈ ਮਾਰਤ ਮਵਾਸਨ ਕੋ**
**ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ ॥**
**ਕਹੂੰ ਮਹਾਦੀਨ ਕਹੂੰ ਦ੍ਰਬ ਕੇ ਅਧੀਨ**
**ਕਹੂੰ ਬਿੱਦਿਆ ਮੈ ਪ੍ਰਬੀਨ**
**ਕਹੂੰ ਭੂਮਿ ਕਹੂੰ ਭਾਨ ਹੋ ॥ ੬ ॥ ੧੬ ॥**

**ਪਦ ਅਰਥ** : ਨਾਦ-ਆਵਾਜ਼, ਰਾਗ। ਨਿਦਾਨ-ਅੰਤ, ਨਿਰਣਾ। ਨ੍ਰਿਤਕਾਰੀ-ਨਚਣ ਵਾਲੀ ਹਾਲਤ। ਚਿਤ੍ਰਕਾਰੀ-ਤਸਵੀਰ ਬਣਾਉਣ ਦਾ ਹੁਨਰ। ਨਿਧਾਨ-ਖਜ਼ਾਨਾ। ਪਯੂਖ-ਅੰਮ੍ਰਿਤ। ਮਯੂਖ-ਮਾਖਿਉਂ, ਸ਼ਹਿਦ। ਊਖ-ਗੰਨਾ, ਕਮਾਦ। ਮਦ-ਮਦਰਾ, ਸ਼ਰਾਬ। ਪਾਨਿ-ਪੀਣ ਵਾਲੇ। ਮਵਾਸਨ-ਆਕੀ,ਦੁਸ਼ਮਨ। ਸਮਾਨ-ਬਰਾਬਰ। ਮਹਾਦੀਨ-ਬਹੁਤ ਗਰੀਬ। ਦ੍ਰਬ-ਧਨ। ਪ੍ਰਬੀਨ-ਚਤੁਰ, ਸਿਆਣਾ। ਭੂਮਿ-ਧਰਤੀ। ਭਾਨ-ਸੂਰਜ।

**ਅਰਥ** : ਕਿਤੇ ਰਾਗ ਨਾਦ ਦਾ ਨਿਰਣਾ ਕਰ ਰਹੇ ਹੋ, ਕਿਤੇ ਨਿਰਤਕਾਰੀ ਤੇ ਚਿੱਤਰ ਕਲਾ ਦੇ ਖ਼ਜ਼ਾਨੇ ਹੋ। ਕਿਤੇ ਅੰਮ੍ਰਿਤ ਬਣ ਕੇ ਪੀਂਦੇ ਤੇ ਪਿਲਾਂਦੇ ਹੋ, ਕਿਤੇ ਸ਼ਹਿਦ ਤੇ (ਕਮਾਦ ਦਾ ਰੱਸ ਪੀਂਦੇ ਹੋ), ਕਿਤੇ ਸ਼ਰਾਬ ਤੇ ਸ਼ਰਾਬੀ ਹੋ। ਕਿਤੇ ਮਹਾਨ ਜੋਧਾ ਹੋ ਕੇ ਆਕੀਆਂ (ਬਾਗ਼ੀਆਂ) ਨੂੰ ਮਾਰਦੇ ਹੋ, ਕਿਤੇ ਦੇਵਤਿਆਂ ਦੇ ਸ਼ਰੋਮਣੀ ਹੋ (ਕਿਤੇ) ਦੇਵਤਿਆਂ ਵਿੱਚ ਸਮਾਨਤਾ ਭਾਵ ਵਾਲੇ ਹੋ। ਕਿਤੇ ਅਤੀ ਗਰੀਬ (ਕੰਗਾਲ) ਹੋ, ਕਿਤੇ ਮਾਇਆ ਦੇ ਅਧੀਨ ਕਰਨ ਵਾਲੇ (ਅਧੀਰਾਜ) ਹੋ, ਕਿਤੇ ਵਿਦਿਆ ਵਿੱਚ

ਚਤੁਰ ਹੋ, ਕਿਤੇ ਧਰਤੀ ਅਤੇ ਕਿਤੇ ਸੂਰਜ ਹੋ।੬।੧੬।

**ਕਹੂੰ ਅਕਲੰਕ, ਕਹੂੰ ਮਾਰਤ ਮਯੰਕ,**
**ਕਹੂੰ ਪੂਰਨ ਪ੍ਰਜੰਕ, ਕਹੂੰ ਸੁੱਧਤਾ ਕੀ ਸਾਰ ਹੋ॥**
**ਕਹੂੰ ਦੇਵ ਧਰਮ, ਕਹੂੰ ਸਾਧਨਾ ਕੇ ਹਰਮ**
**ਕਹੂੰ ਕੁਤਸਿਤ ਕੁਕਰਮ, ਕਹੂੰ ਧਰਮ ਕੇ ਪ੍ਰਕਾਰ ਹੋ॥**
**ਕਹੂੰ ਪਉਨਾਹਾਰੀ, ਕਹੂੰ ਬਿਦਿਆ ਕੇ ਬਿਚਾਰੀ,**
**ਕਹੂੰ ਜੋਗੀ ਜਤੀ ਬ੍ਰਹਮਚਾਰੀ, ਨਰ ਕਹੂੰ ਨਾਰ ਹੋ ॥**
**ਕਹੂੰ ਛੱਤ੍ਰ ਧਾਰੀ, ਕਹੂੰ ਛਾਲਾ ਧਰੇ ਛੈਲ ਭਾਰੀ**
**ਕਹੂੰ ਛਕਵਾਰੀ, ਕਹੂੰ ਛਲ ਕੇ ਪ੍ਰਕਾਰ ਹੋ ॥੭॥੧੭॥**

**ਪਦ ਅਰਥ** : ਅਕਲੰਕ-ਦਾਗ ਤੋਂ ਰਹਿਤ। ਮਯੰਕ-ਕਲੰਕ ਵਾਲਾ ਚੰਦਰਮਾ। ਪ੍ਰਜੰਕ-ਪਲੰਘ, ਸੇਜਾ। ਸੁੱਧਤਾ-ਪਵਿੱਤਰਤਾ। ਸਾਰ-ਨਿਚੋੜ, ਤੱਤ। ਹਰਮ-ਘਰ। ਕੁਤਸਿਤ-ਨਿੰਦਤ ਕਰਮ। ਕੁਕਰਮ-ਭੈੜੇ ਕਰਮ। ਧਾਰੀ-ਨਿਆਈਂ, ਅਨੁਸਾਰੀ। ਛਾਲਾ-ਖਲੜੀ। ਛੈਲ-ਸੋਭਾ ਵਾਲੇ। ਛਕਵਾਰੀ-ਬਹੁਤ ਕਮਜ਼ੋਰ।

**ਅਰਥ** : ਕਿਤੇ (ਦਾਗ਼) ਤੋਂ ਰਹਿਤ ਹੋ, ਕਿਤੇ ਕਲੰਕਵਾਨ ਹੋ, ਕਿਤੇ ਸੇਜਾ ਸਹਿਤ ਹੋ, ਕਿਤੇ ਪਵਿੱਤਰਤਾ ਦਾ ਨਿਚੋੜ ਹੋ, ਭਾਵ ਭੂਮ ਸੈਨੀ ਹੋ। ਕਿਤੇ ਸਵੱਛ ਧਰਮ ਵਾਲੇ ਹੋ, ਕਿਤੇ ਅਭਿਆਸ ਦਾ ਘਰ ਹੋ, ਕਿਤੇ ਨਿੰਦਤ, ਭੈੜਾ ਕੰਮ ਕਰਨ ਵਾਲੇ ਹੋ ਅਤੇ ਕਿਤੇ ਧਰਮ ਦੇ ਅਨੁਸਾਰੀ ਹੋ। ਕਿਤੇ ਹਵਾ ਖਾਣ ਵਾਲੇ ਹੋ, ਕਿਤੇ ਵਿਦਿਆ ਦੇ ਵਿਚਾਰਾਂ ਵਾਲੇ ਹੋ, ਕਿਤੇ ਜੋਗੀ, ਜਤੀ ਅਤੇ ਬ੍ਰਹਮਚਾਰੀ ਹੋ ਕਿਤੇ ਪੁਰਸ਼ ਅਤੇ ਕਿਤੇ ਇਸਤਰੀ (ਬਣੇ ਹੋਏ) ਹੋ। ਕਿਤੇ ਛੱਤਰਧਾਰੀ (ਰਾਜਾ) ਹੋ, ਕਿਤੇ ਮ੍ਰਿਗਛਾਲਾ ਵਿਛਾ ਕੇ ਵੱਡੇ ਸੁੰਦਰ ਜੁਆਨ ਹੋ, ਕਿਤੇ ਕੋਝੇ ਰੂਪ ਵਾਲੇ (ਕਮਜ਼ੋਰ), ਕਿਤੇ ਫ਼ਰੇਬੀਆਂ ਵਾਂਗ ਛਲ ਦੇ ਸਮਾਨ ਹੋ।੭।੧੭।

**ਕਹੂੰ ਗੀਤ਼ ਕੇ ਗਵੱਯਾ, ਕਹੂੰ ਬੇਨ ਕੇ ਬਜੱਯਾ,**
**ਕਹੂੰ ਨ੍ਰਿਤ ਕੇ ਨਚੱਯਾ, ਕਹੂੰ ਨਰ ਕੋ ਅਕਾਰ ਹੋ ॥**

**ਕਹੂੰ ਬੇਦ ਬਾਨੀ, ਕਹੂੰ ਕੋਕ ਕੀ ਕਹਾਨੀ**
**ਕਹੂੰ ਰਾਜਾ, ਕਹੂੰ ਰਾਨੀ, ਕਹੂੰ ਨਾਰਿ ਕੇ ਪ੍ਰਕਾਰ ਹੋ ॥**
**ਕਹੂੰ ਬੇਨ ਕੇ ਬਜੱਯਾ, ਕਹੂੰ ਧੇਨ ਕੇ ਚਰੱਯਾ,**
**ਕਹੂੰ ਲਾਖਨ ਲਵੱਯਾ, ਕਹੂੰ ਸੁੰਦਰ ਕੁਮਾਰ ਹੋ ॥**
**ਸੁੱਧਤਾ ਕੀ ਸ਼ਾਨ ਹੋ ਕਿ ਸੰਤਨ ਕੇ ਪ੍ਰਾਨ ਹੋ,**
**ਕਿ ਦਾਤਾ ਮਹਾਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ॥੮॥੧੮॥**

**ਪਦ ਅਰਥ** : ਅਕਾਰ-ਸਰੂਪ। ਪ੍ਰਕਾਰ-ਰੂਪ। ਧੇਨ-ਗਊ। ਲਾਖਨ-ਮੱਖਣ। ਸੁੱਧਤਾ-ਪਵਿੱਤਰਤਾ। ਸਾਨ-ਸ਼ਾਨ, ਸੋਭਾ। ਮਹਾਦਾਨ-ਵੱਡਾ ਦਾਨ (ਜੀਅ ਦਾਨ) ਦੇਣ ਵਾਲੇ। ਨ੍ਰਿਦੋਖੀ-ਨਿਰਦੋਸ਼। ਨਿਰੰਕਾਰ-ਆਕਾਰ ਤੋਂ ਰਹਿਤ।

**ਅਰਥ** : ਕਿਤੇ ਗੀਤਾਂ ਦੇ ਗਾਉਣ ਵਾਲੇ, ਕਿਤੇ ਵੀਣਾ ਬਜਾਉਣ ਵਾਲੇ, ਕਿਤੇ ਨਾਚ ਦੇ ਨੱਚਣ ਵਾਲੇ (ਨਾਚਾਰ) ਕਿਤੇ ਮਨੁੱਖ ਦਾ ਸਰੂਪ ਹੋ। ਕਿਤੇ ਵੇਦ ਬਾਣੀ, ਕਿਤੇ ਕਾਮ ਸ਼ਾਸਤ੍ਰ ਦੀ ਵਾਰਤਾ ਕਿਤੇ ਰਾਜਾ ਕਿਤੇ ਰਾਣੀ ਹੋ, ਕਿਤੇ ਇਸਤਰੀ ਦਾ ਰੂਪ ਹੋ। ਕਿਤੇ ਬੰਸਰੀ ਬਜਾਉਣ ਵਾਲੇ, ਕਿਤੇ ਗਊਆਂ ਦੇ ਚਰਾਉਣ ਵਾਲੇ, ਕਿਤੇ ਮੱਖਣ ਲੈਣ ਵਾਲੇ, ਕਿਤੇ ਸੁੰਦਰ ਕੰਵਰ ਹੋ। (ਆਪ) ਪਵਿੱਤਰਤਾ ਦੀ ਸ਼ਾਨ ਹੋ ਕਿ ਸੰਤਾਂ ਦਾ ਜੀਵਨ ਹੋ? ਕਿ ਵੱਡਾ ਦਾਨ ਦੇਣ ਵਾਲੇ ਦਾਤਾ ਹੋ? ਕਿ ਦੋਸ਼ਾਂ ਤੋਂ ਰਹਿਤ ਨਿਰੰਕਾਰ ਹੋ? ।੮।੧੮।

**ਨਿਰਜੁਰ ਨਿਰੂਪ ਹੋ, ਕਿ ਸੁੰਦਰ ਸਰੂਪ ਹੋ,**
**ਕਿ ਭੂਪਨ ਕੇ ਭੂਪ ਹੋ, ਕਿ ਦਾਤਾ ਮਹਾਂਦਾਨ ਹੋ ॥**
**ਪ੍ਰਾਨ ਕੇ ਬਚੱਯਾ, ਦੂਧ ਪੂਤ ਕੇ ਦਿਵਯਾ,**
**ਰੋਗ ਸੋਗ ਕੇ ਮਿਟੱਯਾ, ਕਿਧੌ ਮਾਨੀ ਮਹਾਂ ਮਾਨ ਹੋ ॥**
**ਬਿੱਦਿਆ ਕੇ ਬਿਚਾਰ ਹੋ, ਕਿ ਅਦ੍ਵੈ ਅਵਤਾਰ ਹੋ,**
**ਕਿ ਸਿੱਧਤਾ ਕੀ ਮੂਰਤਿ ਹੋ, ਕਿ ਸੁੱਧਤਾ ਕੀ ਸ਼ਾਨ ਹੋ॥**
**ਜੋਬਨ ਕੇ ਜਾਲ ਹੋ, ਕਿ ਕਾਲ ਹੂੰ ਕੇ ਕਾਲ ਹੋ,**

**ਕਿ ਸਤ੍ਰਨ ਕੇ ਸੂਲ ਹੋ, ਕਿ ਮਿਤ੍ਰਨ ਕੇ ਪ੍ਰਾਨ ਹੋ॥੯॥੧੯॥**

**ਪਦ ਅਰਥ** : ਨਿਰਜੁਰ-ਨਿਰ-ਬਿਨਾ, ਜੁਰ-ਤਾਪ-ਤਾਪ ਤੋਂ ਬਿਨਾ। ਨਿਰੂਪ-ਬਿਨਾਂ ਰੂਪ। ਭੂਪ-ਰਾਜਾ। ਕਿਧੋ-ਅਥਵਾ, ਜਾਂ। ਮਾਨੀ-ਮਾਣ ਵਾਲੇ ਹੋ। ਅਦ੍ਵੈ-ਅਦ੍ਵੈਤ, ਰਾਗ ਦੋਖ ਤੋਂ ਰਹਿਤ। ਸਿੱਧਤਾ-ਪ੍ਰਸਿੱਧਤਾ। ਸੁਧਤਾ-ਪਵਿੱਤ੍ਰਤਾ। ਸਾਨ-ਸ਼ਾਨ,ਸੋਭਾ। ਜੋਬਨ-ਜੁਆਨੀ। ਜਾਲ-ਫਾਹੀ। ਸਤ੍ਰਨ-ਵੈਰੀ। ਸੂਲ-ਨੇਜਾ।

**ਅਰਥ**: (ਆਪ) ਤਾਪ ਤੋਂ ਬਿਨਾ ਹੋ,ਰੂਪ ਤੋਂ ਬਿਨਾ ਹੋ ਜਾਂ ਸੁੰਦਰ ਸਰੂਪ ਵਾਲੇ ਹੋ?ਕਿ ਰਾਜਿਆਂ ਦੇ (ਸ਼ਰੋਮਣੀ) ਰਾਜਾ ਹੋ ਕਿ ਵਡਾ ਦਾਨ ਦੇਣ ਵਾਲੇ ਦਾਤਾ ਹੋ? ਸੁਆਸਾਂ ਦੇ ਰੱਖਣ ਵਾਲੇ ਹੋ, ਦੁੱਧ ਪੁੱਤਰ ਦੇਣ ਵਾਲੇ ਹੋ,ਦੁਖ ਚਿੰਤਾ ਦੇ ਮਿਟਾਉਣ ਵਾਲੇ ਹੋ ਕਿ ਵਡੇ ਮਾਣ ਵਾਲੇ ਮਾਨਨੀਕ ਹੋ? ਵਿਦਿਆ ਦੇ ਵਿਚਾਰ ਹੋ ਕਿ ਅਦ੍ਵੈਤ ਦਾ ਅਵਤਾਰ ਹੋ ਕਿ ਪ੍ਰਸਿਧਤਾ ਦੀ ਮੂਰਤਿ ਹੋ ਕਿ ਪਵਿਤ੍ਰਤਾ ਦੀ ਸ਼ਾਨ ਹੋ?ਜੁਆਨੀ ਦੇ ਜਾਲ ਹੋ ਜਾਂ ਕਾਲ ਦਾ ਕਾਲ ਕਰਨ ਵਾਲੇ ਹੋ,ਜਾਂ ਵੈਰੀਆਂ ਲਈ ਨੇਜ਼ਾ ਹੋ ਜਾਂ ਮਿਤਰਾਂ ਦਾ ਜੀਵਨ ਹੋ? ।੯ ।੧੯ ।

**ਕਹੂੰ ਬ੍ਰਹਮ ਬਾਦ,ਕਹੂੰ ਬਿੱਦਿਆ ਕੋ ਬਿਖਾਦ,**
**ਕਹੂੰ ਨਾਦ ਕੋ ਨਨਾਦ, ਕਹੂੰ ਪੂਰਨ ਭਗਤ ਹੋ॥**
**ਕਹੂੰ ਬੇਦ ਰੀਤਿ, ਕਹੂੰ ਬਿਦਿਆ ਕੀ ਪ੍ਰਤੀਤਿ,**
**ਕਹੂੰ ਨੀਤਿ ਅਉ ਅਨੀਤਿ, ਕਹੂੰ ਜ੍ਵਾਲਾ ਸੀ ਜਗਤ ਹੋ॥**
**ਪੂਰਨ ਪ੍ਰਤਾਪ ਕਹੂੰ ਇਕਾਂਤੀ ਕੋ ਜਾਪ ਕਹੂੰ,**
**ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ ॥**
**ਕਹੂੰ ਬਰ ਦੇਤ, ਕਹੂੰ ਛਲ ਸੋਂ ਛਿਨਾਇ ਲੇਤ,**
**ਸਰਬ ਕਾਲਿ ਸਰਬ ਠੌਰ ਏਕਸੇ ਲਗਤ ਹੋ॥੧੦॥੨੦॥**

**ਪਦ ਅਰਥ** : ਬ੍ਰਹਮ ਬਾਦ-ਰੱਬੀ ਚਰਚਾ। ਬਿਖਾਦ-ਝਗੜਾ। ਨਾਦ-ਸ਼ਬਦ। ਨਨਾਦ-ਆਵਾਜ਼। ਜ੍ਵਾਲਾ-ਅੱਗ। ਜਗਤ-ਰੋਸ਼ਨੀ, ਪ੍ਰਕਾਸ਼। ਇਕਾਂਤੀ-ਨ੍ਵੇਕਲਾ ਹੋ ਕੇ ਜਪ ਕਰਨਾ। ਤਾਪ-ਗਰਮੀ। ਅਤਾਪ-ਠੰਡਕ।

ਛਿਨਾਇ-ਖੁਹਾ ਲੈਂਦੇ ਹੈ । ਏਕਸੇ-ਇਕੋ ਜਿਹੇ।

**ਅਰਥ** : ਕਿਤੇ ਬ੍ਰਹਮ-ਚਰਚਾ ਹੋ, ਕਿਤੇ ਵਿਦਿਆ ਦੇ ਝਗੜੇ ਹੋ, ਕਿਤੇ ਸ਼ਬਦ ਦੀ ਆਵਾਜ਼ ਹੋ, ਕਿਤੇ ਪੂਰਨ ਭਗਤੀ ਕਰਨ ਵਾਲੇ ਭਗਤ ਹੋ। ਕਿਤੇ ਵੇਦ ਰੀਤਿ ਕਰਦੇ ਹੋ, ਕਿਤੇ ਵਿਦਿਆ ਦੀ ਪ੍ਰਤੀਤ ਵਾਲੇ ਹੋ, ਕਿਤੇ ਰਾਜਨੀਤੀ ਵਾਲੇ ਤੇ (ਕਿਤੇ) ਅਨੀਤੀ ਵਾਲੇ ਹੋ, ਕਿਤੇ ਅੱਗ ਵਾਂਗ ਪ੍ਰਕਾਸ਼ਮਾਨ ਹੋ।(ਕਿਤੇ) ਪੂਰਨ ਪ੍ਰਤਾਪ ਵਾਲੇ ਹੋ(ਕਿਤੇ) ਇਕਾਂਤ ਹੋ ਕੇ ਜਾਪ (ਕਰ ਰਹੇ ਹੋ,ਕਿਤੇ)ਤਪਸ਼ ਰੂਪ ਹੋ (ਕਿਤੇ) ਸੀਤ ਰੂਪ ਹੋ, ਕਿਤੇ ਜੋਗ ਤੋਂ ਡਿਗ ਰਹੇ ਹੋ।ਕਿਤੇ ਵਰ ਦੇਂਦੇ ਹੋ, ਕਿਤੇ ਛੱਲ ਨਾਲ ਖੋਹ ਲੈਂਦੇ ਹੋ, (ਸਭ ਕੁਝ ਕਰਦੇ ਹੋਏ ਵੀ ਤੁਸੀਂ) ਸਾਰਿਆਂ ਸਮਿਆਂ, ਸਾਰੀਆਂ ਥਾਵਾਂ ਤੇ ਇਕੋ ਜਹੇ ਲਗਦੇ ਹੋ।

(**ਨੋਟ**- ਪ੍ਰਭੂ ਦੇ ਕਿਸੇ ਰੂਪ ਦਾ ਕਥਨ ਕਰਨਾ ਜਾਂ ਵਿਆਖਿਆ ਕਰਨੀ ਜੀਵ-ਅਵਸਥਾ ਦੀ ਗਲ ਨਹੀਂ। ਚੋਜੀ ਪ੍ਰੀਤਮ, ਅਕਾਲ ਪੁਰਖ ਜੀ ਦਾ ਸਰਬ ਵਿਆਪੀ ਰੂਪ ਕਥਨ ਕਰਦੇ ਹੋਏ ਭੀ ਇਹੇ ਆਖੀ ਜਾ ਰਹੇ ਹਨ। ਕਿ ਤੂੰ ਕੀ ਹੈ? ਮੈਂ ਤੈਨੂੰ ਕੀ ਆਖਾਂ? ਆਖਰ ਵਿਸਮਾਦ ਅਵਸਥਾ ਵਿਚ ਆ ਕੇ ਇਹ ਆਖਦੇ ਹਨ ਕਿ ਤੁਸੀ ਸਰਬ ਕਾਲ ਇਕੋ ਜਹੇ ਭਾਵ ਸਚ ਰੂਪ ਹੀ ਲਗਦੇ ਹੋ) ।੧੦।੨੦।

## ਤ੍ਵਪ੍ਰਸਾਦਿ ॥ *ਸ੍ਵੈਯੇ॥

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ,**
**ਦੇਖ ਫਿਰਿਓ ਘਰ ਜੋਗ ਜਤੀ ਕੇ ॥**

---

*ਦਸ਼ਮੇਸ਼ ਪਿਤਾ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵੇਲੇ ਜਪੁਜੀ ਅਤੇ ਜਾਪੁ ਸਾਹਿਬ ਮਗਰੋਂ ਇਹਨਾਂ ਸਵੈਯਾਂ ਦਾ ਪਾਠ ਕੀਤਾ ਤੇ ਕਰਵਾਇਆ ਸੀ। ਇਸ ਬਾਣੀ ਦੇ ਤਿੰਨ ਨਾਮ ਪ੍ਰਸਿਧ ਹਨ :-
੧- ਤ੍ਵਪ੍ਰਸਾਦਿ ਸ੍ਵੈਯੇ ੨- ਸੁਧਾ (ਅੰਮ੍ਰਿਤ) ਸ੍ਵੈਯੇ ੩-ਸ੍ਵੈਯੇ ਅਕਾਲ ਉਸਤਤਿ ਵਿਚੋਂ ।

ਇਹ ਬਾਣੀ ਅੰਮ੍ਰਿਤ ਵੇਲੇ ਦੇ ਨਿਤਨੇਮ ਵਿੱਚ ਸ਼ਾਮਲ ਹੈ। ਇਨ੍ਹਾਂ ਸਵੈਯਾਂ ਵਿੱਚ ਸਮੂਹ ਮਤ ਮਤਾਂਤਰਾਂ ਸੰਬੰਧੀ ਪੜਤਾਲ ਮਗਰੋਂ ਪ੍ਰਚਲਤ ਕਰਮ ਕਾਂਡਾਂ ਨੂੰ 'ਕੂਰ ਕਿਰਿਆ' ਦਸ ਕੇ ਨਕਾਰਿਆ ਹੈ ।

ਰਾਗੀ ਸਿੰਘ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਚੋਂ ਚੋਣਵੇਂ ਸ਼ਬਦਾਂ ਦਾ ਕੀਰਤਨ ਕਰਦੇ ਹਨ । ਵਿਸ਼ੇਸ਼ ਕਰਕੇ 'ਜਿਨ ਪ੍ਰੇਮ ਕੀਓ, ਤਿਨ ਹੀ ਪ੍ਰਭੁ ਪਾਇਓ' ਤਾਂ ਹਰੇਕ ਸਿੰਘ ਦੀ ਜ਼ਬਾਨ ਉਤੇ ਚੜ੍ਹਿਆ ਹੋਇਆ ਹੈ।

**ਸੂਰ ਸੁਰਾਰਦਨ ਸੁੱਧ ਸੁਧਾਦਿਕ ,**
**ਸੰਤ ਸਮੂਹ ਅਨੇਕ ਮਤੀ ਕੇ ॥**
**ਸਾਰੇ ਹੀ ਦੇਸ ਕੋ ਦੇਖਿ ਰਹਿਯੋ ਮਤ,**
**ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ,**
**ਏਕ ਰਤੀ ਬਿਨ, ਏਕ ਰਤੀ ਕੇ ॥੧॥੨੧॥**

**ਪਦ ਅਰਥ** : ਸ੍ਰਾਵਗ-ਜੈਨੀ, ਬੋਧੀ, ਸ੍ਰੇਵੜੇ (ਜੈਨ ਅਤੇ ਬੁੱਧ ਉਪਦੇਸ਼ਕ ਸਾਧੂ 'ਜਤੀ' ਆਖੇ ਜਾਂਦੇ ਹਨ। ਜਿਹੜੇ ਉਪਾਸ਼ਕ ਜਾਂ ਭਗਤ ਲੋਕ ਉਹਨਾਂ ਦੇ ਬਚਨ ਸੁਣਨ ਵਾਲੇ ਹਨ, ਉਹਨਾਂ ਨੂੰ ਸ੍ਰਾਵਗ ਕਿਹਾ ਜਾਂਦਾ ਹੈ। ਸੁੱਧ-ਸੁੱਚ ਰਖਣ ਵਾਲੇ ਕਰਮਕਾਂਡੀ ਵੈਸ਼ਨਵ, ਸ੍ਵਯੰਪਾਕੀ। ਸਮੂਹ-ਇਕੱਠ, ਟੋਲੇ। ਸਿਧਾਨ-ਸ਼ਕਤੀਵਾਨ, ਕਰਾਮਾਤੀ ਸਿਧ ਆਦਿ। ਘਰ-ਡੇਰੇ। ਜਤੀ-ਬ੍ਰਹਮਚਾਰੀ। ਸੂਰ-ਸੂਰਮੇ, ਜੋਧੇ। ਸੁਰਾਰਦਨ-ਦੈਂਤ, ਰਾਖਸ਼ਸ਼। ਸੁੱਧ-ਪਵਿੱਤਰ। ਸੁਧਾਦਿਕ-ਅੰਮ੍ਰਿਤ ਪੀਣ ਵਾਲੇ ਦੇਵਤੇ ਆਦਿਕ। ਮਤੀ-ਮਤਾਂ ਦੇ ਧਰਮਾਂ ਦੇ। ਪ੍ਰਾਨਪਤੀ-ਪ੍ਰਾਣਾਂ ਦਾ ਮਾਲਕ। ਭਾਇ-ਭਾਵਨਾ। ਰਤੀ-ਪ੍ਰੀਤੀ। ਰਤੀ-ਇਕ ਰੱਤੀ ਦੇ।

**ਅਰਥ** : (ਅਸਾਂ ਸਭ) ਜੈਨੀਆਂ, ਵੈਸ਼ਨਵਾਂ (ਅਤੇ) ਸ਼ਕਤੀਵਾਨਾਂ ਦੇ ਟੋਲੇ, ਜੋਗੀਆਂ, ਬ੍ਰਹਮਚਾਰੀਆਂ ਦੇ ਡੇਰੇ ਫਿਰ ਕੇ ਵੇਖ ਲਏ ਹਨ । ਜੋਧੇ, ਦੈਂਤ, ਅੰਮ੍ਰਿਤ ਪੀਣ ਵਾਲੇ ਦੇਵਤੇ ਆਦਿਕ, ਹੋਰ ਸਮੂਹ ਧਰਮਾਂ ਦੇ ਸੰਤਾਂ ਦੇ ਟੋਲੇ ਵੀ ਵੇਖ ਲਏ ਹਨ । ਸਾਰੇ ਹੀ ਦੇਸ਼ਾਂ ਦੇ ਮੱਤਾਂ ਨੂੰ ਵੇਖ ਲਿਆ ਹੈ, (ਪਰ ਇਨ੍ਹਾਂ ਵਿਚੋਂ) ਕੋਈ ਵੀ ਪਰਮਾਤਮਾ ਦੇ ਪਿਆਰ ਵਾਲਾ (ਮੱਤ) ਨਹੀਂ ਵੇਖਿਆ (ਸਭ ਫੋਕਟ ਕਰਮੀ ਹਨ)। (ਹਾਂ) ਸੋਭਾ ਵਾਲੇ ਕਰਤਾਰ ਦੀ ਭਾਵਨਾ ਤੇ ਕਿਰਪਾ ਦੀ, ਇਕ ਪ੍ਰੀਤ ਤੋਂ ਬਿਨਾ (ਸਾਰੇ ਮਤ ਮਤਾਂਤਰ) ਇਕ ਰੱਤੀ (ਭਰ ਭਾਵ ਕੌਡੀ ਜਿੰਨੇ ਮੁੱਲ ਦੇ) ਹਨ ।੧।੨੧।

**ਮਾਤੇ ਮਤੰਗ, ਜਰੇ ਜਰ ਸੰਗਿ,**
**ਅਨੂਪ ਉਤੰਗ, ਸੁਰੰਗ ਸਵਾਰੇ ॥**

**ਕੋਟਿ ਤੁਰੰਗ, ਕੁਰੰਗ ਸੇ ਕੂਦਤ,**
**ਪਉਨ ਕੇ ਗਉਨ ਕਉ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ, ਭਲੀ ਬਿਧਿ**
**ਨਿਆਵਤ ਸੀਸ, ਨ ਜਾਤ ਬਿਚਾਰੇ ॥**
**ਏਤੇ ਭਏ, ਤੋ ਕਹਾ ਭਏ ਭੂਪਤਿ,**
**ਅੰਤ ਕੋ ਨਾਂਗੇ ਹੀ ਪਾਇ ਪਧਾਰੇ ॥੨॥੨੨॥**

**ਪਦ ਅਰਥ :** ਮਾਤੇ-ਮਸਤੇ ਹੋਏ। ਮਤੰਗ-ਹਾਥੀ। ਜਰੇ-ਜੜ੍ਹੇ ਹੋਏ। ਜਰ-ਜ਼ਰ, ਸੋਨਾ। ਅਨੂਪ-ਸੁੰਦਰ। ਉਤੰਗ-ਕਦਾਵਰ, ਉਚੇ ਕੱਦ ਵਾਲੇ। ਸੁਰੰਗ-ਸੋਹਣੇ ਰੰਗ ਵਾਲੇ। ਸਵਾਰੇ-ਸਜਾਏ ਹੋਏ। ਕੋਟਿ-ਕਰੋੜਾਂ। ਤੁਰੰਗ-ਘੋੜੇ। ਕੁਰੰਗ-ਹਰਨ। ਸੇ-ਵਰਗੇ। ਭੁਜਾਨ-ਬਾਹਵਾਂ। ਭੂਪਤਿ-ਰਾਜੇ। ਨਾਂਗੇ-ਨੰਗੇ ਹੀ। ਪਾਇ-ਪੈਰਾਂ ਤੋਂ। ਪਧਾਰੇ-ਚਲੇ ਗਏ।

**ਅਰਥ :** (ਜਿਨ੍ਹਾਂ ਕੋਲ) ਸੋਨੇ (ਦੇ ਗਹਿਣਿਆਂ ਨਾਲ ਜੜ੍ਹੇ ਹੋਏ ਭਾਵ) ਹਾਰੇ-ਸ਼ਿੰਗਾਰੇ ਹੋਏ ਮਸਤ ਹਾਥੀ ਸਨ, ਬੜੇ ਸੁੰਦਰ, ਉਚੇ ਕੱਦ ਵਾਲੇ, ਸੋਹਣੇ ਰੰਗਾਂ ਨਾਲ ਸਜਾਏ ਹੋਏ ਸਨ, ਕਰੋੜਾਂ ਹੀ ਘੋੜੇ ਹਰਨਾਂ ਵਾਂਗ ਨਚਦੇ ਟੱਪਦੇ ਸਨ, ਅਤੇ ਹਵਾ ਦੇ ਵੇਗ ਨੂੰ ਵੀ ਮਾਤ ਪਾਉਂਦੇ ਸਨ। (ਇਤਨੀਆਂ) ਵੱਡੀਆਂ ਬਾਹਵਾਂ ਵਾਲੇ ਰਾਜੇ (ਜੋ) ਚੰਗੀ ਤਰ੍ਹਾਂ (ਸੰਸਾਰ ਵਿੱਚ ਪ੍ਰਸਿਧ ਸਨ ਅਤੇ ਉਨ੍ਹਾਂ ਦੇ ਸਾਹਮਣੇ) ਸਿਰ ਝੁਕਾਉਣ ਵਾਲਿਆਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਸੀ, ਇਤਨੇ (ਵੱਡੇ) ਰਾਜੇ ਹੋ ਗਏ ਤਾਂ (ਭੀ) ਕੀ ਹੋਇਆ? (ਫਿਰ ਵੀ ਅਜਿਹੇ ਰਾਜੇ) ਅੰਤ (ਇਸ ਦੁਨੀਆਂ ਵਿਚੋਂ) ਪੈਰਾਂ ਤੋਂ ਨੰਗੇ ਹੀ ਚਲੇ ਗਏ ।੨।੨੨।

**ਜੀਤ ਫਿਰੇ, ਸਭ ਦੇਸ ਦਿਸਾਨ ਕੋ,**
**ਬਾਜਤ, ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ੍ਹ ਗਜਾਨ ਕੇ ਸੁੰਦਰ,**
**ਹਿੰਸਤ ਹੀ, ਹਯਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤਿ,**

**ਕਉਨੁ ਗਨੈ, ਨਹੀ ਜਾਤ ਬਿਚਾਰੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ,**
**ਅੰਤ ਕਉ, ਅੰਤ ਕੇ ਧਾਮ ਸਿਧਾਰੇ ॥੩॥੨੩॥**

**ਪਦ ਅਰਥ** : ਮ੍ਰਿਦੰਗ-ਲਮੂਤਰੀ ਕਿਸਮ ਦੀ ਢੋਲਕ। ਨਗਾਰੇ-ਧੌਂਸੇ। ਗੁੰਜਤ-ਗੂੰਜਦੇ, ਚਿੰਘਾੜਦੇ। ਗੂੜ੍ਹ-ਉਚੀ ਆਵਾਜ਼। ਗਜਾਨ-ਹਾਥੀ। ਹਿੰਸਤ-ਹਸਦੇ, ਹਿਣਕਦੇ। ਹਯਰਾਜ-ਦਰਿਆਈ ਘੋੜੇ। ਹਜਾਰੇ-ਹਜ਼ਾਰਾਂ ਹੀ। ਧਾਮ-ਘਰ।

**ਅਰਥ** : (ਅਜਿਹੇ ਨਾਮਵਰ ਰਾਜੇ ਜਿਹੜੇ ਕਿ) ਸਾਰੇ ਦੇਸ਼ ਦਿਸ਼ਾਂਤਰਾਂ ਨੂੰ ਜਿੱਤਦੇ ਫਿਰੇ ਅਤੇ (ਖੁਸ਼ੀਆਂ ਵਿੱਚ ਉਨ੍ਹਾਂ ਦੇ ਦੁਆਰਿਆਂ ਤੇ) ਢੋਲ, ਮ੍ਰਿਦੰਗ ਤੇ ਧੌਂਸੇ ਵਜਦੇ ਰਹੇ। ਸੁੰਦਰ ਹਾਥੀਆਂ (ਦੇ ਝੁੰਡ) ਗੂੰਜਦੇ (ਚਿੰਘਾੜਦੇ) ਰਹੇ, (ਹਜ਼ਾਰਾਂ) ਦਰਿਆਈ ਘੋੜੇ ਹਿਣਕਦੇ ਰਹੇ। ਭੂਤ, ਭਵਿੱਖਤ, ਵਰਤਮਾਨ (ਤਿੰਨ ਕਾਲਾਂ) ਵਿੱਚ (ਇਸ ਤਰ੍ਹਾਂ ਦੇ) ਰਾਜੇ ਰਹੇ ਕਿ, (ਜਿਨ੍ਹਾਂ ਦੀ ਗਿਣਤੀ ਦਾ ਕੋਈ) ਵਿਚਾਰ ਨਹੀਂ ਕਰ ਸਕਦਾ। (ਪ੍ਰੰਤੂ ਅਜਿਹੇ ਰਾਜੇ ਵੀ) ਮਾਇਆ ਦੇ ਸੁਆਮੀ, ਮਾਲਕ ਦੇ ਭਜਨ ਤੋਂ ਬਿਨਾ ਅੰਤ ਨੂੰ ਅੰਤ ਦੇ ਘਰ (ਭਾਵ ਜਮਪੁਰੀ) ਨੂੰ ਚਲੇ ਗਏ ।੩।੨੩।

**ਤੀਰਥ ਨ੍ਹਾਨ, ਦਇਆ, ਦਮ, ਦਾਨ,**
**ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ, ਕਤੇਬ ਕੁਰਾਨ,**
**ਜ਼ਿਮੀਨ ਜ਼ਮਾਨ ਸਬਾਨ ਕੇ ਪੇਖੈ ॥**
**ਪਉਨ ਅਹਾਰ, ਜਤੀ ਜਤਧਾਰਿ,**
**ਸਬੈ ਸੁਬਿਚਾਰ, ਹਜਾਰਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ*,**

---

*'ਭੂਪਤਿ' ਪਦ ਦੇ ਅਰਥ ਹਨ 'ਰਾਜੇ' (1) ਕਈ ਆਖਦੇ ਹਨ ਕਿ ਪਹਾੜੀ ਰਾਜਿਆਂ ਨੂੰ ਉਪਦੇਸ਼ ਦੇਣ ਲਈ ਇਹ ਸੱਵਯੇ ਉਚਾਰਨ ਕੀਤੇ ਸਨ। (2) ਸੰਪ੍ਰਦਾਈ ਇਸ ਵੀਚਾਰ ਦੇ ਹਨ ਕਿ ਇਹ ਸਵੱਯੇ ਆਸਾਮ ਦੇ ਰਾਜਾ ਰਤਨ ਰਾਇ ਜੋ ਪ੍ਰਸਾਦੀ ਹਾਥੀ, ਪੰਜ ਕਲ ਸ਼ਸਤਰ ਆਦਿ ਲੈ ਕੇ ਗੁਰੂ ਚਰਨਾਂ ਵਿੱਚ ਹਾਜ਼ਰ ਹੋਇਆ ਸੀ, ਓਦੋਂ ਉਪਦੇਸ਼ ਵਜੋਂ ਉਚਾਰੇ ਸਨ।

**ਏਕ ਰਤੀ ਬਿਨੁ, ਏਕ ਨ ਲੇਖੈ॥੪॥੨੪॥**

**ਪਦ ਅਰਥ** : ਨ੍ਹਾਨ-ਇਸ਼ਨਾਨ। ਦਮ-ਇੰਦਰਿਆਂ ਦਾ ਦਮਨ ਕਰਨਾ। ਬਿਸੇਖੈ-ਵਿਸ਼ੇਸ਼ ਕਰਕੇ। ਸਬਾਨ-ਸਾਰੇ ਹੀ। ਜਤਧਾਰਿ-ਜਤ ਦੇ ਧਾਰਨ ਵਾਲਾ, ਬ੍ਰਹਮਚਾਰੀ।

**ਅਰਥ** : (ਜਿਹੜਾ ਮਨੁੱਖ) ਤੀਰਥ ਇਸ਼ਨਾਨ (ਕਰਦਾ ਰਿਹਾ ਹੋਵੇ) ਮਨ ਨੂੰ ਜੀਵ ਹਿੰਸਾ ਵਲੋਂ ਮੋੜ ਕੇ ਦਇਆ (ਕਰਦਾ ਰਹਿਆ ਹੋਵੇ), ਦਾਨ (ਦੇਂਦਾ ਰਿਹਾ ਹੋਵੇ), ਸ਼ੁਭ ਸੰਜਮ ਸਾਧਨ ਅਤੇ ਹੋਰ ਵਿਸ਼ੇਸ਼ ਕਰਮ ਕਰਦਾ ਰਿਹਾ ਹੋਵੇ, (ਹਿੰਦੂ ਧਰਮ ਦੇ ਵੇਦ, ਪੁਰਾਣ, (ਮੁਸਲਮਾਨ ਧਰਮ ਦੀਆਂ ਚਾਰੇ) ਕਿਤਾਬਾਂ ਅਤੇ ਕੁਰਾਨ (ਪੜ੍ਹਦਾ ਰਿਹਾ ਹੋਵੇ), ਸਭ ਧਰਤੀਆਂ ਤੇ (ਫ਼ਿਰਕੇ) ਅਸਮਾਨ (ਤੇ ਉਡ ਕੇ) ਵੇਖ ਲਿਆ ਹੋਵੇ। ਪਉਣਅਹਾਰੀ ਹੋਵੇ, ਜਤ ਨੂੰ ਧਾਰਨ ਵਾਲਾ ਬ੍ਰਹਮਚਾਰੀ ਹੋਵੇ (ਅਜਿਹੇ) ਸ਼ੁਭ ਵਿਚਾਰਾਂ (ਵਾਲੇ ਭਾਵੇਂ) ਹਜ਼ਾਰਾਂ ਹੋਣ, ਸਾਰੇ ਹੀ ਦੇਖ ਲਏ ਹਨ। (ਤੱਤ ਇਹ ਹੈ ਕਿ) ਸ੍ਰੀ ਭਗਵਾਨ ਜੀ ਦੇ ਭਜਨ ਤੋਂ ਬਿਨਾਂ (ਅਥਵਾ) ਇਕ (ਵਾਹਿਗੁਰੂ ਜੀ ਦੀ) ਪ੍ਰੀਤੀ ਤੋਂ ਬਿਨਾ (ਹੋਣ ਕਾਰਨ ਜਿਤਨੇ) ਰਾਜੇ ਹੋਏ ਹਨ, (ਇਨ੍ਹਾਂ ਵਿੱਚੋਂ) ਇਕ ਵੀ ਲੇਖੇ ਨਹੀਂ ਪੈਂਦਾ (ਭਾਵ ਕਬੂਲ ਨਹੀਂ ਹੁੰਦਾ)।੪।੨੪।

**ਸੁੱਧ ਸਿਪਾਹ, ਦੁਰੰਤ ਦੁਬਾਹ**
**ਸੁ ਸਾਜਿ ਸਨਾਹ, ਦੁਰਜਾਨ ਦਲੈਂਗੇ ॥**
**ਭਾਰੀ ਗੁਮਾਨ ਭਰੇ ਮਨ ਮੈ**
**ਕਰਿ ਪਰਬਤ ਪੰਖ ਹਲੈਂ, ਨ ਹਲੈਂਗੇ ॥**
**ਤੋਰਿ ਅਰੀਨ, ਮਰੋਰਿ ਮਵਾਸਨ**
**ਮਾਤੇ ਮਤੰਗਨ, ਮਾਲ ਮਲੈਂਗੇ ॥**
**ਸ੍ਰੀ ਪਤਿ, ਸ੍ਰੀ ਭਗਵਾਨ ਕ੍ਰਿਪਾ ਬਿਨੁ**
**ਤਿਆਗਿ ਜਹਾਨੁ ਨਿਦਾਨ ਚਲੈਂਗੇ॥੫॥੨੫॥**

**ਪਦ ਅਰਥ** : ਸੁੱਧ-ਸੋਧੇ ਹੋਏ, ਸਿਪਾਹੀ। ਸਿਪਾਹ-ਸਿਪਾਹੀ। ਦੁਰੰਤ-ਔਖਾ। ਦੁਬਾਹ-ਕਾਬੂ ਪਾਉਣ ਵਾਲੇ। ਸਾਜਿ-ਸਜਾ ਕੇ, ਬਣਾ ਕੇ।

ਸਨਾਹ-ਸੰਜੋਅ, ਜ਼ਰਾਬਕਤਰ। ਦੁਰਜਾਨ-ਵੈਰੀ, ਦੁਸ਼ਮਨ। ਦਲੈਂਗੇ-ਦਲਣ,ਚੀਰਨ ਵਾਲੇ ਹੋਣ। ਤੋਰਿ-ਤੋੜਨ ਵਾਲੇ। ਅਰੀਨ-ਵੈਰੀ। ਮਰੋਰਿ-ਮਰੋੜਨ ਵਾਲੇ। ਮਵਾਸਨ-ਆਕੀ, ਬਾਗ਼ੀ। ਮਾਤੇ-ਮਸਤੇ ਹੋਏ। ਮਤੰਗਨ-ਹਾਥੀ। ਨਿਦਾਨ-ਅੰਤ।

**ਅਰਥ** : ਚੰਗੇ ਸਿਪਾਹੀ ਘੋਰ ਯੁੱਧ ਤੇ ਕਾਬ ਪਾਉਣ ਵਾਲੇ ਹੋਣ. (ਉਨ੍ਹਾਂ ਦੇ ਮਨ ਵਿੱਚ ਇਹ ਦ੍ਰਿੜ੍ਹਤਾ ਹੋਵੇ ਕਿ) ਉਹ ਸੰਜੋਅ (ਜ਼ਰਾਬਕਤਰ) ਸਜਾ ਕੇ ਵੈਰੀਆਂ ਨੂੰ ਦਲ ਸੁਟਣਗੇ), (ਉਨ੍ਹਾਂ ਦੇ) ਮਨ ਵਿੱਚ ਵੱਡਾ ਹੰਕਾਰ ਭਰਿਆ ਹੋਵੇ, (ਕਿ) ਪਹਾੜ ਖੰਭ ਲਾ ਕੇ (ਬੇਸ਼ਕ) ਹਿਲ ਜਾਣ ਪਰ ਉਹ (ਮੋਰਚੇ ਚੋਂ) ਨਹੀਂ ਹਿਲਣਗੇ, (ਉਹ) ਵੈਰੀਆਂ ਨੂੰ ਤੋੜਨ ਵਾਲੇ, ਆਕੀਆਂ ਨੂੰ ਮਰੋੜ ਸੁੱਟਣ ਵਾਲੇ ਹੋਣ, ਅਤੇ (ਉਹ ਇਹ ਆਖਦੇ ਹੋਣ ਕਿ) ਮਸਤ ਹਾਥੀਆਂ ਦੇ ਮਾਣ ਨੂੰ ਮਲੀਆਮੇਟ ਕਰ ਦੇਣਗੇ, (ਪਰ ਸਚਾਈ ਇਹ ਹੈ ਕਿ ਇਤਨੇ ਵੱਡੇ ਜੋਧੇ ਵੀ) ਲੱਛਮੀ ਦੇ ਪਤੀ ਸ੍ਰੀ ਭਗਵਾਨ ਦੀ ਮਿਹਰ ਤੋਂ ਬਿਨਾ ਅੰਤ ਸਮੇਂ ਸੰਸਾਰ ਛੱਡ ਕੇ (ਖ਼ਾਲੀ ਹੱਥ ਹੀ) ਚਲੇ ਜਾਣਗੇ।੫।੨੫।

**ਬੀਰ ਅਪਾਰ, ਬਡੇ ਬਰਿਆਰ**
**ਅਬਿਚਾਰਹਿ, ਸਾਰ ਕੀ ਧਾਰ ਭਛੱਯਾ ॥**
**ਤੋਰਤ ਦੇਸ, ਮਲਿੰਦ ਮਵਾਸਨ**
**ਮਾਤੇ ਗਜਾਨ ਕੇ ਮਾਨ ਮਲੱਯਾ ॥**
**ਗਾੜ੍ਹੇ ਗੜ੍ਹਾਨ ਕੇ ਤੋੜਨਹਾਰ**
**ਸੁ ਬਾਤਨ ਹੀ, ਚਕ ਚਾਰ ਲਵੱਯਾ ॥**
**ਸਾਹਿਬ ਸ੍ਰੀ, ਸਭ ਕੋ ਸਿਰਨਾਇਕ**
**ਜਾਚਿਕ ਅਨੇਕ, ਸੁ ਏਕ ਦਿਵੱਯਾ ॥੬॥੨੬॥**

**ਪਦ ਅਰਥ** : ਅਪਾਰ-ਬੇਅੰਤ। ਬਰਿਆਰ-ਬਲ ਵਾਲੇ। ਅਬਿਚਾਰਹਿ-ਬਿਨਾ ਵਿਚਾਰੇ, ਸੋਚੇ। ਸਾਰ-ਲੋਹੇ ਦੀ ਧਾਰ ਭਾਵ ਤੇਜ਼ ਸ਼ਸਤਰ। ਭਛੱਯਾ-ਖਾਣ ਵਾਲੇ, ਸਹਾਰਨ ਵਾਲੇ। ਮਲਿੰਦ-ਮਲਣ ਵਾਲੇ।

ਮਵਾਸਨ-ਆਕੀ। ਗਜਾਨ-ਹਾਥੀ। ਗੜ੍ਹਾਨ-ਕਿਲ੍ਹੇ। ਸਿਰਨਾਇਕ-ਮਾਲਕ। ਜਾਚਿਕ-ਮੰਗਤੇ। ਅਨੇਕ-ਅਨਗਿਣਤ ਹੀ।

**ਅਰਥ** : ਬੇਅੰਤ ਜੋਧੇ, ਵੱਡੇ ਬਲ ਵਾਲੇ ਹੋਣ (ਜੋ) ਬਿਨਾ ਵੀਚਾਰੇ, (ਨਿਝੱਕ ਹੋ ਕੇ) ਸ਼ਸਤਰਾਂ ਦੀ ਮਾਰ ਖਾਣ ਵਾਲੇ ਹੋਣ, ਕਈ ਦੇਸ਼ਾਂ ਨੂੰ ਆਪਣੇ ਅੱਗੇ ਟੋਰ ਲੈਣ ਵਾਲੇ, ਆਕੀਆਂ ਨੂੰ ਮਲ ਸੁੱਟਣ ਵਾਲੇ ਹੋਣ, ਮਸਤ ਹਾਥੀਆਂ ਦੇ ਹੰਕਾਰ ਨੂੰ ਮਲਣ (ਤੋੜਨ) ਵਾਲੇ ਹੋਣ, ਪੱਕੇ ਕਿਲ੍ਹਿਆਂ ਨੂੰ ਤੋੜਨ (ਭਾਵ ਜਿੱਤਣ) ਵਾਲੇ ਹੋਣ, ਉਹ ਗੱਲਾਂ ਨਾਲ ਹੀ ਚਾਰ ਚੱਕਾਂ (ਸਭ ਪ੍ਰਿਥਵੀ ਨੂੰ) ਜਿਤਣ ਵਾਲੇ ਹੋਣ, (ਅਜਿਹੇ ਜੋਧਿਆਂ ਦਾ) ਤੇ ਬਾਕੀ ਸਭ ਦਾ ਮਾਲਕ ਸ੍ਰੀ ਸਾਹਿਬ (ਅਕਾਲ ਪੁਰਖ) ਹੈ। (ਅਸਲੀਅਤ ਇਹ ਹੈ ਕਿ ਸਾਰੇ ਉਸ ਦੇ ਦਰ ਦੇ) ਮੰਗਤੇ ਹਨ, ਉਹ (ਅਕਾਲ ਪੁਰਖ) ਇਕ ਹੈ (ਜੋ ਸਭ ਨੂੰ ਦਾਤਾਂ ਅਤੇ ਬੱਲ) ਦੇਣ ਵਾਲਾ ਹੈ।੬।੨੬।

**ਦਾਨਵ ਦੇਵ, ਫਨਿੰਦ ਨਿਸਾਚਰ**
**ਭੂਤ ਭਵਿਖ ਭਵਾਨ ਜਪੈਂਗੇ**
**ਜੀਵ ਜਿਤੇ, ਜਲ ਮੈ ਥਲ ਮੈ**
**ਪਲ ਹੀ ਪਲ ਮੈ, ਸਭ ਥਾਪ ਥਪੈਂਗੇ ॥**
***ਪੁੰਨ ਪ੍ਰਤਾਪਨ, ਬਾਢਿ ਜੈਤ ਧੁਨਿ**
**ਪਾਪਨ ਕੇ, ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ, ਪ੍ਰਸੰਨ ਫਿਰੈਂ ਜਗਿ**
**ਸੱਤ੍ਰ ਸਭੈ, ਅਵਿਲੋਕਿ ਚਪੈਂਗੇ॥੭॥੨੭॥**

**ਪਦ ਅਰਥ** : ਦਾਨਵ-ਦੈਂਤ। ਫਨਿੰਦ-ਸ਼ੇਸ਼ਨਾਗ। ਨਿਸਾਚਰ-ਰਾਖਸ਼, ਪਿਸ਼ਾਚਾਂ ਵਰਗੇ। ਥਾਪ-ਥਾਪੇ, ਬਣਾਏ। ਪੁੰਨ-ਸ਼ੁਭ ਕਰਮ। ਪ੍ਰਤਾਪਨ-ਤੇਜ, ਵਡਿਆਈ। ਬਾਢਿ-ਵਧਦੀ ਹੈ। ਜੈਤ-ਜਿੱਤ। ਧੁਨਿ-

---

*ਇਸ ਪੰਕਤੀ ਦਾ ਪਾਠਾਂਤਰ ਹੈ - ਪੁੰਨ ਪ੍ਰਤਾਪਨ ਬਾਢਤ ਜੈ ਧੁੰਨਿ ॥
ਭਾਵ ਪੁੰਨਾਂ ਦੇ ਪ੍ਰਤਾਪ ਤੋਂ ਜਿਤ ਦੀ ਆਵਾਜ਼ ਹੁੰਦੀ ਹੈ।

ਆਵਾਜ਼, ਜੈ ਜੈ ਕਾਰ। ਪੁੰਜ-ਢੇਰ। ਖਪੈਂਗੇ-ਨਾਸ਼ ਹੋਣਗੇ। ਅਵਿਲੋਕਿ-ਵੇਖਣਾ। ਚਪੈਂਗੇ-ਚਬਣਗੇ।

**ਅਰਥ** : (ਉਸ ਅਕਾਲ ਪੁਰਖ ਜੀ ਨੂੰ) ਦੈਂਤ, ਦੇਵਤੇ, ਸ਼ੇਸ਼ਨਾਗ, ਰਾਖਸ਼ (ਆਦਿ) ਭੂਤ, ਭਵਿਖਤ, ਵਰਤਮਾਨ (ਤਿੰਨੇ ਕਾਲਾਂ ਵਿੱਚ ਜਪਦੇ ਹਨ ਅਤੇ) ਜਪਦੇ ਰਹਿਣਗੇ। ਜਿਤਨੇ ਜੀਵ ਜਲ ਵਿੱਚ, ਖੁਸ਼ਕੀ ਵਿੱਚ (ਰਹਿਣ ਵਾਲੇ ਹਨ) ਪਲੋ ਪਲੀ ਵਿੱਚ ਸਭ ਥਾਪੇ (ਬਣਾਏ ਜਾਂਦੇ ਹਨ) ਥਾਪੇ ਜਾਣਗੇ। ਸ਼ੁਭ ਕਰਮਾਂ ਦੇ ਪ੍ਰਤਾਪ ਕਰਕੇ ਜਿੱਤ ਦੀ ਆਵਾਜ਼ ਵਧਦੀ ਹੈ, (ਇਸ ਨਾਲ਼) ਪਾਪਾਂ ਦੇ ਵੱਡੇ ਢੇਰ ਨਾਸ਼ (ਹੋ ਜਾਂਦੇ ਹਨ ਤੇ ਨਾਸ਼ ਹੋ) ਜਾਣਗੇ। ਰੱਬ ਦੇ ਪਿਆਰੇ ਸੰਸਾਰ ਵਿੱਚ ਖੁਸ਼ ਹੋ ਕੇ ਵਿਚਰਦੇ ਹਨ। (ਉਨ੍ਹਾਂ ਦੇ) ਸਾਰੇ ਵੈਰੀ ਵੇਖਦੇ ਵੇਖਦੇ ਹੀ ਕਾਲ ਪਾਸੋਂ (ਚਬੇ ਜਾਂਦੇ ਹਨ ਤੇ) ਚਬੇ ਜਾਣਗੇ।੭।੨੭।

**ਮਾਨਵ ਇੰਦ੍ਰ ਗਜਿੰਦ੍ਰ ਨਰਾਧਿਪ**
**ਜੋਨ, ਤ੍ਰਿਲੋਕ ਕੋ ਰਾਜੁ ਕਰੈਂਗੇ ॥**
**ਕੋਟਿ ਇਸ਼ਨਾਨ, ਗਜਾਦਿਕ ਦਾਨ**
**ਅਨੇਕ ਸੁਅੰਬਰ, ਸਾਜਿ ਬਰੈਂਗੇ ॥**
**ਬ੍ਰਹਮ ਮਹੇਸੁਰ, ਬਿਸਨੁ ਸਚੀਪਤਿ**
**ਅੰਤਿ ਫਸੇ, ਜਮ-ਫਾਸਿ ਪਰੈਂਗੇ ॥**
**ਜੇ ਨਰ, ਸ੍ਰੀਪਤਿ ਕੇ ਪ੍ਰਸ ਹੈਂ ਪਗ**
**ਤੇ ਨਰ, ਫੇਰਿ ਨ ਦੇਹ ਧਰੈਂਗੇ ॥੮॥੨੮॥**

**ਪਦ ਅਰਥ** : ਮਾਨਵ-ਮਨੁੱਖਾਂ ਦਾ ਰਾਜ (ਇੰਦ੍ਰ)। ਗਜਿੰਦ੍ਰ-ਵੱਡੇ ਹਾਥੀ। ਨਰਾਧਿਪ-ਮਨੁੱਖਾਂ ਦਾ ਰਾਜਾ। ਜੌਨ-ਜਿਹੜੇ। ਤ੍ਰਿਲੋਕ-ਤਿੰਨ ਲੋਕ। ਕੋਟਿ-ਕਰੋੜਾਂ। ਗਜਾਦਿਕ-ਹਾਥੀ ਆਦਿਕ। ਸੁਅੰਬਰ-ਇਕ ਰਸਮ ਜਿਸ ਵਿੱਚ ਰਾਜ ਕੁਮਾਰੀ ਆਪਣੇ ਵਰ ਨੂੰ ਪ੍ਰਾਪਤ ਕਰਦੀ ਹੈ। ਸਾਜਿ-ਸਜਾ ਕੇ, ਰਚਾ ਕੇ। ਬਰੈਂਗੇ-ਵਿਆਹੁਣਗੇ। ਮਹੇਸੁਰ-ਸ਼ਿਵ ਜੀ। ਬਿਸਨੁ-ਵਿਸ਼ਨੂੰ। ਸਚੀਪਤਿ-ਸੱਚੀ ਦਾ ਪਤੀ। ਪ੍ਰਸ-ਪਰਸਣਾ। ਪਗ-ਪੈਰ, ਚਰਨ।

**ਅਰਥ** : ਮਨੁੱਖਾਂ ਦੇ ਰਾਜੇ, ਵੱਡੇ ਹਾਥੀ, ਅਧੀਰਾਜ, ਜਿਹੜੇ ਤਿੰਨ ਲੋਕਾਂ ਦਾ ਰਾਜ (ਕਰਨ ਦੀ ਇਛਾ) ਕਰਨਗੇ, ਕਰੋੜਾਂ (ਤੀਰਥਾਂ ਦੇ) ਇਸ਼ਨਾਨ, ਹਾਥੀ ਆਦਿਕ ਦਾਨ, (ਹੋਰ) ਅਨੇਕਾਂ ਹੀ (ਰਾਜ ਕੁਮਾਰ ਜੋ) ਸੁਅੰਬਰ ਰਚਾ ਕੇ ਵਿਆਹ ਕਰਨਗੇ, (ਫਿਰ) ਬ੍ਰਹਮਾ,ਸ਼ਿਵ,ਵਿਸ਼ਨੂੰ ਵਰਗੇ (ਵੀ ਕਿਉਂ ਨਾ ਵੱਡੀ ਪਦਵੀ ਵਾਲੇ ਹੋਣ) ਅੰਤ ਨੂੰ ਫਸਦੇ ਹਨ ਤੇ ਜਮ ਦੀ ਫਾਹੀ ਵਿੱਚ ਹੀ ਪੈਣਗੇ। ਜਿਹੜੇ ਮਨੁੱਖ ਅਕਾਲ ਪੁਰਖ ਦੇ ਚਰਨਾਂ ਨੂੰ ਪਰਸਦੇ ਹਨ, ਉਹ ਮਨੁੱਖ ਮੁੜ ਕੇ ਸਰੀਰ ਨਹੀਂ ਧਾਰਨ ਕਰਨਗੇ (ਭਾਵ ਆਵਾਗਉਣ ਦੇ ਚਕਰ ਤੋਂ ਰਹਿਤ ਹੋ ਜਾਣਗੇ) ।੮ ।੨੮ ।

**ਕਹਾ ਭਯੋ, ਦੋਊ ਲੋਚਨ ਮੂੰਦ ਕੈ**
**ਬੈਠਿ ਰਹਿਓ, ਬਕ-ਧਯਾਨ ਲਗਾਇਓ ॥**
**ਨ੍ਹਾਤ ਫਿਰਿਓ ਲੀਏ, ਸਾਤ ਸਮੰਦ੍ਰਨ**
**ਲੋਕ ਗਇਓ, ਪਰਲੋਕ ਗਵਾਇਓ ॥**
**ਬਾਸੁ ਕੀਓ ਬਿਖਿਆਨ ਸੋਂ ਬੈਠ ਕੇ**
**ਐਸੇ ਹੀ ਐਸ* ਸੁ ਬੈਸ ਬਿਤਾਇਓ ॥**
**ਸਾਚੁ ਕਹੋਂ, ਸੁਨ ਲੇਹੁ ਸਭੈ,**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥੯॥੨੯॥**

**ਪਦ ਅਰਥ** : ਲੋਚਨ-ਅੱਖਾਂ। ਮੂੰਦ-ਮੀਟ ਕੇ। ਬਕ-ਬਗਲਾ। ਬਾਸੁ-ਬਹਿਸ, ਚਰਚਾ। ਬਿਖਿਆਨ-ਵਿਸ਼ਈ ਲੋਕ। ਬੈਸ-ਉਮਰ, ਸਮਾਂ।

**ਅਰਥ** : ਕੀ ਹੋਇਆ ਜੇ ਦੋਵੇਂ ਅੱਖਾਂ ਮੀਟ ਕੇ ਬਗਲ-ਸਮਾਧੀ ਲਾ ਕੇ ਬੈਠ ਗਿਆ। (ਕੀ ਹੋਇਆ ਜੇ) ਸਤ ਸਮੁੰਦਰ ਫਿਰ ਲਏ (ਭਾਵ ਸਭ ਤੀਰਥਾਂ ਤੇ ਇਸ਼ਨਾਨ ਕਰਦਾ ਰਿਹਾ)। (ਇਸ ਤਰ੍ਹਾਂ ਦੇ ਕਰਮਾਂ ਨਾਲ ਲੋਕ ਗਿਆ ਅਤੇ ਪਰਲੋਕ ਵੀ ਗਵਾ ਲਿਆ (ਭਾਵ ਦੀਨ ਦੁਨੀਆ ਦੋਹਾਂ ਕੋਲੋਂ ਵਾਂਝਿਆ ਗਿਆ)। (ਕੀ ਹੋਇਆ) ਵਿਸ਼ੱਈ ਲੋਕਾਂ ਨਾਲ ਬੈਠ ਕੇ ਵਿਚਾਰਾਂ

---

*'ਐਸੇ ਹੀ ਐਸੇ' ਪਾਠ ਵੀ ਉਪਲਬਧ ਹੈ ਭਾਵ ਵਿਅਰਥ ਹੈ।

ਕੀਤੀਆਂ, ਇਸ ਤਰ੍ਹਾਂ ਐਸ਼ (ਭੋਗ ਬਿਲਾਸ ਵਿੱਚ) ਸੁੰਦਰ ਸਮਾਂ ਵਿਅਰਥ ਗੁਆ ਦਿੱਤਾ। ਐ ਦੁਨੀਆਂ ਦੇ ਲੋਕੋ ! ਮੈਂ ਇਕ) ਸੱਚ(ਤੱਤ ਦੀ ਗੱਲ) ਆਖਦਾ ਹਾਂ, (ਤੁਸੀਂ) ਸਾਰੇ (ਕੰਨ ਖੋਲ੍ਹ ਕੇ) ਸੁਣ ਲਵੋ ਕਿ ਜਿਨ੍ਹਾਂ ਨੇ ਪ੍ਰੇਮ ਕੀਤਾ ਹੈ ਉਨ੍ਹਾਂ ਨੇ ਹੀ (ਉਸ) ਪ੍ਰਭੂ ਨੂੰ ਪ੍ਰਾਪਤ ਕੀਤਾ ਹੈ।੯।੨੯।

**ਕਾਹੂੰ ਲੈ ਪਾਹਨ ਪੂਜ ਧਰਿਓ ਸਿਰਿ**
**ਕਾਹੂੰ ਲੈ ਲਿੰਗੁ ਗਰੇ ਲਟਕਾਇਓ ॥**
**ਕਾਹੂੰ ਲਖਿਓ ਹਰਿ ਅਵਾਚੀ ਦਿਸਾ ਮਹਿ**
**ਕਾਹੂੰ ਪਛਾਹ ਕੋ ਸੀਸੁ ਨਿਵਾਇਓ ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ**
**ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗੁ**
**ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥**

**ਪਦ ਅਰਥ** : ਪਾਹਨ-ਪੱਥਰ (ਦੇਵਤਿਆਂ ਦੀ ਮੂਰਤੀ)। ਲਿੰਗੁ-ਸ਼ਿਵ ਲਿੰਗ। ਅਵਾਚੀ-ਦੱਖ ਦਿਸ਼ਾ। ਪਛਾਹ-ਪੱਛਮ ਦਿਸ਼ਾ। ਮ੍ਰਿਤਾਨ-ਮੜ੍ਹੀਆਂ (ਕਬਰਿਸਤਾਨ)।

**ਅਰਥ** : ਕਿਸੇ (ਮਨੁੱਖ) ਨੇ ਪੱਥਰ ਨੂੰ ਲੈ ਕੇ (ਉਸ ਨੂੰ ਠਾਕਰ ਜਾਣ ਕੇ) ਪੂਜਾ ਕੀਤੀ, (ਕਿਸੇ ਨੇ ਉਸ ਅਗੇ ਆਪਣਾ) ਸਿਰ ਰਖਿਆ (ਭਾਵ ਮੱਥਾ ਟੇਕਿਆ)। ਕਿਸੇ ਨੇ (ਸ਼ਿਵ) ਲਿੰਗ ਲੈ ਕੇ ਗਲ ਵਿੱਚ ਲਟਕਾ ਲਿਆ। ਕਿਸੇ (ਹਿੰਦੂ) ਨੇ (ਪ੍ਰਭੂ ਨੂੰ) ਦੱਖਣ ਦਿਸ਼ਾ ਵਲ ਦੇਖਿਆ (ਨਮਸਕਾਰ ਕੀਤੀ), ਕਿਸੇ (ਮੁਸਲਮਾਨ) ਨੇ ਪੱਛਮ ਵੱਲ ਸਿਰ ਨਿਵਾਇਆ (ਸਜਦਾ ਕੀਤਾ)। ਕੋਈ ਬੇਸਮਝ (ਹਿੰਦੂ) ਬੁਤਾਂ ਨੂੰ ਪੂਜਦਾ ਫਿਰਿਆ, ਕੋਈ (ਮੁਸਲਮਾਨ) ਕਬਰਾਂ ਨੂੰ (ਪੂਜਣ ਲਈ ਦੌੜਦਾ ਰਿਹਾ। (ਇਸ ਤਰ੍ਹਾਂ) ਸਾਰਾ ਸੰਸਾਰ ਹੀ ਝੂਠੀ ਕਿਰਿਆ (ਪਾਖੰਡ ਫੋਕਟ ਕਰਮਾਂ ਵਿੱਚ) ਫਸਿਆ ਰਿਹਾ, ਸ੍ਰੀ ਭਗਵਾਨ ਨੂੰ (ਮਿਲਣ ਦਾ) ਭੇਦ ਕਿਸੇ ਨੇ ਨਹੀਂ ਪਾਇਆ।੧੦।੩੦।

## ਤ੍ਵਪ੍ਰਸਾਦਿ ॥ ਤੋਮਰ* ਛੰਦ ॥

**ਹਰਿ ਜਨਮ ਮਰਨ ਬਿਹੀਨ ॥**
**ਦਸ ਚਾਰ ਚਾਰ ਪ੍ਰਬੀਨ ॥**
**ਅਕਲੰਕ ਰੂਪ ਅਪਾਰ ॥**
**ਅਨਛਿੱਜ ਤੇਜ ਉਦਾਰ॥੧॥੩੧॥**

**ਪਦ ਅਰਥ** : ਬਿਹੀਨ-ਰਹਿਤ। ਦਸ ਚਾਰ ਚਾਰ-੧੦+੪+੪ =੧੮ ਪ੍ਰਕਾਰ ਦੀ ਵਿਦਿਆ। ਪ੍ਰਬੀਨ-ਚਤੁਰ। ਅਕਲੰਕ-ਕਲੰਕ ਤੋਂ ਰਹਿਤ। ਅਪਾਰ-ਬੇਅੰਤ। ਅਨਛਿੱਜ-ਛਿੱਜਣ ਤੋਂ ਰਹਿਤ, ਅਨਾਸ। ਉਦਾਰ-ਖੁਲ੍ਹੇ ਦਿਲ ਵਾਲਾ।

**ਅਰਥ** : ਹਰੀ ਜਨਮ ਮਰਨ ਤੋਂ ਰਹਿਤ ਹੈ। ਅਠਾਰਾਂ ਵਿਦਿਆ ਵਿਚੋਂ ਨਿਪੁੰਨ ਹੈ, (ਉਸ ਦਾ) ਰੂਪ ਕਲੰਕ ਤੋਂ ਰਹਿਤ ਅਤੇ ਬੇਅੰਤ ਹੈ, (ਉਹ) ਨਾ ਛਿੱਜਣ ਵਾਲੇ ਤੇਜ ਅਤੇ ਉਦਾਰ (ਚਿਤ ਵਾਲਾ) ਹੈ।੧।੩੧।

**ਅਨਭਿੱਜ ਰੂਪ ਦੁਰੰਤ ॥**
**ਸਭ ਜਗਤ ਭਗਤ ਮਹੰਤ ॥**
**ਜਸ ਤਿਲਕ ਭੂ ਭ੍ਰਿਤ ਭਾਨ॥**
**ਦਸ ਚਾਰ ਚਾਰ ਨਿਧਾਨ॥੨॥੩੨॥**

**ਪਦ ਅਰਥ** : ਅਨਭਿੱਜ-ਭਿੱਜਣ ਤੋਂ ਰਹਿਤ। ਦੁਰੰਤ-ਬਹੁਤ। ਮਹੰਤ-ਵੱਡਾ, ਸ਼੍ਰੋਮਣੀ। ਜਸ-ਸਿਫ਼ਤਿ, ਵਡਿਆਈ। ਭ੍ਰਿਤ--ਭੂ-ਧਰਤੀ ਭ੍ਰਿਤਿ-ਮਾਨਕ, ਜਗਤ ਦਾ ਆਧਾਰ। ਭਾਨ-ਪ੍ਰਕਾਸ਼। ਨਿਧਾਨ-ਭੰਡਾਰ, ਖਜ਼ਾਨਾ।

**ਅਰਥ** : ਭਿਜਣ ਤੋਂ ਰਹਿਤ ਰੂਪ ਵਾਲਾ ਅਤੇ ਬੇਅੰਤ ਹੈ, ਸਾਰੇ ਸੰਸਾਰ ਦੇ ਭਗਤਾਂ ਦਾ ਵੱਡਾ ਹੈ, ਸ਼ੋਭਾ ਦਾ ਤਿਲਕ ਹੈ, ਜਗਤ ਦਾ ਆਧਾਰ ਤੇ ਪ੍ਰਕਾਸ਼ ਹੈ, ਅਠਾਰਾਂ ਵਿਦਿਆ ਦਾ ਭੰਡਾਰ ਹੈ।੨।੩੨।

---

*ਇਸ ਛੰਦ ਦੇ ਕਈ ਰੂਪ ਹਨ। ਵੇਖੋ ਮਹਾਨ ਕੋਸ਼

**ਅਕਲੰਕ ਰੂਪ ਅਪਾਰ ॥**
**ਸਭ ਲੋਕ ਸੋਕ ਬਿਦਾਰ ॥**
**ਕਲ ਕਾਲ ਕਰਮ ਬਿਹੀਨ ॥**
**ਸਭ ਕਰਮ ਧਰਮ ਪ੍ਰਬੀਨ ॥੩॥੩੩॥**

**ਪਦ ਅਰਥ** : ਸੋਕ-ਸੋਗ, ਦੁਖ। ਬਿਦਾਰ-ਦੂਰ ਕਰਨ ਵਾਲਾ। ਕਲ-ਕਲਪਨਾ। ਕਾਲ-ਸਮਾਂ।

**ਅਰਥ** : ਕਲੰਕ ਤੋਂ ਰਹਿਤ ਰੂਪ ਅਤੇ ਬੇਅੰਤ ਹੈ, ਸਭ ਲੋਕਾਂ ਦੇ ਸ਼ੋਕ (ਚਿੰਤਾ) ਨੂੰ ਦੂਰ ਕਰਨ ਵਾਲਾ ਹੈ, ਕਲਪਣਾ ਦੇ ਨਾਸ਼ ਕਰਨ ਵਾਲਾ ਤੇ ਕਰਮਾਂ ਤੋਂ ਰਹਿਤ ਹੈ, ਸਮੂਹ ਕਰਮਾਂ ਧਰਮਾਂ ਵਿੱਚ ਪ੍ਰਬੀਨ ਹੈ।੩।੩੩।

**ਅਨਖੰਡ ਅਤੁੱਲ ਪ੍ਰਤਾਪ ॥**
**ਸਭ ਥਾਪਿਓ ਜਿਹ ਥਾਪ ॥**
**ਅਨਖੇਦ ਭੇਦ ਅਛੇਦ ॥**
**ਮੁਖਚਾਰ ਗਾਵਤ ਬੇਦ ॥੪॥੩੪॥**

**ਪਦ ਅਰਥ** : ਅਨਖੰਡ-ਟੁਕੜੇ ਹੋਣ ਤੋਂ ਰਹਿਤ। ਅਤੁਲ-ਤੋਲ ਤੋਂ ਰਹਿਤ। ਪ੍ਰਤਾਪ-ਤੇਜ। ਥਾਪਿਓ-ਟਿਕਾਇਆ। ਅਨਖੇਦ-(ਦੁੱਖ ਤਕਲੀਫ਼) ਤੋਂ ਰਹਿਤ। ਅਛੇਦ-ਛੇਦ ਤੋਂ ਰਹਿਤ। ਮੁਖਚਾਰ-ਬ੍ਰਹਮਾ।

**ਅਰਥ** : (ਉਸ ਦਾ) ਪ੍ਰਤਾਪ ਨਾ ਖੰਡੇ ਜਾਣ ਵਾਲਾ ਅਤੇ ਤੋਲ ਤੋਂ ਰਹਿਤ ਹੈ। ਜਿਸ ਨੇ ਸਭ (ਸੰਸਾਰ ਦੀ) ਥਾਪਨਾ ਨੂੰ ਥਾਪਿਆ ਹੈ। (ਉਹ) ਖੇਦ ਤੋਂ ਰਹਿਤ ਹੈ (ਤੇ ਉਸਦਾ) ਭੇਦ ਛੇਦ ਤੋਂ ਰਹਿਤ ਹੈ, (ਜਿਸ ਨੂੰ ਕਿ) ਬ੍ਰਹਮਾ ਚਾਰ ਵੇਦਾਂ ਦੁਆਰਾ ਗਾਉਂਦਾ ਹੈ।੪।੩੪।

**ਜਿਹ ਨੇਤਿ ਨਿਗਮ ਕਹੰਤ ॥**
**ਮੁਖਚਾਰ ਬਕਤ ਬਿਅੰਤ ॥**
**ਅਨਭਿੱਜ ਅਤੁਲ ਪ੍ਰਤਾਪ ॥**

**ਅਨਖੰਡ ਅਮਿਤ ਅਥਾਪ ॥੫॥੩੫॥**

**ਪਦ ਅਰਥ** : ਨੇਤਿ-ਨਾ ਇਤੀ ਭਾਵ ਬੇਅੰਤ। ਨਿਗਮ-ਬੇਦ। ਮੁਖਚਾਰ-ਬ੍ਰਹਮਾ। ਬਕਤ-ਆਖਦਾ ਹੈ। ਅਨਭਿੱਜ-ਨਾ ਭਿਜਣ ਵਾਲਾ। ਅਤੁਲ-ਤੋਲਣ ਤੋਂ ਰਹਿਤ। ਅਨਖੰਡ-ਨਾ ਖੰਡੇ ਜਾਣ ਵਾਲਾ। ਅਮਿਤ-ਮਿਤ ਤੋਂ ਰਹਿਤ। ਅਥਾਪ-ਥਾਪਨਾ ਤੋਂ ਰਹਿਤ।

**ਅਰਥ** : ਜਿਸ ਨੂੰ ਵੇਦ (ਬੇਅੰਤ) ਕਹਿੰਦੇ ਹਨ, ਬ੍ਰਹਮਾ ਵੀ ਬੇਅੰਤ ਹੀ ਆਖਦਾ ਹੈ, (ਉਹ) ਅਭਿੱਜ ਹੈ ਅਤੇ (ਉਸ ਦਾ) ਪ੍ਰਤਾਪ ਤੋਲਣ ਤੋਂ ਰਹਿਤ ਹੈ, ਨਾ ਖੰਡੇ ਜਾਣ ਵਾਲਾ, ਮਿਤ ਤੋਂ ਰਹਿਤ ਅਤੇ ਥਾਪਨਾ ਤੋਂ ਰਹਿਤ ਹੈ।੫।੩੫।

**ਜਿਹ ਕੀਨ ਜਗਤ ਪਸਾਰ ॥**
**ਰਚਿਓ ਬਿਚਾਰਿ ਬਿਚਾਰਿ ॥**
**ਅਨੰਤ ਰੂਪ ਅਖੰਡ ॥**
**ਅਤੁਲ ਪ੍ਰਤਾਪ ਪ੍ਰਚੰਡ ॥੬॥੩੬॥**

**ਪਦ ਅਰਥ** : ਪ੍ਰਚੰਡ-ਤੇਜ, ਪ੍ਰਕਾਸ਼।

**ਅਰਥ** : ਜਿਸ ਨੇ ਸਾਰੇ ਜਗਤ ਦਾ ਪਸਾਰਾ (ਰਚਨਾ) ਕੀਤਾ ਹੈ (ਅਤੇ) ਰਚਨਾ ਨੂੰ ਵਿਚਾਰ ਵਿਚਾਰ ਕੇ ਰਚਿਆ ਹੈ, (ਉਹ) ਬੇਅੰਤ ਰੂਪ ਵਾਲਾ ਖੰਡਣ ਤੋਂ ਰਹਿਤ ਹੈ, (ਉਸ ਦਾ) ਤੇਜ ਪ੍ਰਕਾਸ਼ ਤੋਲਣ ਤੋਂ ਰਹਿਤ ਹੈ।੬।੩੬।

**ਜਿਹ ਅੰਡ ਤੇ ਬ੍ਰਹਮੰਡ ॥**
**ਕੀਨੇ ਸੁ ਚੌਦਹ ਖੰਡ ॥**
**ਸਭ ਕੀਨ ਜਗਤ ਪਸਾਰ ॥**
**ਅਬਿਯਕਤ ਰੂਪ ਉਦਾਰ ॥੭॥੩੭॥**

**ਪਦ ਅਰਥ** : ਅੰਡ-ਆਂਡਾਂ। ਬ੍ਰਹਮੰਡ-ਸੰਸਾਰ। ਖੰਡ-ਲੋਕ। ਅਬਿਯਕਤ-ਦੇਹ ਤੋਂ ਰਹਿਤ। ਉਦਾਰ-ਉਦਾਰ ਚਿਤ, ਖੁਲ੍ਹੇ ਦਿਲ ਵਾਲਾ।

**ਅਰਥ** : ਜਿਸ ਨੇ ਇਕ ਅੰਡੇ ਤੋਂ ਬ੍ਰਹਮੰਡ ਬਣਾਇਆ ਹੈ, ਚੌਦਾਂ

ਖੰਡ (ਲੋਕ ਬਣਾ ਕੇ) ਸਾਰੇ ਜਗਤ ਦਾ ਪਸਾਰਾ ਕੀਤਾ ਹੈ, (ਉਹ) ਦੇਹ ਤੋਂ ਰਹਿਤ ਰੂਪ ਵਾਲਾ ਅਤੇ ਉਦਾਰ ਚਿਤ (ਖੁਲ੍ਹੇ ਦਿਲ ਵਾਲਾ) ਹੈ।੭।੩੭।

**ਜਿਹ ਕੋਟਿ ਇੰਦ੍ਰ ਨ੍ਰਿਪਾਰ ॥**
**ਕਈ ਬ੍ਰਹਮ ਬਿਸਨ ਬਿਚਾਰ ॥**
**ਕਈ ਰਾਮ ਕ੍ਰਿਸਨ ਰਸੂਲ ॥**
**ਬਿਨੁ ਭਗਤਿ ਕੋ ਨ ਕਬੂਲ ॥੮॥੩੮॥**

**ਪਦ ਅਰਥ**:ਨ੍ਰਿਪਾਰ-ਰਾਜੇ। ਰਸੂਲ-ਮੁਹਮੰਦ। ਕਬੂਲ-ਪਰਵਾਨ।

**ਅਰਥ** : ਜਿਸ ਨੇ ਕਰੋੜਾਂ ਇੰਦਰ ਰਾਜੇ ਬਣਾਏ ਹਨ, ਕਈ ਬ੍ਰਹਮਾ ਵਿਸ਼ਨੂੰ ਜਿਸ ਦਾ ਵਿਚਾਰ ਕਰ ਰਹੇ ਹਨ, (ਜਿਸ ਨੇ) ਕਈ ਰਾਮ, ਕ੍ਰਿਸ਼ਨ ਅਤੇ ਮੁਹਮੰਦ (ਸਾਜੇ ਹਨ, ਉਹ ਵੀ ਵੀਚਾਰ ਵਿੱਚ ਲਗੇ ਹੋਏ ਹਨ ਪਰ ਤੱਤ ਦੀ ਗੱਲ ਇਹ ਹੈ ਕਿ) ਭਗਤੀ ਤੋਂ ਬਿਨਾ ਕੋਈ ਵੀ (ਉਸਦੇ ਦਰਬਾਰ ਵਿੱਚ) ਪਰਵਾਨ ਨਹੀਂ ਹੁੰਦਾ ਹੈ।੮।੩੮।

**ਕਈ ਸਿੰਧ ਬਿੰਧ ਨਗਿੰਦ੍ਰ ॥**
**ਕਈ ਮੱਛ ਕੱਛ ਫਨਿੰਦ੍ਰ ॥**
**ਕਈ ਦੇਵਿ ਆਦਿ ਕੁਮਾਰ ॥**
**ਕਈ ਕ੍ਰਿਸ਼ਨ ਬਿਸ਼ਨ ਅਵਤਾਰ ॥੯॥੩੯॥**

**ਪਦ ਅਰਥ** : ਸਿੰਧ-ਸਮੁੰਦਰ। ਬਿੰਧ-ਪਹਾੜ। ਨਗਿੰਦ੍ਰ-ਪਹਾੜਾਂ ਦਾ ਰਾਜਾ ਸੁਮੇਰ। ਮੱਛ-ਮੱਛ ਅਵਤਾਰ। ਕੱਛ-ਕਛੂ ਅਵਤਾਰ। ਫਨਿੰਦ੍ਰ-ਸ਼ੇਸ਼ਨਾਗ। ਦੇਵਿ-ਦੇਵੀਆਂ। ਕੁਮਾਰ-ਰਾਜੇ।

**ਅਰਥ** : ਕਈ ਸਮੁੰਦਰ ਪਹਾੜ ਅਤੇ ਸੁਮੇਰ ਹਨ, ਕਈ ਮੱਛ ਕੱਛ ਅਤੇ ਸ਼ੇਸ਼ਨਾਗ ਹਨ, ਕਈ ਦੇਵੀਆਂ ਅਤੇ ਸਨਕ ਸਨੰਦਨ ਸਨਤ ਕੁਮਾਰ ਹਨ, ਕ੍ਰਿਸ਼ਨ ਵਿਸ਼ਨੂੰ ਦੇ ਅਵਤਾਰ ਹਨ।੯।੩੯।

**ਕਈ ਇੰਦ੍ਰ ਬਾਰ-ਬੁਹਾਰ ॥**
**ਕਈ ਬੇਦ ਅਉ ਮੁਖਚਾਰ ॥**
**ਕਈ ਰੁੱਦ੍ਰ ਛੁੱਦ੍ਰ ਸਰੂਪ ॥**

**ਕਈ ਰਾਮ ਕ੍ਰਿਸ਼ਨ ਅਨੂਪ ॥੧੦॥੪੦॥**

**ਪਦ ਅਰਥ** : ਬਾਰਬੁਹਾਰ-ਝਾੜੂ ਬਰਦਾਰ। ਮੁਖਚਾਰ-ਬ੍ਰਹਮਾ। ਰੁੱਦ੍ਰ-ਸ਼ਿਵ। ਛੁੱਦ੍ਰ-ਤੁੱਛ। ਅਨੂਪ-ਸੁੰਦਰ।

**ਅਰਥ** : ਕਈ ਇੰਦਰ ਝਾੜੂ ਬਰਦਾਰ ਹਨ, ਕਈ ਵੇਦ ਅਤੇ ਬ੍ਰਹਮਾ ਹਨ, ਕਈ ਸ਼ਿਵ ਜੀ ਤੁੱਛ ਸਰੂਪ ਵਾਲੇ ਹਨ, ਕਈ ਰਾਮ (ਜੀ) ਕ੍ਰਿਸ਼ਨ ਜੀ ਸੁੰਦਰ ਰੂਪ ਵਾਲੇ ਹਨ ।੧੦ ।੪੦।

**ਕਈ ਕੋਕ ਕਾਬ ਭਣੰਤ ॥**
**ਕਈ ਬੇਦ ਭੇਦ ਕਹੰਤ ॥**
**ਕਈ ਸਾਸਤ੍ਰ ਸਿੰਮ੍ਰਿਤਿ ਬਖਾਨ ॥**
**ਕਹੂੰ ਕਥਤ ਹੀ ਸੁ ਪੁਰਾਨ ॥੧੧॥੪੧॥**

**ਪਦ ਅਰਥ** : ਕੋਕ-ਕਾਮ ਸ਼ਾਸਤਰ ਦਾ ਕਰਤਾ। ਕਾਬ-ਕਾਵਿ। ਭਣੰਤ-ਪੜ੍ਹਦੇ ਹਨ। ਬਖਾਨ-ਵਖਿਆਨ ਕਰਦੇ ਹਨ। ਪੁਰਾਨ-ਪੁਰਾਣ।

**ਅਰਥ** : ਕਈ ਕੋਕ ਕਾਵਿ ਨੂੰ ਉਚਾਰਦੇ ਹਨ, ਕਈ ਵੇਦਾਂ ਦੇ ਭੇਦ ਦਸਣ ਵਾਲੇ ਹਨ, ਕਈ ਸਿਮ੍ਰਤੀਆਂ ਤੇ ਸ਼ਾਸਤਰਾਂ ਦੇ ਟੀਕਾਕਾਰ ਹਨ, (ਕਈ) ਕਿਤੇ ਪੁਰਾਨਾਂ ਦੀ ਕਥਾ ਕਰ ਰਹੇ ਹਨ।੧੧ ।੪੧।

**ਕਈ ਅਗਨ ਹੋਤ੍ਰ ਕਰੰਤ ॥**
**ਕਈ ਉਰਧ ਤਾਪ ਦੁਰੰਤ ॥**
**ਕਈ ਉਰਧ-ਬਾਹੁ ਸੰਨਿਆਸ ॥**
**ਕਹੂੰ ਜੋਗ ਭੇਸ ਉਦਾਸ ॥੧੨॥੪੨॥**

**ਪਦ ਅਰਥ** : ਹੋਤ੍ਰ-ਹੋਮ। ਉਰਧ-ਖੜੇ ਹੋ ਕੇ। ਦੁਰੰਤ-ਕਠਨ। ਉਰਧ-ਉਚੀ ਬਾਂਹ ਕਰਕੇ ਤਪ ਕਰਨ ਵਾਲਾ। ਸੰਨਿਆਸ-ਸੰਨਿਆਸੀ।

**ਅਰਥ** : ਕਈ ਹੋਮ ਕਰਦੇ ਹਨ, ਕਈ ਖੜ੍ਹਾ ਹੋ ਕੇ ਕਠਨ ਤਪ ਕਰਦੇ ਹਨ, ਕਈ ਉਚੀਆਂ ਬਾਹਵਾਂ ਰੱਖਣ ਵਾਲੇ ਅਤੇ ਕਈ ਸੰਨਿਆਸੀ ਹਨ (ਅਤੇ ਕਈ) ਕਿਤੇ ਜੋਗੀਆਂ ਅਤੇ ਉਦਾਸੀਆਂ ਦੇ ਭੇਸ ਧਾਰਨ ਵਾਲੇ ਹਨ ।੧੨ ।੪੩।

**ਕਹੂੰ ਨਿਵਲੀ ਕਰਮ ਕਰੰਤ ॥**
**ਕਹੂੰ ਪਉਨ-ਅਹਾਰ ਦੁਰੰਤ ॥**
**ਕਹੂੰ ਤੀਰਥ ਦਾਨ ਅਪਾਰ ॥**
**ਕਹੂੰ ਜੱਗ ਕਰਮ ਉਦਾਰ ॥੧੩॥੪੩॥**

**ਪਦ ਅਰਥ** : ਨਿਵਲੀ-ਇਹ ਯੋਗ ਕਿਰਿਆ ਕਰਨ ਵਾਲੇ, ਦੋਵੇਂ ਕੰਨ ਨੀਵੇ ਕਰ ਪਿੱਠ ਦਾ ਵੱਲ ਕੱਢ ਕੇ ਸਿਧੇ ਬੈਠਦੇ ਹਨ ਅਤੇ ਸੁਆਸਾਂ ਨਾਲ ਪੇਟ ਨੂੰ ਹਲਾਉਂਦੇ ਹਨ ਜਿਸ ਤਰ੍ਹਾਂ ਕਿ ਦਹੀਂ ਵਿੱਚ ਮਧਾਣੀ ਨਾਲ ਦਹੀਂ ਨੂੰ ਰਿੜਕਿਆ ਜਾਂਦਾ ਹੈ। ਦੁਰੰਤ-ਜਿਸ ਦਾ ਅੰਤ ਪਾਉਣਾ ਔਖਾ ਹੋਵੇ।

**ਅਰਥ** : ਕਿਤੇ ਨਿਉਲੀ ਕਰਮ ਕਰਦੇ ਹਨ, ਕਿਤੇ ਬੇਅੰਤ ਪਉਣ ਅਹਾਰੀ ਹਨ, ਕਿਤੇ ਤੀਰਥਾਂ ਤੇ ਜਾ ਕੇ ਬੇਅੰਤ ਦਾਨ ਕਰਨ ਵਾਲੇ ਹਨ, ਕਿਤੇ ਜਗ ਆਦਿਕ ਕਰਮਾਂ ਵਿੱਚ ਰੁੱਝੇ ਹੋਏ ਹਨ।੧੩।੪੩।

**ਕਹੂੰ ਅਗਨ ਹੋਤ੍ਰ ਅਨੂਪ ॥**
**ਕਹੂੰ ਨਿਆਇ ਰਾਜ ਬਿਭੂਤ ॥**
**ਕਹੂੰ ਸਾਸਤ੍ਰ ਸਿਮ੍ਰਿਤਿ ਰੀਤਿ ॥**
**ਕਹੂ ਬੇਦ ਸਿਉ ਬਿਪ੍ਰੀਤਿ ॥੧੪॥੪੪॥**

**ਪਦ ਅਰਥ** : ਨਿਆਇ-ਇਨਸਾਫ਼, ਨਿਆਂ। ਬਿਭੂਤ-ਰਾਜ ਬਿਭੂਤੀ, ਸੰਪਦਾ, ਬਿਧੀ। ਬਿਪ੍ਰੀਤਿ-ਉਲਟ।

**ਅਰਥ** : ਕਿਤੇ ਅਤੀ ਸੁੰਦਰ ਹੋਮ ਹੋ ਰਿਹਾ ਹੈ, ਕਿਤੇ ਰਾਜ ਸੰਪਦਾ ਨੂੰ ਪਾ ਕੇ ਨਿਆਂ ਕੀਤਾ ਜਾ ਰਿਹਾ ਹੈ। ਕਿਤੇ ਸ਼ਾਸਤਰਾਂ ਤੇ ਸਿਮਰਤੀਆਂ ਦੀਆਂ ਰੀਤਾਂ (ਰਸਮਾਂ) ਹੋ ਰਹੀਆਂ ਹਨ, ਕਿਤੇ ਵੇਦਾਂ ਨਾਲੋਂ ਬੇ-ਪ੍ਰਤੀਤੀ ਹੋ ਰਹੀ ਹੈ।੧੪।੪੪।

**ਕਈ ਦੇਸਿ ਦੇਸਿ ਫਿਰੰਤ ॥**
**ਕਈ ਏਕ ਠੌਰ ਇਸਥੰਤ ॥**
**ਕਹੂ ਕਰਤ ਜਲ ਮਹਿ ਜਾਪ ॥**

**ਕਹੂੰ ਸਹਤ ਤਨ ਪਰ ਤਾਪ ॥੧੫॥੪੫॥**

**ਪਦ ਅਰਥ** : ਇਸਥੰਤ-ਬੈਠੇ ਹਨ। ਸਹਤ-ਸਹਾਰਦੇ ਹਨ। ਤਾਪ-ਦੁੱਖ।

**ਅਰਥ** : ਕਈ ਦੇਸ਼ਾਂ ਵਿੱਚ ਫਿਰਦੇ ਹਨ, ਕਈ ਇਕ ਥਾਂ ਤੇ ਬੈਠੇ ਹੋਏ ਹਨ, (ਕਈ) ਕਿਤੇ ਪਾਣੀ ਵਿੱਚ ਜਾਪ ਕਰਦੇ ਹਨ, ਕਿਤੇ ਸਰੀਰ ਉਤੇ ਤਪਾਂ ਦੀ ਗਰਮੀ ਸਹਾਰਦੇ ਹਨ।੧੫।੪੫।

**ਕਹੂੰ ਬਾਸ ਬਨਹਿ ਕਰੰਤ ॥**
**ਕਹੂੰ ਤਾਪ ਤਨਹਿ ਸਹੰਤ ॥**
**ਕਹੂੰ ਗ੍ਰਿਹਸਤ ਧਰਮ ਅਪਾਰ ॥**
**ਕਹੂੰ ਰਾਜ ਰੀਤਿ ਉਦਾਰ ॥੧੬॥੪੬॥**

**ਪਦ ਅਰਥ** : ਬਾਸ-ਨਿਵਾਸ। ਬਨਹਿ-ਜੰਗਲਾਂ ਵਿੱਚ। ਤਨਹਿ-ਸਰੀਰ ਉਤੇ। ਉਦਾਰ-ਉਦਾਰ ਚਿਤ, ਦਾਨੀ।

**ਅਰਥ** : ਕਿਤੇ (ਕੋਈ) ਜੰਗਲਾਂ ਵਿੱਚ ਵਾਸਾ ਕਰ ਰਿਹਾ ਹੈ, ਕਿਤੇ ਸਰੀਰ ਉਤੇ ਦੁੱਖ ਸਹਾਰ ਰਿਹਾ ਹੈ, ਕਿਤੇ (ਕੋਈ) ਗ੍ਰਿਹਸਤ ਧਰਮ ਵਿੱਚ ਵਿਚਰ ਰਿਹੇ ਹਨ, ਉਹ ਇਕ ਨਹੀਂ ਅਪਾਰ ਹਨ, ਕਿਤੇ ਰਾਜਨੀਤੀ ਵਿੱਚ (ਪਰਵਿਰਤ ਪਰ) ਉਦਾਰਚਿਤ (ਭਾਵ ਦਾਨੀ) ਹਨ।੧੬।੪੬।

**ਕਹੂੰ ਰੋਗ ਰਹਤ ਅਭਰਮ ॥**
**ਕਹੂੰ ਕਰਮ ਕਰਤ ਅਕਰਮ ॥**
**ਕਹੂੰ ਸੇਖ ਬ੍ਰਹਮ ਸਰੂਪ ॥**
**ਕਹੂੰ ਨੀਤਿ ਰਾਜ ਅਨੂਪ ॥੧੭॥੪੭॥**

**ਪਦ ਅਰਥ** : ਅਭਰਮ-ਭਰਮ ਤੋਂ ਬਿਨਾ। ਅਕਰਮ-ਨਾ ਕੀਤੇ ਜਾਣ ਵਾਲੇ ਕਰਮ। ਸੇਖ-ਸੱਯਦ, ਹਿੰਦੂ ਤੋਂ ਮੁਸਲਮਾਨ ਬਣਨ ਵਾਲੇ ਨੂੰ ਵੀ ਸ਼ੇਖ ਆਖਦੇ ਹਨ।

**ਅਰਥ** : ਕਿਤੇ ਰੋਗਾਂ ਤੋਂ ਰਹਿਤ ਅਤੇ ਭਰਮਾਂ ਤੋਂ ਰਹਿਤ ਹਨ, ਕਿਤੇ ਨਾ ਜਾਣ ਵਾਲੇ ਕੰਮ ਕਰ ਰਹੇ ਹਨ, ਕਿਤੇ ਸ਼ੇਖ ਅਤੇ ਬ੍ਰਹਮ ਸਰੂਪ

ਵਾਲਾ ਹੈ, ਕਿਤੇ ਸੁੰਦਰ ਰਾਜ ਤੇ ਰਾਜਨੀਤੀ ਹੈ।੧੭।੪੭।

**ਕਹੂੰ ਰੋਗ ਸੋਗ ਬਿਹੀਨ ॥**
**ਕਹੂੰ ਏਕ ਭਗਤਿ ਅਧੀਨ ॥**
**ਕਹੂੰ ਰੰਕ ਰਾਜ ਕੁਮਾਰ ॥**
**ਕਹੂੰ ਬੇਦ ਬਿਆਸ ਅਵਤਾਰ ॥੧੮॥੪੮॥**

**ਪਦ ਅਰਥ** : ਰੰਕ-ਕੰਗਾਲ। ਕੁਮਾਰ-ਕੰਵਰ, ਸ਼ਹਿਜ਼ਾਦਾ।

**ਅਰਥ** : ਕਿਤੇ ਦੁੱਖਾਂ ਕਲੇਸ਼ਾਂ ਤੋਂ ਬਿਨਾ ਹੈ, ਕਿਤੇ ਕੇਵਲ ਭਗਤ ਦੇ ਅਧੀਨ (ਅਨੁਸਾਰੀ) ਹੈ, ਕਿਤੇ ਕੰਗਲਾ ਅਤੇ ਕਿਤੇ ਸ਼ਹਿਜ਼ਾਦਾ ਹੈ, ਕਿਤੇ ਬੇਦ ਬਿਆਸ ਦਾ ਅਵਤਾਰ ਹੈ।੧੮।੪੮।

**ਕਈ ਬ੍ਰਹਮ ਬੇਦ ਰਟੰਤ ॥**
**ਕਈ ਸੇਖ ਨਾਮ ਉਚਰੰਤ ॥**
**ਬੈਰਾਗਿ ਕਹੂੰ ਸੰਨਿਆਸਿ ॥**
**ਕਹੂੰ ਫਿਰਤ ਰੂਪ ਉਦਾਸਿ ॥੧੯॥੪੯॥**

**ਪਦ ਅਰਥ** : ਰਟੰਤ-ਰਟਦ, ਪੜ੍ਹਦੇ ਹਨ।

**ਅਰਥ** : ਕਈ ਬ੍ਰਹਮਾ ਵੇਦਾਂ ਨੂੰ ਪੜ੍ਹਦੇ ਹਨ, ਕਈ ਸ਼ੇਖ ਨਾਮ ਨੂੰ ਉਚਾਰਦੇ ਹਨ, ਕਿਤੇ ਬੈਰਾਗੀ ਕਿਤੇ ਸੰਨਿਆਸੀ ਹੈ, ਕਿਤੇ ਕੋਈ ਉਦਾਸੀ ਵਾਲਾ ਰੂਪ ਧਾਰ ਕੇ ਫਿਰ ਰਿਹਾ ਹੈ।੧੯।੪੯।

**ਸਭ ਕਰਮ ਫੋਕਟ ਜਾਨ ॥**
**ਸਭ ਧਰਮ ਨਿਹਫਲ ਮਾਨ ॥**
**ਬਿਨੁ ਏਕ ਨਾਮ ਅਧਾਰ ॥**
**ਸਭ ਕਰਮ, ਭਰਮ ਬਿਚਾਰ ॥੨੦॥੫੦॥**

**ਪਦ ਅਰਥ**:ਫੋਕਟ-ਫੋਕੇ,ਫਜ਼ੂਲ। ਨਿਹਫਲ-ਵਿਅਰਥ, ਨਿਕੰਮਾ।

**ਅਰਥ** : (ਇਹ ਉਪ੍ਰੋਕਤ ਦੱਸੇ) ਸਾਰੇ ਕਰਮ ਫੋਕੇ ਜਾਣੋ, ਇਨ੍ਹਾਂ ਸਭ ਧਰਮਾਂ ਨੂੰ ਬੇਅਰਥ ਮੰਨੋ, ਇਕ ਨਾਮ ਦੇ ਆਧਾਰ ਤੋਂ ਬਿਨਾ ਸਾਰੇ

ਕਰਮਾਂ ਨੂੰ ਭਰਮ ਸਮਝੋ ।੨੦।੫੦।

**ਤ੍ਵਪ੍ਰਸਾਦਿ ॥ ਲਘੁ ਨਿਰਾਜ ਛੰਦ ॥**

**ਜਲੇ ਹਰੀ ॥ ਥਲੇ ਹਰੀ ॥**

**ਉਰੇ ਹਰੀ ॥ ਬਨੇ ਹਰੀ ॥੧॥੫੧॥**

**ਪਦ ਅਰਥ** : ਜਲੇ-ਪਾਣੀ ਵਿੱਚ। ਥਲੇ-ਰੇਤਲੀ ਧਰਤੀ ਤੇ। ਉਰੇ-ਹਿਰਦੇ ਵਿੱਚ। ਬਨੇ-ਜੰਗਲਾਂ ਵਿੱਚ।

**ਅਰਥ** : ਪਾਣੀ ਵਿੱਚ ਹਰੀ ਹੈ, ਰੇਤਲੀ ਥਾਂ ਵਿੱਚ ਹਰੀ ਹੈ, ਹਿਰਦੇ ਵਿੱਚ ਹਰੀ ਹੈ, ਜੰਗਲਾਂ ਵਿੱਚ ਹਰੀ ਹੈ ।੧।੫੧।

**ਗਿਰੇ ਹਰੀ ॥ ਗੁਫੇ ਹਰੀ ॥**

**ਛਿਤੇ ਹਰੀ ॥ ਨਭੇ ਹਰੀ ॥੨॥੫੨॥**

**ਪਦ ਅਰਥ** : ਗਿਰੇ-ਪਹਾੜਾਂ ਵਿੱਚ। ਗੁਫੇ-ਕੰਦਰਾਂ ਵਿੱਚ। ਛਿਤੇ-ਧਰਤੀ ਵਿੱਚ। ਨਭੇ-ਆਕਾਸ਼ ਵਿੱਚ।

**ਅਰਥ** : ਪਹਾੜਾਂ ਵਿਚ ਹਰੀ ਹੈ, ਗੁਫਾ ਵਿੱਚ ਹਰੀ ਹੈ, ਧਰਤੀ ਵਿੱਚ ਹਰੀ ਹੈ, ਆਕਾਸ਼ ਵਿੱਚ ਹਰੀ ਹੈ ।੨।੫੨।

**ਈਹਾਂ ਹਰੀ ॥ ਊਹਾਂ ਹਰੀ ॥**

**ਜ਼ਿਮੀਂ ਹਰੀ ॥ ਜ਼ਮਾਂ ਹਰੀ ॥੩॥੫੩॥**

**ਪਦ ਅਰਥ** : ਈਹਾਂ-ਇਹ (ਮਾਤ ਲੋਕ)। ਊਹਾਂ-ਉਹ ਪਰਲੋਕ। ਜ਼ਿਮੀਂ-ਜ਼ਮੀਨ। ਜ਼ਮਾਂ-ਆਸਮਾਨ।

**ਅਰਥ** : ਇਥੇ (ਇਸ ਲੋਕ ਵਿੱਚ) ਹਰੀ ਹੈ, ਉਥੇ (ਪਰਲੋਕ) ਵਿੱਚ ਹਰੀ ਹੈ, ਜ਼ਮੀਨ ਵਿੱਚ ਹਰੀ ਹੈ,ਆਸਮਾਨ ਵਿੱਚ ਹਰੀ ਹੈ ।੩।੫੩।

**ਅਲੇਖ ਹਰੀ ॥ ਅਭੇਖ ਹਰੀ ॥**

**ਅਦੋਖ ਹਰੀ ॥ ਅਦ੍ਵੈਖ ਹਰੀ ॥੪॥੫੪॥**

**ਪਦ ਅਰਥ** : ਅਲੇਖ-ਲੇਖ ਤੋਂ ਰਹਿਤ। ਅਭੇਖ-ਭੇਖ ਤੋਂ ਰਹਿਤ। ਅਦੋਖ-ਪ੍ਰੇਮ ਤੋਂ ਰਹਿਤ। ਅਦ੍ਵੈਖ-ਈਰਖਾ ਤੋਂ ਰਹਿਤ।

**ਅਰਥ** : ਹਰੀ ਲੇਖਾਂ ਤੋਂ ਰਹਿਤ ਹੈ, ਹਰੀ ਭੇਖਾਂ ਤੋਂ ਰਹਿਤ ਹੈ,

ਹਰੀ ਦੋਖਾਂ ਤੋਂ ਰਹਿਤ ਹੈ, ਹਰੀ ਈਰਖਾ ਦ੍ਵੈਤ ਤੋਂ ਰਹਿਤ ਹੈ।

**ਅਕਾਲ ਹਰੀ ॥ ਅਪਾਲ ਹਰੀ ॥**
**ਅਛੇਦ ਹਰੀ ॥ ਅਭੇਦ ਹਰੀ ॥੫॥੫੫॥**

**ਪਦ ਅਰਥ** : ਅਕਾਲ-ਮੌਤ ਤੋਂ ਰਹਿਤ। ਅਪਾਲ-ਪਾਲਣ ਤੋਂ ਰਹਿਤ। ਅਛੇਦ-ਛੇਦ (ਨੁਕਸ) ਤੋਂ ਰਹਿਤ। ਅਭੇਦ-ਭੇਦ ਤੋਂ ਰਹਿਤ।

**ਅਰਥ** : ਹਰੀ ਮੌਤ ਤੋਂ ਰਹਿਤ ਹੈ, ਹਰੀ ਪਾਲਨਾ ਤੋਂ ਰਹਿਤ ਹੈ (ਪਾਲਨਾ ਕਰਨ ਵਾਲਾ ਹੈ), ਹਰੀ ਛੇਦ ਤੋਂ ਰਹਿਤ ਹੈ, ਹਰੀ ਭੇਦ ਤੋਂ ਰਹਿਤ ਹੈ।੫।੫੫।

**ਅਜੰਤ੍ਰ ਹਰੀ ॥ ਅਮੰਤ੍ਰ ਹਰੀ ॥**
**ਸੁਤੇਜ ਹਰੀ ॥ ਅਤੰਤ੍ਰ ਹਰੀ ॥੬॥੫੬॥**

**ਪਦ ਅਰਥ** :ਅਜੰਤ੍ਰ-ਤੰਤ੍ਰਾਂ ਤੋਂ ਰਹਿਤ। ਅਮੰਤ੍ਰ-ਮੰਤ੍ਰਾਂ ਤੋਂ ਰਹਿਤ। ਸੁਤੇਜ-ਸ੍ਰੇਸ਼ਟ ਤੇਜ ਵਾਲਾ। ਅਤੰਤ੍ਰ-ਤੰਤ੍ਰਾਂ ਤੋਂ ਰਹਿਤ।

**ਅਰਥ** : ਹਰੀ ਜੰਤ੍ਰਾਂ ਤੋਂ ਰਹਿਤ ਹੈ, ਹਰੀ ਮੰਤ੍ਰਾਂ ਤੋਂ ਰਹਿਤ ਹੈ, ਹਰੀ ਚੰਗੇ ਤੇਜ (ਪ੍ਰਤਾਪ) ਵਾਲਾ ਹੈ, ਹਰੀ ਤੰਤ੍ਰਾਂ ਤੋਂ ਰਹਿਤ ਹੈ।੬।੫੬।

**ਅਜਾਤਿ ਹਰੀ ॥ ਅਪਾਤਿ ਹਰੀ ॥**
**ਅਮਿਤ੍ਰ ਹਰੀ ॥ ਅਮਾਤ ਹਰੀ ॥੭॥੫੭॥**

**ਪਦ ਅਰਥ** : ਅਜਾਤਿ-ਜਨਮ ਤੋਂ ਰਹਿਤ। ਅਪਾਤਿ-ਮੌਤ ਤੋਂ ਰਹਿਤ। ਅਮਿਤ੍ਰ-ਮਿੱਤਰ ਤੋਂ ਰਹਿਤ। ਅਮਾਤ-ਮਾਤਾ ਤੋਂ ਬਿਨਾ।

**ਅਰਥ** : ਹਰੀ ਜਨਮ ਤੋਂ ਰਹਿਤ ਹੈ, ਹਰੀ ਮਰਨ ਤੋਂ ਰਹਿਤ ਹੈ। ਹਰੀ ਮਿੱਤਰ ਤੋਂ ਰਹਿਤ ਹੈ, ਹਰੀ ਮਾਤਾ ਤੋਂ ਰਹਿਤ ਹੈ।੭।੫੭।

**ਅਰੋਗ ਹਰੀ ॥ ਅਸੋਕ ਹਰੀ ॥**
**ਅਭਰਮ ਹਰੀ ਅਕਰਮ ਹਰੀ ॥੮॥੫੮॥**

**ਪਦ ਅਰਥ** :ਅਸੋਕ-ਚਿੰਤਾ, ਸੋਗ਼ ਤੋਂ ਰਹਿਤ। ਅਭਰਮ-ਭਰਮਾ ਤੋਂ ਰਹਿਤ। ਅਕਰਮ-ਕਰਮਾਂ ਤੋਂ ਰਹਿਤ।

**ਅਰਥ** : ਹਰੀ ਰੋਗਾਂ ਤੋਂ ਰਹਿਤ ਹੈ, ਹਰੀ ਸੋਗਾਂ ਤੋਂ ਰਹਿਤ ਹੈ,

ਹਰੀ ਭਰਮਾਂ ਤੋਂ ਰਹਿਤ ਹੈ, ਹਰੀ ਕਰਮਾਂ ਤੋਂ ਰਹਿਤ ਹੈ।੮।੫੮।

**ਅਜੈ ਹਰੀ ॥ ਅਭੈ ਹਰੀ ॥**

**ਅਭੇਦ ਹਰੀ ॥ ਅਛੇਦ ਹਰੀ ॥੯॥੫੯॥**

**ਅਰਥ** : ਹਰੀ ਜਿਤਿਆ ਨਹੀਂ ਜਾ ਸਕਦਾ, ਹਰੀ ਡਰ ਤੋਂ ਰਹਿਤ ਹੈ। ਹਰੀ ਭੇਦ ਤੋਂ ਰਹਿਤ ਹੈ,. ਹਰੀ ਛੇਦ ਤੋਂ ਰਹਿਤ ਹੈ।੯।੫੯।

**ਅਖੰਡ ਹਰੀ ॥ ਅਭੰਡ ਹਰੀ ॥**

**ਅਡੰਡ ਹਰੀ ॥ ਪ੍ਰਚੰਡ ਹਰੀ ॥੧੦॥੬੦॥**

**ਅਰਥ** : ਹਰੀ ਵੰਡਿਆ ਨਹੀਂ ਜਾ ਸਕਦਾ, ਹਰੀ ਭੰਡਿਆ ਨਹੀਂ ਜਾ ਸਕਦਾ। ਹਰੀ ਦੰਡ ਤੋਂ ਰਹਿਤ ਹੈ, ਹਰੀ ਪ੍ਰਕਾਸ਼ਮਾਨ ਹੈ।੧੦।੬੦।

**ਅਤੇਵ ਹਰੀ ॥ ਅਭੇਵ ਹਰੀ ॥**

**ਅਜੇਵ ਹਰੀ ॥ ਅਛੇਵ ਹਰੀ ॥੧੧॥੬੧॥**

**ਪਦ ਅਰਥ** : ਅਤੇਵ-ਬਹੁਤ ਵੱਡਾ। ਅਜੇਵ-ਅਹਾਰ ਤੋਂ ਰਹਿਤ। ਅਛੇਵ-ਛੇਦਣ ਤੋਂ ਰਹਿਤ।

**ਅਰਥ** : ਹਰੀ ਬਹੁਤ ਵੱਡਾ ਹੈ, ਹਰੀ ਭੇਦ ਤੋਂ ਰਹਿਤ ਹੈ। ਹਰੀ ਅਹਾਰ ਤੋਂ ਰਹਿਤ ਹੈ, ਹਰੀ ਛੇਦ ਤੋਂ ਰਹਿਤ ਹੈ।੧੧।੬੧।

**ਭਜੋ ਹਰੀ ॥ ਥਪੋ ਹਰੀ ॥**

**ਤਪੋ ਹਰੀ ॥ ਜਪੋ ਹਰੀ ॥੧੨॥੬੨॥**

**ਪਦ ਅਰਥ** : ਥਪੋ-ਪੂਜੋ।

**ਅਰਥ** : ਹਰੀ ਦਾ ਭਜਨ ਕਰੋ, ਹਰੀ ਦੀ ਪੂਜਾ ਕਰੋ। ਹਰੀ ਦਾ ਤਪ ਕਰੋ, ਹਰੀ ਦਾ ਜਾਪ ਕਰੋ।੧੨।੬੨।

**ਜਲਸ ਤੁਹੀ ॥ ਥਲਸ ਤੁਹੀ ॥**

**ਨਦਿਸ ਤੁਹੀ ॥ ਨਦਸ ਤੁਹੀ ॥੧੩॥੬੩॥**

**ਪਦ ਅਰਥ** : ਜਲਸ-ਜਲਾਂ ਵਿੱਚ।

**ਅਰਥ** : (ਹੇ ਹਰੀ !) ਤੂੰ ਹੀ ਜਲ ਦਾ (ਆਸਰਾ) ਹੈਂ, ਤੂੰ ਹੀ ਥਲ ਦਾ (ਆਸਰਾ) ਹੈਂ, ਤੂੰ ਹੀ ਨਦੀਆਂ ਦਾ (ਕਰਤਾ) ਹੈਂ, ਤੂੰ ਹੀ

ਦਰਿਆਵਾਂ ਦਾ (ਕਰਤਾ) ਹੈਂ।੧੩।੬੩।

**ਬ੍ਰਿਛਸ ਤੁਹੀ ॥ ਪਤਸ ਤੁਹੀ ॥**
**ਛਿਤਸ ਤੁਹੀ ॥ ਉਰਧਸ ਤੁਹੀ ॥੧੪॥੬੪॥**

**ਪਦ ਅਰਥ** : ਪਤਸ-ਪੱਤਿਆਂ ਵਿੱਚ। ਛਿਤਸ-ਧਰਤੀ ਵਿੱਚ। ਉਰਧਸ-ਆਕਾਸ਼ ਵਿੱਚ।

**ਅਰਥ** : ਤੂੰ ਹੀ ਦਰਖਤਾਂ ਦਾ (ਪ੍ਰਾਣ ਰੂਪ) ਹੈਂ, ਤੂੰ ਹੀ ਪੱਤਿਆਂ ਦਾ (ਪ੍ਰਾਣ ਰੂਪ) ਹੈਂ, ਤੂੰ ਹੀ ਧਰਤੀ ਦੀ (ਜਿੰਦ ਜਾਨ) ਹੈਂ, ਤੂੰ ਹੀ ਆਕਾਸ਼ ਦਾ (ਮੂਲ ਰੂਪ) ਹੈਂ।੧੪।੬੪।

**ਭਜਸ ਤੁਅੰ ॥ ਭਜਸ ਤੁਅੰ ॥**
**ਰਟਸ ਤੁਅੰ ॥ ਠਟਸ ਤੁਅੰ ॥੧੫॥੬੫॥**

**ਪਦ ਅਰਥ** : ਠਟਸ-ਸੰਕਲਪ ਕਰਨਾ।

**ਅਰਥ** : (ਮੈਂ) ਤੈਨੂੰ ਸਿਮਰਦਾ ਹਾਂ, (ਮੈਂ) ਤੈਨੂੰ ਸਿਮਰਦਾ ਹਾਂ, (ਮੈਂ) ਤੈਨੂੰ ਹੀ ਰਟਦਾ (ਜਪਦਾ) ਹਾਂ, (ਮੈਂ)ਤੈਨੂੰ ਹੀ ਪੂਜਦਾ ਹਾਂ।੧੫।੬੫।

**ਜ਼ਿਮੀ ਤੁਹੀ ॥ ਜ਼ਮਾਂ ਤੁਹੀ ॥**
**ਮਕੀਂ ਤੁਹੀ ॥ ਮਕਾਂ ਤੁਹੀ ॥੧੬॥੬੬॥**

**ਅਰਥ** : ਜ਼ਮੀਨ ਵਿੱਚ ਤੂੰ ਹੀ ਹੈਂ, ਅਸਮਾਨ ਵ੍ਵਿੱਚ ਭੀ ਤੂੰ ਹੀ ਹੈਂ, ਤੂੰ ਹੀ ਮਕਾਨ ਵਾਲਾ ਹੈਂ, ਤੂੰ ਹੀ ਸਥਾਨ ਹੈਂ।੧੬।੬੬।

**ਅਭੂ ਤੁਹੀ ॥ ਅਭੈ ਤੁਹੀ ॥**
**ਅਛੂ ਤੁਹੀ ॥ ਅਛੈ ਤੁਹੀ ॥੧੭॥੬੭॥**

**ਅਰਥ** : ਤੂੰ ਤੱਤਾਂ ਤੋਂ ਰਹਿਤ ਹੈਂ, ਤੂੰ ਡਰ ਤੋਂ ਰਹਿਤ ਹੈਂ, ਤੂੰ ਛੋਹ ਤੋਂ ਰਹਿਤ ਹੈਂ, ਤੂੰ ਨਾਸ ਤੋਂ ਰਹਿਤ ਹੈਂ।੧੭।੬੭।

**ਜਤਸ ਤੁਹੀ ॥ ਬ੍ਰਤਸ ਤੁਹੀ ॥**
**ਗਤਸ ਤੁਹੀ ॥ ਮਤਸ ਤੁਹੀ ॥੧੮॥੬੮॥**

**ਪਦ ਅਰਥ** : ਜਤਸ-ਜਤੀ। ਬ੍ਰਤਸ-ਬ੍ਰਤਧਾਰੀ। ਗਤਸ-ਮੁਕਤੀ ਕਰਨ ਵਾਲਾ। ਮਤਸ-ਮਤ, ਧਰਮਾਂ ਵਾਲਾ।

**ਅਰਥ** : ਤੂੰ ਹੀ ਜਤਧਾਰੀ ਹੈਂ, ਤੂੰ ਹੀ ਬ੍ਰਤਧਾਰੀ ਹੈਂ। ਤੂੰ ਹੀ ਮੁਕਤੀ ਕਰਨ ਵਾਲਾ ਹੈਂ, ਤੂੰ ਹੀ ਮਤਾਂ (ਧਰਮਾਂ) ਵਾਲਾ ਹੈਂ ।੧੮ ।੬੮ ।

**ਤੁਹੀ ਤੁਹੀ ॥ ਤੁਹੀ ਤੁਹੀ ॥**
**ਤੁਹੀ ਤੁਹੀ ॥ ਤੁਹੀ ਤੁਹੀ ॥੧੯॥੬੯॥**

**ਅਰਥ** : ਤੂੰ ਹੀ ਹੈਂ, ਤੂੰ ਹੀ ਹੈਂ। ਤੂੰ ਹੀ ਹੈਂ, ਤੂੰ ਹੀ ਹੈਂ। ਤੂੰ ਹੀ ਹੈਂ, ਤੂੰ ਹੀ ਹੈਂ। ਤੂੰ ਹੀ ਹੈਂ, ਤੂੰ ਹੀ ਹੈਂ ।੧੯ ।੬੯ ।

**ਤੁਹੀ ਤੁਹੀ ॥ ਤੁਹੀ ਤੁਹੀ ॥**
**ਤੁਹੀ ਤੁਹੀ ॥ ਤੁਹੀ ਤੁਹੀ ॥੨੦॥੭੦॥**

**ਅਰਥ** : ਤੂੰ ਹੀ ਹੈਂ, ਤੂੰ ਹੀ ਹੈਂ। ਤੂੰ ਹੀ ਹੈਂ, ਤੂੰ ਹੀ ਹੈਂ। ਤੂੰ ਹੀ ਹੈਂ, ਤੂੰ ਹੀ ਹੈਂ। ਤੂੰ ਹੀ ਹੈਂ, ਤੂੰ ਹੀ ਹੈਂ ।੨੦ ।੭੦ ।

## ਤ੍ਵਪ੍ਰਸਾਦਿ ॥ ਕਬਿੱਤ ॥

**ਖੂਕ ਮਲਹਾਰੀ, ਗਜ ਗਦਹਾ ਬਿਭੂਤ ਧਾਰੀ,**
**ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ ॥**
**ਘੁਘੂ ਮਟ ਬਾਸੀ, ਲਗੇ ਡੋਲਤ ਉਦਾਸੀ ਮ੍ਰਿਗ**
**ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ ॥**
**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ,**
**ਬੰਦਰਾ ਸਦੀਵ ਪਾਂਇ ਨਾਂਗੇ ਈ ਫਿਰਤ ਹੈ ॥**
**ਅੰਗਨਾ ਅਧੀਨ, ਕਾਮ ਕ੍ਰੋਧ ਮੈ ਪ੍ਰਬੀਨ,**
**ਏਕ ਗਿਆਨ ਕੇ ਬਿਹੀਨ,**
**ਛੀਨ ਕੈਸੇ ਕੈ ਤਰਤ ਹੈ ॥ ੧ ॥ ੭੧ ॥**

**ਪਦ ਅਰਥ** : ਖੂਕ-ਸੂਰ। ਮਲਹਾਰੀ-ਗੰਦਗੀ ਖਾਣ ਵਾਲਾ। ਗਜ-ਹਾਥੀ। ਗਦਹਾ-ਖੋਤਾ। ਬਿਭੂਤ-ਸੁਆਹ ਮਲਣ ਵਾਲੇ। ਗਿਦੂਆ-ਬਿਜੂ। ਮਸਾਨ-ਸ਼ਮਸ਼ਾਨਘਾਟ। ਘੁਘੂ-ਉਲੂ। ਮਟ-ਮਠ। ਮ੍ਰਿਗ-ਹਿਰਨ। ਤਰਵਰ-ਦਰੱਖਤ। ਬਿੰਦ-ਬੀਰਜ। ਸਧੱਯਾ-ਸਾਧਣ ਵਾਲੇ। ਹੀਜ-ਹੀਜੜੇ।

ਬੰਦਰਾ-ਬਾਂਦਰ। ਅੰਗਨਾ-ਇਸਤਰੀ। ਪ੍ਰਬੀਨ-ਚਤੁਰ।

**ਅਰਥ** : (ਜੇ ਗੰਦੇ ਰਹਿਣ ਨਾਲ ਪਰਮਾਤਮਾ ਦੀ ਪ੍ਰਾਪਤੀ ਹੋਵੇ ਤਾਂ) ਸੂਰ ਗੰਦਗੀ ਖਾਣ ਵਾਲਾ, ਹਾਥੀ ਅਤੇ ਖੋਤਾ ਸੁਆਹ ਧਾਰਨ ਕਰਨ ਵਾਲੇ ਹਨ। (ਜੇ ਮਸਾਣਾਂ ਤੇ ਰਹਿਣ ਨਾਲ ਮਿਲੇ ਤਾਂ) ਬਿਜੂ ਸਦਾ ਮਸਾਣਾਂ ਵਿੱਚ ਹੀ ਵਾਸਾ ਕਰਦੇ ਹਨ। (ਜੇ ਉਦਾਸੀ ਹੋਇਆਂ ਮਿਲੇ ਤਾਂ) ਉਲੂ ਮੱਠਾਂ ਵਿੱਚ ਵਸਦੇ ਹਨ, ਹਿਰਨ ਉਦਾਸੀ ਵਿੱਚ ਡੋਲਦੇ ਫਿਰਦੇ ਹਨ। (ਜੇ ਚੁਪ ਸਾਧਿਆਂ ਮਿਲੇ ਤਾਂ) ਦਰਖਤ ਸਦਾ ਚੁਪ ਧਾਰੇ ਹੀ ਨਾਸ ਹੋ ਜਾਂਦੇ ਹਨ। (ਜੇ ਬਿੰਦ ਰੋਕਿਆਂ ਮਿਲੇ ਤਾਂ) ਬੀਰਜ ਦੇ ਸਾਧਣ ਵਾਲੇ ਹੀਜੜਿਆਂ ਨੂੰ ਵਡਿਆਈ ਦੇਣੀ ਚਾਹੀਦੀ ਹੈ। (ਜੇ ਨੰਗੇ ਫਿਰਿਆਂ ਮਿਲੇ ਤਾਂ) ਬੰਦਰ ਸਦਾ ਪੈਰੋਂ ਨੰਗੇ ਹੀ ਫਿਰਦੇ ਹਨ। (ਜਿਹੜੇ ਪੁਰਸ਼) ਇਸਤਰੀ ਦੇ ਅਧੀਨ ਅਤੇ ਕਾਮ ਕ੍ਰੋਧ ਵਿੱਚ ਚਤੁਰ ਹਨ, (ਉਹ) ਇਕ ਗਿਆਨ ਤੋਂ ਸਖਣੇ ਕਿਵੇਂ (ਭਵਜਲ ਤੋਂ) ਤਰ ਸਕਦੇ ਹਨ? (ਭਾਵ ਨਹੀਂ ਤਰ ਸਕਦੇ)।੧।੭੧।

**ਭੂਤ ਬਨਚਾਰੀ, ਛਿਤ-ਛਉਨਾ ਸਬੈ ਦੂਧਾਧਾਰੀ,**
**ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈ॥**
**ਤ੍ਰਿਣ ਕੇ ਭਛੱਯਾ, ਧਨ ਲੋਭ ਕੇ ਤਜੱਯਾ**
**ਤੇ ਤੋ ਗਊਅਨ ਕੇ ਜੱਯਾ, ਬ੍ਰਿਖਭਯਾ ਜਾਨੀਅਤੁ ਹੈ॥**
**ਨਭ ਕੇ ਓਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ,**
**ਬਗੁਲਾ, ਬਿੜਾਲ, ਬ੍ਰਿਕ ਧਿਆਨੀ ਠਾਨੀਅਤੁ ਹੈ॥**
**ਜੇਤੋ ਬਡੇ ਗਿਆਨੀ, ਤਿਨੋ ਜਾਨੀ ਪੈ ਬਖਾਨੀ ਨਾਹਿ,**
**ਐਸੇ ਨ ਪ੍ਰਪੰਚ ਮਨਿ ਭੂਲਿ ਆਨੀਅਤੁ ਹੈ॥੨॥੭੨॥**

**ਪਦ ਅਰਥ** : ਭੂਤ-ਭੂਤਨੇ। ਬਨਚਾਰੀ-ਜੰਗਲ ਵਿੱਚ ਵਿਚਰਨ ਵਾਲੇ। ਛਿਤ ਛਉਨਾ-ਛੋਟੇ ਬਾਲਕ। ਭੁਜੰਗ-ਸੱਪ। ਤ੍ਰਿਣ-ਘਾਹ। ਭਛੱਯਾ- ਖਾਣ ਵਾਲੇ। ਤਜੱਯਾ-ਤਿਆਗ ਵਾਲੇ। ਜੱਯਾ-ਬੱਚੇ। ਬ੍ਰਿਖਭਯਾ-ਬਲਦ। ਨਭ-ਪ੍ਰਕਾਸ਼। ਬਡੱਯਾ-ਵਡਿਆਈ, ਉਪਮਾ। ਬਿੜਾਲ-ਬਿੱਲਾ। ਬ੍ਰਿਕ- ਬਘਿਆੜ। ਪ੍ਰਪੰਚ-ਦਿਖਾਵਾ।

**ਅਰਥ** : (ਜੇ ਇਕਾਂਤਵਾਸੀ ਹੋਇਆਂ ਮਿਲੇ ਤਾਂ) ਭੂਤਨੇ ਬਨਾਂ ਵਿੱਚ ਵਿਚਰਨ ਵਾਲੇ ਹਨ। ਜੇ ਦੂਧਾਧਾਰੀ ਹੋਇਆਂ ਮਿਲੇ ਤਾਂ ਛੋਟੇ ਬਾਲਕ ਸਭ ਦੂਧਾਧਾਰੀ ਹਨ। (ਜੇ ਪੌਣ ਅਹਾਰੀ ਹੋਇਆਂ ਮਿਲੇ ਤਾਂ) ਪੌਣ ਦੇ ਅਹਾਰੀ ਸੱਪ ਜਾਣੇ ਜਾਂਦੇ ਹਨ। (ਜਿਹੜੇ) ਘਾਸ ਫੂਸ ਦੇ ਖਾਣ ਵਾਲੇ ਅਤੇ ਧਨ ਦਾ ਲੋਭ ਤਿਆਗਣ ਵਾਲੇ ਹਨ, ਉਹ ਤਾਂ ਗਊਆਂ ਦੇ ਬੱਚੇ ਬਲਦ ਹੀ ਮੰਨੇ ਜਾਂਦੇ ਹਨ। (ਸਿਧੀਆਂ ਦੀ ਸ਼ਕਤੀ ਨਾਲ) ਅਕਾਸ਼ ਵਿੱਚ ਉਡਣ ਵਾਲਿਆਂ ਨੂੰ ਪੰਛੀਆਂ ਨਾਲ ਉਪਮਾ ਦੇਣੀ ਚਾਹੀਦੀ ਹੈ। (ਇਸ ਤਰ੍ਹਾਂ) ਬਗਲਾ ਬਿਲਾ ਅਤੇ ਬਘਿਆੜ ਧਿਆਨੀ ਨਹੀਂ ਕਹੇ ਜਾ ਸਕਦੇ। ਜਿਤਨੇ ਵੱਡੇ ਵੱਡੇ ਗਿਆਨੀ ਹੋਏ, ਉਨ੍ਹਾਂ ਨੇ (ਅਸਲੀਅਤ) ਸਮਝੀ ਪ੍ਰੰਤੂ ਉਨ੍ਹਾਂ ਪਾਸੋਂ ਆਖੀ ਨਹੀਂ ਗਈ। ਸੋ, ਇਸ ਤਰ੍ਹਾਂ ਦੇ ਵਿਖਾਵੇ ਵਾਲੇ ਕੰਮ ਭੁਲ ਕੇ ਵੀ ਮਨ ਵਿੱਚ ਲਿਆਉਣੇ ਚਾਹੀਦੇ।੨।੭੨।

**ਭੂਮ ਕੇ ਬਸੱਯਾ, ਤਾਹਿ ਭੂਚਰੀ ਕੇ ਜੱਯਾ ਕਹੈਂ,**
**ਨਭ ਕੇ ਉਡੱਯਾ ਸੋ ਚਿਰੱਯਾ ਕੈ ਬਖਾਨੀਐ ॥**
**ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈਂ,**
**ਆਦਿਸ ਫਿਰੱਯਾ, ਤੇ ਤੋ ਭੂਤ ਕੈ ਪਛਾਨੀਐ ॥**
**ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ ਜਗ,**
**ਆਗ ਕੇ ਭਛੱਯਾ, ਸੋ ਚਕੋਰ ਸਮ ਮਾਨੀਐ ॥**
**ਸੂਰਜ ਸਿਵੱਯਾ ਤਾਹਿ ਕੌਲ ਕੀ ਬਡੱਯਾ ਦੇਤ,**
**ਚੰਦ੍ਰਮਾ ਸਿਵੱਯਾ ਕੋ ਕਵੀ ਕੈ ਪਹਿਚਾਨੀਐ॥੩॥੭੩॥**

**ਪਦ ਅਰਥ** : ਬਸੱਯਾ-ਵਸਣ ਵਾਲੇ। ਭੂਚਰੀ-ਦੀਮਕ। ਜੱਯਾ-ਜਨਮਿਆ ਹੋਇਆ। ਚਿਰੱਯਾ-ਚਿੜੀਆਂ। ਭਛੱਯਾ-ਖਾਣ ਵਾਲੇ। ਆਦਿਸ-ਨਾ ਦਿਸੱਣ ਵਾਲੇ। ਗੰਗੋਰੀ-ਮਕੜੀ ਜਿਹਾ ਜੀਵ ਜਿਹੜਾ ਪਾਣੀ ਤੇ ਬੜਾ ਤੇਜ਼ੀ ਨਾਲ ਤਰਦਾ ਹੈ ਅਤੇ ਪਾਣੀ ਉਸ ਨੂੰ ਸਪਰਸ਼ ਨਹੀਂ ਕਰਦਾ। ਸਿਵੱਯਾ-ਸੇਵਣ ਵਾਲੇ, ਉਪਾਸ਼ਕ। ਕਵੀ-ਕਮੀਆਂ।

**ਅਰਥ** : ਧਰਤੀ ਵਿੱਚ ਵਸਣ ਵਾਲੇ ਨੂੰ ਦੀਪਕ ਜਾਂ ਘੀਸ ਦਾ

ਬੱਚਾ ਆਖਦੇ ਹਨ, ਅਤੇ ਆਕਾਸ਼ ਵਿੱਚ ਉਡਣ ਵਾਲਿਆਂ ਨੂੰ ਚਿੜੀਆਂ ਆਦਿ ਆਖਣਾ ਚਾਹੀਦਾ ਹੈ। ਫਲਾਂ ਦੇ ਖਾਣ ਵਾਲੇ ਨੂੰ ਬਾਂਦਰੀ ਦੇ ਬੱਚੇ ਆਖਿਆ ਜਾਂਦਾ ਹੈ, (ਅਤੇ) ਲੁਕ ਕੇ ਫਿਰਨ ਵਾਲਿਆਂ ਨੂੰ ਭੂਤ ਕਰਕੇ ਸਮਝਣਾ ਚਾਹੀਦਾ ਹੈ। ਪਾਣੀ ਉਤੇ ਤਰਨ ਵਾਲਿਆਂ ਨੂੰ ਸੰਸਾਰ ਜਲ-ਜੁਲਾਹੇ ਵਰਗਾ ਆਖਦਾ ਹੈ, (ਅਤੇ) ਅੱਗ ਖਾਣ ਵਾਲਿਆਂ ਨੂੰ ਚਕੋਰ ਵਰਗਾ ਮੰਨਣਾ ਚਾਹੀਦਾ ਹੈ। ਸੂਰਜ-ਉਪਾਸ਼ਕਾਂ ਨੂੰ ਕੌਲ ਫੂਲ ਦੀ ਉਪਮਾ ਦੇਣੀ ਚਾਹੀਦੀ ਹੈ (ਅਤੇ) ਚੰਦਰਮਾ ਪੂਜਕਾਂ ਨੂੰ ਕਮੀਆਂ ਕਰਕੇ ਪਛਾਨਣਾ ਚਾਹੀਦਾ ਹੈ।੩।੭੩।

**ਨਾਰਾਇਣ ਕੱਛ ਮੱਛ ਤੇਂਦੂਆ ਕਹਤ ਸਭ,**
**ਕਉਲ ਨਾਭਿ ਕਉਲ ਜਿਸ ਤਾਲ ਮੈ ਰਹਤੁ ਹੈ॥**
**ਗੋਪੀ ਨਾਥ ਗੂਜਰ ਗੁਪਾਲ ਸਭੈ ਧੇਨਚਾਰੀ,**
**ਰਿਖੀਕੇਸ ਨਾਮ ਕੈ, ਮਹੰਤ ਲਹੀਅਤੁ ਹੈ ॥**
**ਮਾਧਵ ਭਵਰ, ਔ ਅਟੇਰੂ ਕੋ ਕਨ੍ਹੱਯਾ ਨਾਮ,**
**ਕੰਸ ਕੋ ਬਧੱਯਾ, ਜਮਦੂਤ ਕਹੀਅਤੁ ਹੈ ॥**
**ਮੂੜ੍ਹ ਰੂੜ੍ਹਿ ਪੀਟਤ, ਨ ਗੂੜ੍ਹਤਾ ਕੋ ਭੇਦ ਪਾਵੈਂ,**
**ਪੂਜਤ ਨ ਤਾਹਿ, ਜਾਕੇ ਰਾਖੇ ਰਹੀਅਤੁ ॥੪॥੭੪॥**

**ਪਦ ਅਰਥ** : ਨਾਰਾਇਣ-ਜਲ ਜੰਤੂ, ਪਾਣੀ ਵਿਚ ਰਹਿਣ ਵਾਲਾ ਜੀਵ। ਤੇਂਦੂਆ-ਤੰਦਾਂ ਨਾਲ ਫਸਾਉਣ ਵਾਲਾ ਜਲ ਜੀਵ। ਕਉਲ-ਕੰਵਲ ਫੂਲ। ਨਾਭਿ ਕਉਲ-ਕਉਲ ਨਾਭੀ, ਜਿਥੇ ਕੰਵਲ ਫੂਲ ਹੁੰਦਾ ਹੈ। ਤਾਲ-ਤਲਾ, ਸਰੋਵਰ। ਗੋਪੀ-ਗੁਆਲਣਾਂ ਦੇ ਪਤੀ-ਗੁਜਰ। ਨਾਥ-ਗਊਆਂ ਪਾਲਣ ਵਾਲੇ ਗੁਜਰ। ਗੁਪਾਲ-ਗੁਆਲਾ। ਧੇਨਚਾਰੀ-ਗਊਆਂ ਚਾਰਨ ਵਾਲਾ। ਰਿਖੀਕੇਸ-ਇੰਦ੍ਰੀਆਂ ਨੂੰ ਕਾਬੂ ਕਰਨ ਵਾਲਾ ਮਹਾਂ ਪੁਰਸ਼। ਮਹੰਤ-ਵੱਡਾ। ਮਾਧਵ-ਭੌਰਾ। ਅਟੇਰੂ-ਲੰਬੀਆਂ ਲੱਤਾਂ ਵਾਲੀ ਮਕੜੀ। ਬਧੱਯਾ-ਮਾਰਨ ਵਾਲਾ। ਮੂੜ੍ਹ-ਮੂਰਖ। ਰੂੜ੍ਹਿ-ਨਗਾਰੇ ਦੀ ਆਵਾਜ਼ ਵਾਲਾ ਢੋਲ। ਗੂੜ੍ਹਤਾ-ਗੁਪਤ, ਡੂੰਘਾਈ।

**ਅਰਥ** : ਕੱਛ, ਮੱਛ ਤੰਦੂਆਂ ਨੂੰ ਸਾਰੇ ਜਲ ਜੀਵ ਆਖਦੇ ਹਨ (ਅਤੇ) ਜਿਸ ਸਰੋਵਰ ਵਿੱਚ ਕੰਵਲ ਫੁਲ ਉਗਿਆ ਹੋਵੇ ਉਸ ਨੂੰ 'ਕਉਲ ਨਾਭ' ਆਖਿਆ ਜਾਂਦਾ ਹੈ। ਗੋਪੀਆਂ ਦੇ ਮਾਲਕ ਨੂੰ ਗੁਜਰ ਅਤੇ ਗੁਆਲੇ ਸਾਰੇ ਧੇਨਚਾਰੀ ਆਖੇ ਜਾਂਦੇ ਹਨ। ਇੰਦ੍ਰਿਆਂ ਤੇ ਕਾਬੂ ਪਾਉਣ ਵਾਲੇ ਸਾਧੂਆਂ ਨੂੰ ਮਹੰਤ ਆਖਿਆ ਜਾਂਦਾ ਹੈ। ਭੌਰੇ ਨੂੰ 'ਮਾਧਵ' ਅਤੇ ਅਟੇਰੂ ਨਾਮ ਕਨ੍ਹਯਾ ਆਖਿਆ ਜਾਂਦਾ ਹੈ। ਕੰਸ ਨੂੰ ਮਾਰਨ ਵਾਲਾ ਜਮਦੂਤ ਆਖਿਆ ਜਾਂਦਾ ਹੈ। ਮੂਰਖ ਵਿਅਰਥ ਰੌਲਾ ਪਾਉਂਦੇ ਹਨ, ਗੁਪਤ ਭੇਦ ਨੂੰ ਨਹੀਂ ਪ੍ਰਾਪਤ ਕਰ ਸਕਦੇ, ਉਸ (ਅਕਾਲ ਪੁਰਖ ਨੂੰ) ਨਹੀਂ ਪੂਜਦੇ ਜਿਸ ਦੇ ਰਖਿਆਂ (ਸੰਸਾਰ ਵਿੱਚ) ਰਹੀਦਾ ਹੈ।੪।੭੪।

**ਬਿਸ੍ਵਪਾਲ ਜਗਤ ਕਾਲ ਦੀਨ ਦਿਆਲ ਬੈਰੀਸਾਲ,**
**ਸਦਾ ਪ੍ਰਤਿਪਾਲ, ਜਮਜਾਲ ਤੇ ਰਹਤੁ ਹੈ ॥**
**ਜੋਗੀ ਜਟਾਧਾਰੀ, ਸਤੀ ਸਾਚੇ ਬਡੇ ਬ੍ਰਹਮਚਾਰੀ,**
**ਧਿਆਨਕਾਜ ਭੂਖ ਪਿਆਸ ਦੇਹ ਪੈ ਸਹਤ ਹੈ ॥**
**ਨਿਉਲੀ ਕਰਮ, ਜਲ ਹੋਮ ਪਾਵਕ ਪਵਨ ਹੋਮ,**
**ਅਧੋ ਮੁਖ ਏਕ ਪਾਇ ਠਾਢੇ ਨ ਬਹਤ ਹੈ ॥**
**ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ,**
**ਬੇਦ ਔ ਕਤੇਬ ਨੇਤਿ ਨੇਤਿ ਕੈ ਕਹਤ ਹੈ॥੫॥੭੫॥**

**ਪਦ ਅਰਥ** : ਬਿਸ੍ਵਪਾਲ-ਸੰਸਾਰ ਦਾ ਪਾਲਕ। ਕਾਲ-ਸੰਸਾਰ ਨੂੰ ਨਾਸ਼ ਕਰਨ ਵਾਲਾ। ਬੈਰੀ ਸਾਲ-ਵੈਰੀਆਂ ਨੂੰ ਦੁੱਖ ਦੇਣ ਵਾਲਾ। ਜਲ ਹੋਮ-ਜਲ ਨੂੰ ਭੇਟਾ। ਪਾਵਕ-ਅਗਨੀ। ਪਵਨ-ਹਵਾ ਨੂੰ ਭੇਟਾ। ਅਧੋ ਮੁਖ-ਹਿਤ ਭਾਵ ਉਰਧ, ਉਪਰ ਵੱਲ ਮੂੰਹ ਕਰਕੇ। ਠਾਢੇ-ਖੜੋ। ਬਹਤ-ਨਹੀਂ ਬੈਠਦੇ, ਗੁਜ਼ਾਰਦੇ ਹਨ। ਮਾਨਵ-ਮਨੁੱਖ। ਫਨਿੰਦ-ਸ਼ੇਸ਼ਨਾਗ। ਦੇਵ-ਦੇਵਤੇ। ਦਾਨਵ-ਦੈਂਤ। ਨੇਤਿ-ਨਾਹਇਤੀ, ਬੇਅੰਤ।

**ਅਰਥ** : ਸਾਰੇ ਸੰਸਾਰ ਦਾ ਪਾਲਕ ਅਤੇ ਨਾਸ਼ਕ ਦੀਨਾ ਤੇ ਦਇਆ ਕਰਨ ਵਾਲਾ, ਅਤੇ ਵੈਰੀਆਂ ਨੂੰ ਦੁੱਖ ਦੇਣ ਵਾਲਾ ਹਮੇਸ਼ਾਂ (ਸਭ

ਦੀ) ਪਾਲਨਾ ਪੋਸਣਾ ਕਰਨ ਵਾਲਾ ਅਤੇ ਜਮ ਦੇ ਦੁੱਖਾਂ ਤੋਂ ਰਹਿਤ ਹੈ। (ਕਈ ਜੋਗੀ) ਲਿਟਾਂ ਵਾਲੇ, ਸਤੀ ਅਤੇ ਸੱਚੇ, ਵੱਡੇ ਬ੍ਰਹਮਚਰਯ ਰਖਣ ਵਾਲੇ (ਵਾਹਿਗੁਰੂ ਜੀ ਦੇ) ਦਰਸ਼ਨ ਵੇਖਣ ਹਿਤ ਸਰੀਰ ਉਤੇ ਭੁੱਖ ਅਤੇ ਪਿਆਸ ਦਾ ਦੁੱਖ ਸਹਾਰਦੇ ਹਨ। ਨਿਉਲੀ ਕਰਮ ਕਰਦੇ, ਜਲ, ਅੱਗ ਅਤੇ ਹਵਾ ਨੂੰ ਭੇਟਾ ਦੇਂਦੇ ਹਨ, (ਕਈ) ਉਪਰ ਵਲ ਮੂੰਹ ਕਰਕੇ ਇਕ ਪੈਰ ਤੇ ਖੜੇ ਰਹਿੰਦੇ ਹਨ, ਬੈਠਦੇ ਹੀ ਨਹੀਂ ਹਨ। ਮਨੁੱਖ, ਸ਼ੇਸ਼ਨਾਗ, ਦੇਵਤੇ ਦੈਂਤ (ਉਸ ਵਾਹਿਗੁਰੂ ਜੀ ਦਾ) ਭੇਦ ਨਹੀਂ ਪਾ ਸਕਦੇ। (ਹਿੰਦੂਆਂ ਦੇ) ਵੇਦ ਅਤੇ (ਮੁਸਲਮਾਨੀ) ਕਤੇਬਾਂ ਵੀ (ਉਸਨੂੰ) ਬੇਅੰਤ ਹੀ ਆਖਦੀਆਂ ਹਨ।੫।੭੫।

**ਨਾਚਤ ਫਿਰਤ ਮੋਰ ਬਾਦਰ ਕਰਤ ਘੋਰ**
**ਦਾਮਨੀ ਅਨੇਕ ਭਾਉ ਕਰਿਓ ਈ ਕਰਤ ਹੈ ॥**
**ਚੰਦ੍ਰਮਾ ਤੇ ਸੀਤਲ ਨ ਸੂਰਜ ਤੇ ਤਪਤ ਤੇਜ**
**ਇੰਦ੍ਰ ਸੋਂ ਨਾ ਰਾਜਾ ਭਵ ਭੂਮਿ ਕੋ ਭਰਤ ਹੈ ॥**
**ਸਿਵ ਸੇ ਤਪੱਸੀ ਆਦਿ ਬ੍ਰਹਮਾ ਸੇ ਨ ਬੇਦਚਾਰੀ**
**ਸਨਤ ਕੁਮਾਰ ਸੀ ਤਪੱਸਿਆ ਨ ਅਨਤ ਹੈ ॥**
**ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ**
**ਸਦਾ ਜੁੱਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ ॥੬॥੭੬॥**

**ਪਦ ਅਰਥ** : ਘੋਰ-ਗਰਜਣ ਦੀ ਆਵਾਜ਼। ਦਾਮਨੀ-ਬਿਜਲੀ। ਭਾਉ-ਹਾਵ ਭਾਵ। ਭਵ-ਸੰਸਾਰ। ਭੂਮਿ-ਧਰਤੀ। ਸਿਵ-ਸ਼ਿਵ ਜੀ। ਬੇਦਚਾਰੀ-ਵੇਦਾਂ ਦੇ ਉਚਾਰਨ ਵਾਲਾ। ਸਨਤ ਕੁਮਾਰ-ਬ੍ਰਹਮਾ ਦਾ ਪੁੱਤਰ। ਅਨਤ- ਹੋਰ, (ਕਿਸੇ ਵਿੱਚ)। ਜੁੱਗਨ-ਜੁੱਗ ਹੀ। ਚਉਕਰੀ-ਚਉਕੜੀ, ਚਾਰ ਜੁਗਾਂ ਦੀ ਮੰਡਲੀ।

**ਅਰਥ** : (ਜਦੋਂ) ਬਦਲ ਗਰਜਦੇ ਹਨ ਤਾਂ ਮੋਰ ਨਚਦੇ ਫਿਰਦੇ (ਭਾਵ ਪੈਲਾਂ ਪਾਉਂਦੇ ਹਨ), ਬਿਜਲੀ ਵੀ ਕਈ ਤਰ੍ਹਾਂ ਦੇ ਲਿਸ਼ਕਾਰੇ

(ਸਖਾ, ਭਗਤੀ ਵਾਲੇ ਹਾਵ ਭਾਵ) ਕਰਦੀ ਰਹਿੰਦੀ ਹੈ। ਚੰਨ ਠੰਢਾ ਅਤੇ ਸੂਰਜ ਨਾਲੋਂ ਗਰਮ ਸੁਭਾਵ ਵਾਲਾ ਕੋਈ ਨਹੀਂ, ਇੰਦਰ ਵਰਗਾ ਕੋਈ ਰਾਜਾ ਨਹੀਂ ਜਿਹੜਾ ਸੰਸਾਰ ਦੀ ਧਰਤੀ ਨੂੰ (ਮੀਂਹ ਨਾਲ) ਭਰਦਾ ਹੈ। ਸ਼ਿਵ ਜੀ ਵਰਗਾ ਪਹਿਲਾ ਤਪਸਵੀ ਅਤੇ ਬ੍ਰਹਮਾ ਵਰਗਾ ਵੇਦਾਂ ਦੇ ਉਚਾਰਨ ਵਾਲਾ (ਕੋਈ) ਨਹੀਂ, ਸਨਤ ਕੁਮਾਰ ਵਰਗੀ ਤਪਸਿਆ ਹੋਰ ਕਿਸੇ ਵਿੱਚ ਨਹੀਂ ਹੈ। ਗਿਆਨ ਤੋਂ ਸਖਣੇ (ਪੁਰਸ਼) ਹਮੇਸ਼ਾਂ ਕਾਲ ਦੇ ਵਸ ਵਿੱਚ ਰਹਿੰਦੇ ਹਨ ਅਤੇ ਜੁਗਾਂ ਦੀ ਚਉਕੜੀ ਦੇ ਫਿਰਾਏ ਹੋਏ ਫਿਰਦੇ ਹੀ ਰਹਿੰਦੇ ਹਨ।੬।੭੬।

**ਏਕ ਸਿਵ ਭਏ ਏਕ ਗਏ ਏਕ ਫੇਰ ਭਏ**
**ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ॥**
**ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ**
**ਸਿੰਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਏ ਹੈਂ॥**
**ਮੋਨਦੀ ਮਦਾਰ ਕੇਤੇ, ਅਸੁਨੀ ਕੁਮਾਰ ਕੇਤੇ,**
**ਅੰਸਾ ਅਵਿਤਾਰ ਕੇਤੇ, ਕਾਲ ਬਸਿ ਭਏ ਹੈਂ॥**
**ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,**
**ਭੂਮ ਹੀ ਤੇ ਹੁਇਕੈ,**
**ਫੇਰਿ ਭੂਮਿ ਹੀ ਮਿਲਏ ਹੈਂ॥੭॥੭੭॥**

**ਪਦ ਅਰਥ** : ਮੋਨਦੀ-ਮੁਆਵਨਦੀਨ, ਧਰਮ ਦਾ ਰਾਖਾ। ਮਦਾਰ- ਸੈਨਾਪਤੀ। ਅਸੁਨੀ-ਘੋੜੀ ਦੇ ਪੁਤਰ, ਦੇਵਤਿਆਂ ਦੇ ਵੈਦ। ਅੰਸਾ ਅਵਿਤਾਰ-ਪੁਰਾਣਾਂ ਵਿੱਚ ਦੇਵਤਿਆਂ ਦੀ ਕਲਾ ਦੇ ਕਈ ਅੰਸ (ਭਾਗ) ਮੰਨੇ ਗਏ ਹਨ ਉਨ੍ਹਾਂ ਕਲਾਂ ਵਿਚੋਂ ਜਿਨ੍ਹਾਂ ਅਵਤਾਰਾਂ ਵਿੱਚ ਕੁਝ ਹਿੱਸੇ ਆਉਂਦੇ ਹਨ, ਉਹ ਅੰਸ਼ਾ ਅਵਤਾਰ ਸਦਾਉਂਦੇ ਹਨ (ਮਹਾਨ ਕੋਸ਼)।

**ਅਰਥ** : ਇਕ ਸ਼ਿਵ ਹੋਏ, ਇਕ (ਚਲੇ) ਗਏ, ਇਕ ਫਿਰ ਹੋਏ (ਇਸੇ ਤਰ੍ਹਾਂ) ਰਾਮ ਚੰਦਰ ਅਤੇ ਕ੍ਰਿਸ਼ਨ ਜੀ ਦੇ ਅਵਤਾਰ ਭੀ ਅਨੇਕਾਂ ਹੀ ਹੋਏ ਹਨ। ਕਿਤਨੇ ਹੀ ਬ੍ਰਹਮਾ ਅਤੇ ਵਿਸ਼ਨੂੰ ਹੋਏ, ਕਿਤਨੇ ਹੀ ਵੇਦ ਅਤੇ

ਪੁਰਾਣ ਹੋਏ, ਸਮੂਹ (ਸਭ) ਸਿਮਰਤੀਆਂ ਦੇ (ਕਰਤੇ ਵੀ) ਹੋ ਕੇ ਬੀਤ ਚੁਕੇ ਹਨ। ਕਿਤਨੇ ਹੀ ਧਰਮ ਰਖਿਅਕ, ਸੈਨਾਪਤੀ ਅਤੇ ਕਿਤਨੇ ਹੀ ਅਸ਼ੁਨੀ ਕੁਮਾਰ (ਦੇਵ ਅਵਤਾਰ) ਹੋਏ ਹਨ, ਕਿਤਨੇ ਹੀ ਅੰਸਾ ਅਵਤਾਰ ਕਾਲ ਦੇ ਵਸ ਹੋ ਚੁੱਕੇ ਹਨ। ਕਿਤਨੇ ਹੀ ਪੀਰ ਪੈਗ਼ੰਬਰ ਹੋਏ ਹਨ ਜੋ ਗਿਣੇ ਨਹੀਂ ਜਾ ਸਕਦੇ, (ਸਾਰੇ ਹੀ) ਧਰਤੀ ਤੋਂ ਹੋ ਕੇ ਫਿਰ ਧਰਤੀ ਵਿੱਚ ਹੀ ਮਿਲ ਗਏ ਹਨ।੭।੭੭।

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ,**
**ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ॥**
**ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ,**
**ਬਡੇ ਬਡੇ ਰਾਜਨ ਕੇ, ਦ੍ਰਪ ਕੋ ਦਲਤੁ ਹੈਂ ॥**
**ਮਾਨ ਸੇ ਮਹੀਪ, ਔ ਦਿਲੀਪ ਕੈ ਸੇ ਛਤ੍ਰਧਾਰੀ**
**ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥**
**ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ**
**ਭੋਗਿ ਭੋਗਿ ਭੂਮਿ, ਅੰਤਿ ਭੂਮਿ ਮੈ ਮਿਲਤ ਹੈਂ॥੮॥੭੮॥**

**ਪਦ ਅਰਥ** : ਦ੍ਰਪ-ਹੰਕਾਰ। ਦਲਤੁ-ਦਲਣਾ, ਕੁਚਲਣਾ। ਮਾਨ-ਮਾਨਧਾਤਾ। ਮਹੀਪ-ਰਾਜਾ। ਦਿਲੀਪ-ਸੂਰਜ ਵੰਸ਼ੀ ਰਾਜੇ ਰਘੂ ਦਾ ਪਿਤਾ। ਛਤ੍ਰਧਾਰੀ-ਚਕ੍ਰਵਰਤੀ। ਭੁਜ-ਬਾਹਵਾਂ। ਦੰਡ-ਡੰਡੇ ਵਰਗੀਆਂ। ਦਾਰਾ-ਫਾਰਸ ਦਾ ਬਾਦਸ਼ਾਹ। ਦਿਲੀਸਰ-ਦਿਲੀ ਦਾ ਰਾਜਾ। ਦ੍ਰਜੋਧਨ-ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਜੋ ਪਾਂਡਵਾਂ ਦਾ ਵਿਰੋਧੀ ਸੀ। ਮਾਨਧਾਰੀ-ਹੰਕਾਰੀ।

**ਅਰਥ** : ਜੋਗੀ, ਜਤੀ, ਬ੍ਰਹਮਚਾਰੀ ਅਤੇ ਵੱਡੇ ਵੱਡੇ ਚਕਰਧਾਰੀ ਰਾਜੇ (ਜਿਹੜੇ) ਆਪਣੇ ਰਾਜ ਛੱਤ੍ਰ* ਦੀ ਛਾਂ ਹੇਠ ਕਈ ਕੋਹਾਂ ਚਲਦੇ

---

*ਰਵਾਇਤ ਹੈ ਕਿ ਜਦੋਂ ਦੁਰਜੋਧਨ ਭੀਸ਼ਮ ਪਿਤਾਮਾ ਨੂੰ ਮਿਲਣ ਲਈ ਗਿਆ, ਓਦੋਂ 48 ਕੋਹਾਂ ਤੀਕ ਛਤਰਾਂ ਦੀ ਛਾਂ ਹੇਠ ਟੁਰਿਆ ਅਤੇ ਉਹਨਾਂ ਛੱਤਰਾਂ ਨੂੰ ਰਾਜਿਆਂ ਨੇ ਫੜਿਆ ਹੋਇਆ ਸੀ:-

**ਬਾਰਹ ਜੋਜਨ ਛਤ੍ਰ ਚਲੈ ਥਾ, ਦੇਹੀ ਗਿਰਝਨ ਖਾਈ ॥** [ਪੰਨਾ 692

ਹਨ। ਵੱਡੇ ਵੱਡੇ ਰਾਜਿਆਂ ਦੇ ਦੇਸ਼ ਦਬਾਈ ਫਿਰਦੇ ਹਨ, ਵੱਡੇ ਵੱਡੇ ਧਨੀਆਂ ਦੇ ਅਹੰਕਾਰ ਨੂੰ ਨਾਸ਼ ਕਰਦੇ ਹਨ। ਮਾਨਧਾਤਾ ਵਰਗੇ ਰਾਜੇ ਅਤੇ ਦਲੀਪ ਜਿਹੇ ਚਕ੍ਰਵਰਤੀ ਜੋ ਡੰਡੇ ਵਰਗੀਆਂ ਲੰਮੀਆਂ ਬਾਹਵਾਂ ਦਾ ਅਭਿਮਾਨ ਕਰਦੇ ਹਨ। ਦਾਰਾ ਵਰਗੇ ਰਾਜੇ ਅਤੇ ਦੁਰਜੋਧਨ ਵਰਗੇ ਹੰਕਾਰੀ (ਅਜਿਹੇ ਰਾਜੇ ਸਾਰੇ) ਧਰਤੀ ਦੇ ਭੋਗਾਂ, ਭੋਗ ਕੇ ਅੰਤ ਧਰਤੀ ਵਿੱਚ ਹੀ ਮਿਲ ਜਾਂਦੇ ਹਨ।੮।੭੮।

**ਸਿਜਦੇ ਕਰੇ ਅਨੇਕ, ਤੋਪਚੀ ਕਪਟ ਭੇਸ**
**ਪੋਸਤੀ ਅਨੇਕਦਾ ਨਿਵਾਵਤ ਹੈ ਸੀਸ ਕੋ ॥**
**ਕਹਾ ਭਇਓ ਮੱਲ ਜੋ ਪੈ ਕਾਢਤ ਅਨੇਕ ਡੰਡ**
**ਸੋ ਤੋ ਨ ਡੰਡੌਤ ਅਸਟਾਂਗ ਅਥਿਤੀਸ ਕੋ ॥**
**ਕਹਾ ਭਇਓ ਰੋਗੀ ਜੋ ਪੈ ਡਾਰਯੋ ਰਹਿਯੋ ਉਰਧੁ ਮੁਖ**
**ਮਨ ਤੇ ਨ ਮੂੰਡ ਨਿਹਰਾਯੋ ਆਦਿ ਈਸ ਕੋ ॥**
**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ**
**ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ**
**॥੯॥੭੯॥**

**ਪਦ ਅਰਥ** : ਸਿਜਦੇ-ਡੰਡਉਤ। ਤੋਪਚੀ-ਤੋਪ ਚਲਾਉਣ ਵਾਲਾ। ਪੋਸਤੀ-ਅਮਲੀ, ਡੋਡਾ ਛਕਣ ਵਾਲੇ ਅਫੀਮੀ। ਅਨੇਕਦਾ-ਬੇਅੰਤ ਵਾਰੀਂ, ਕਈ ਪਾਸਿਆਂ ਤੋਂ। ਮੱਲ-ਪਹਿਲਵਾਨ। ਅਸਟਾਂਗ-ਅੱਠ ਅੰਗਾਂ ਨਾਲ ਕੀਤੀ ਹੋਈ ਪ੍ਰਣਾਮ। ਅਥਿਤੀਸ-ਅਤਿਥੀਆਂ ਦਾ ਸੁਆਮੀ, ਕਰਤਾਰ। ਉਰਧੁ-ਮੂਧੇ ਮੂੰਹ। ਮੂੰਡ-ਸੀਸ। ਨਿਹੁਰਾਯੋ-ਨਿਵਾਇਆ। ਈਸ-ਈਸ਼ਵਰ, ਮਾਲਕ। ਦਾਮਨਾ-ਫੰਦੇ ਵਿੱਚ ਫਸਾਉਣਾ। ਪ੍ਰਬੀਨ-ਚਤੁਰ।

**ਅਰਥ** : ਤੋਪ ਚਲਾਉਣ ਵਾਲਾ ਕਈ ਤਰ੍ਹਾਂ ਦੇ ਤੋਪਚੀ ਵਾਲੇ ਭੇਸ ਕਰਕੇ (ਪਲੀਤਾ ਦਾਗਣ ਵੇਲੇ) ਅਨੇਕਾਂ ਵਾਰੀ ਸਿਜਦੇ (ਨਮਸਕਾਰਾਂ) ਕਰਦਾ ਹੈ ਅਤੇ ਅਫੀਮੀ ਵੀ ਬੇਅੰਤ ਵਾਰੀ ਸਿਰ ਝੁਕਾਉਂਦਾ ਹੈ। ਕੀ ਹੋਇਆ ਜੇ ਪਹਿਲਵਾਨ ਜੋ ਅਨੇਕਾਂ ਵਾਰੀ ਡੰਡ ਕਢਦਾ ਹੈ, ਉਹ

ਤਾਂ ਪਰਮੇਸ਼ਰ ਲਈ ਅਸ਼ਟਾਂਗ ਡੰਡਉਤ ਨਹੀਂ ਹੈ। ਕੀ ਹੋਇਆ ਜੇ ਰੋਗੀ ਮੂਧੇ ਮੂੰਹ ਕਰਕੇ ਪਿਆ ਰਿਹਾ (ਪਰ) ਮਨ ਕਰਕੇ (ਸੱਚੇ ਦਿਲੋਂ ਤਾਂ ਉਸਨੇ) ਆਦਿ ਈਸ਼ਵਰ ਨੂੰ ਸੀਸ ਨਹੀਂ ਨਿਵਾਇਆ। (ਇਹ ਸਭ) ਕਾਮਨਾਵਾਂ ਦੇ ਵੱਸ ਹੋ ਕੇ ਹਮੇਸ਼ਾਂ ਇਨ੍ਹਾਂ ਦੇ ਫੰਦੇ ਵਿੱਚ ਫਸਣ ਦੀ ਪ੍ਰਬੀਨਤਾ ਹੈ, (ਸੋ) ਇਕ ਵਾਹਿਗੁਰੂ ਜੀ ਦੀ ਸ਼ਰਧਾ ਤੋਂ ਹੀਣਾ ਕਿਸ ਤਰ੍ਹਾਂ ਜਗਤ ਦੇ ਮਾਲਕ ਨੂੰ ਪਾ ਸਕਦਾ ਹੈ? ।੯।੭੯।

**ਸੀਸ ਪਟਕਤ ਜਾ ਕੇ ਕਾਨ ਮੈ ਖਜੂਰਾ ਧਸੈ**
**ਮੂੰਡ ਛਟਕਤ ਮਿਤ੍ਰ ਪੁੱਤ੍ਰ ਹੂੰ ਕੇ ਸੋਕ ਸੋਂ ॥**
**ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ**
**ਸਦਾ ਬਨ ਕੋ ਭ੍ਰਮੱਯਾ ਅਉਰ ਦੂਸਰੋ ਨ ਬੋਕ ਸੋਂ॥**
**ਕਹਾ ਭਯੋ ਭੇਡ ਜੋ ਘੱਸਤ ਸੀਸ ਬ੍ਰਿੱਛਨ ਸੋਂ**
**ਮਾਟੀ ਕੋ ਭਛੱਯਾ ਬੋਲ ਪੂਛ ਲੀਜੈ ਜੋਕ ਸੋਂ ॥**
**ਕਾਮਨਾ ਅਧੀਨ, ਕਾਮ ਕ੍ਰੋਧ ਮੈ ਪ੍ਰਬੀਨ,**
**ਏਕ ਭਾਵਨਾ ਬਿਹੀਨ,**
**ਕੈਸੇ ਭੇਟੈ ਪਰਲੋਕ ਸੋਂ ॥੧੦॥੮੦॥**

**ਪਦ ਅਰਥ** : ਪਟਕਤ-ਪਟਕਾਉਂਦਾ ਹੈ। ਖਜੂਰਾ-ਕੰਨ ਖਜੂਰਾ, ਕੰਨ ਵਿੱਚ ਧਸਣ ਵਾਲਾ ਇਕ ਕੀੜਾ। ਸੋਕ-ਗ਼ਮ। ਬੋਕ-ਬਕਰਾ। ਭਛੱਯਾ-ਖਾਣ ਵਾਲਾ। ਜੋਕ-ਗੰਦਾ ਲਹੂ ਚੂਸਣ ਵਾਲਾ ਕੀੜਾ, ਜਿਹੜਾ ਸਰੀਰ ਨਾਲ ਚਮੁੱਟ ਜਾਂਦਾ ਹੈ।

**ਅਰਥ** : ਜਿਸ ਦੇ ਕੰਨ ਵਿੱਚ ਖਜੂਰਾ (ਕੰਨ ਕੁਰੜ) ਵੜ ਜਾਵੇ, ਉਹ (ਆਪਣੇ) ਸਿਰ ਨੂੰ ਧਰਤੀ ਤੇ ਪਟਕਾਉਂਦਾ ਹੈ। (ਜਿਸ ਦਾ) ਮਿਤਰ ਜਾਂ ਪੁਤਰ (ਮਰ ਜਾਏ) ਉਸ ਗ਼ਮ ਕਰਕੇ (ਆਪਣਾ) ਮੂੰਹ ਮੱਥਾ ਪਿਟਦਾ ਹੈ (ਸਿਆਪਾ ਕਰਦਾ ਹੈ)। ਅੱਕ ਨੂੰ ਚਰਨ ਵਾਲਾ, ਫ਼ਲ ਫੁਲਾਂ ਨੂੰ ਖਾਣ ਵਾਲਾ ਸਦਾ ਜੰਗਲਾਂ ਵਿੱਚ ਫਿਰਨ ਵਾਲਾ ਬੱਕਰੇ ਵਰਗਾ ਹੋਰ ਦੂਜਾ ਕੋਈ ਨਹੀਂ ਹੈ। ਕੀ ਹੋਇਆ (ਨੀਂਦ ਹਟਾਉਣ ਲਈ) ਭੇਡ ਆਪਣੇ ਸਿਰ ਨੂੰ

ਦਰਖ਼ਤ ਨਾਲ ਰਗੜਦੀ ਰਹਿੰਦੀ ਹੈ। ਮਿੱਟੀ ਖਾਣ ਵਾਲੀ, ਜੋਕ ਨੂੰ ਸਦ ਕੇ ਪੁੱਛ ਲਵੋ (ਕੀ ਉਸ ਨੂੰ ਰੱਬ ਮਿਲ ਪਿਆ ਹੈ?) ਜਿਹੜਾ (ਜੀਵ) ਇਛਾ ਦੇ ਵਸ ਹੈ, ਕਾਮ ਕ੍ਰੋਧ ਵਿੱਚ ਚਤੁਰ ਹੈ, ਇਕ (ਅਕਾਲ ਦੀ) ਸ਼ਰਧਾ ਤੋਂ ਹੀਣਾ ਹੈ, (ਉਹ) ਕਿਸ ਤਰ੍ਹਾਂ ਪਰਲੋਕ (ਸਚਖੰਡ) ਵਿੱਚ ਪਹੁੰਚ ਸਕਦਾ ਹੈ? (ਭਾਵ ਨਹੀਂ ਪਹੁੰਚ ਸਕਦਾ) ।੧੦।੮੦।

**ਨਾਚਿਓਈ ਕਰਤ ਮੋਰ, ਦਾਦਰ ਕਰਤ ਸ਼ੋਰ,**
**ਸਦਾ ਘਨਘੋਰ, ਘਨ ਕਰਿਓ ਈ ਕਰਤ ਹੈਂ ॥**
**ਏਕ ਪਾਇ ਠਾਢ ਸਦਾ, ਬਨ ਮੈ ਰਹਤ ਬ੍ਰਿਛ,**
**ਫੂਕ ਫੂਕ ਪਾਂਵ, ਭੂਮਿ ਸ੍ਰਾਵਗ ਧਰਤ ਹੈਂ ॥**
**ਪਾਹਨ ਅਨੇਕ ਜੁਗ, ਏਕ ਠਉਰ ਬਾਸੁ ਕਰੈ,**
**ਕਾਗ ਅਉਰ ਚੀਲ, ਦੇਸਿ ਦੇਸਿ ਬਿਚਰਤ ਹੈਂ ॥**
**ਗਿਆਨ ਕੇ ਬਿਹੀਨ, ਮਹਾਂਦਾਨ ਮੈ ਨ ਹੂਜੈ ਲੀਨ,**
**ਭਾਵਨਾ ਯਕੀਨ ਦੀਨ, ਕੈਸੇ ਕੈ ਤਰਤ ਹੈਂ॥੧੧॥੮੧॥**

**ਪਦ ਅਰਥ** : ਦਾਦਰ-ਡੱਡੂ। ਸ਼ੋਰ-ਸ਼ੋਰ, ਰੌਲਾ। ਘਨਘੋਰ-ਬਦਲਾਂ ਦੀ ਗਰਜ। ਘਨ-ਬਦਲ। ਠਾਢ-ਖੜੇ ਹਨ। ਸ੍ਰਾਵਗ-ਸਰੇਵੜੇ ਜੋਨੀਆਂ ਦਾ ਇਕ ਫਿਰਕਾ। ਕਾਗ-ਕਾਂ। ਚੀਲ-ਇੱਲ। ਬਿਹੀਨ-ਵੱਡਾ ਦਾਨੀ, ਅਕਾਲ ਪੁਰਖ। ਭਾਵਨਾ-ਸ਼ਰਧਾ। ਦੀਨ-ਕੰਗਾਲ।

**ਅਰਥ** : ਮੋਰ ਨੱਚਦਾ ਹੀ ਰਹਿੰਦਾ ਹੈ, ਡੱਡੂ ਰੌਲਾ ਪਾਉਂਦੇ ਹੀ ਰਹਿੰਦੇ ਹਨ, ਬਦਲ ਹਮੇਸ਼ਾਂ ਗੜ ਗੜ ਕਰਦੇ ਗਜਦੇ ਹੀ ਰਹਿੰਦੇ ਹਨ। ਜੰਗਲ ਵਿੱਚ ਦਰਖਤ ਸਦਾ ਇਕ ਪੈਰ ਦੇ ਭਾਰ ਖੜੇ ਰਹਿੰਦੇ ਹਨ, ਸਰੇਵੜੇ ਧਰਤੀ ਉਤੇ ਫੂਕ ਫੂਕ ਕੇ ਪੈਰ ਧਰਦੇ ਹਨ। ਪੱਥਰ ਅਨੇਕਾਂ ਜੁਗ ਇਕ ਥਾਂ ਤੇ ਵਾਸਾ ਕਰਦਾ ਹੈ, ਇੱਲਾਂ ਤੇ ਕਾਂ ਦੇਸ਼ ਦਿਸ਼ਾਂਤਰਾਂ ਵਿੱਚ ਫਿਰਦੇ ਰਹਿੰਦੇ ਹਨ। (ਪਰ) ਗਿਆਨ ਤੋਂ ਬਿਨਾ ਅਕਾਲ ਪੁਰਖ ਵਿੱਚ ਲੀਨ ਨਹੀਂ ਹੋਇਆ ਜਾ ਸਕਦਾ। ਸ਼ਰਧਾ ਤੇ ਸਿਦਕ ਤੋਂ (ਹੀਣੇ) ਕੰਗਾਲ (ਭਾਵਨੀ ਤੋਂ ਬਿਨਾ) ਕਿਵੇਂ (ਤੇ) ਕਿਸ ਤਰ੍ਹਾਂ (ਸੰਸਾਰ) ਸਾਗਰ ਤੋਂ ਤਰ

ਸਕਦੇ ਹਨ (ਭਾਵ ਨਹੀਂ ਤਰ ਸਕਦੇ) ।੧੧।੮੧।

**ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ,**
**ਕਹੂੰ ਸਨਿਆਸ ਭੇਸ, ਬਨ ਕੈ ਦਿਖਾਵਈ ॥**
**ਕਹੂੰ ਪਉਨਹਾਰੀ, ਕਹੂੰ ਬੈਠੇ ਲਾਇ ਤਾਰੀ,**
**ਕਹੂ ਲੋਭ ਕੀ ਖੁਮਾਰੀ ਸੋ ਅਨੇਕ ਗੁਨ ਗਾਵਈ॥**
**ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ,**
**ਕਹੂੰ ਡੰਡਧਾਰੀ ਹੁਇਕੈ, ਲੋਗਨ ਭ੍ਰਮਾਵਈ ॥**
**ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋ,**
**ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ**
**॥੧੨॥੮੨॥**

**ਪਦ ਅਰਥ** : ਸ੍ਵਾਂਗੀ-ਬਹਰੂਪੀਆ। ਤਾਰੀ-ਤਾੜੀ, ਸਮਾਧੀ। ਖੁਮਾਰੀ-ਮਸਤੀ। ਬਾਰੀ-ਵਾੜੀ, ਖੇਤੀ। ਨਾਚਨ-ਨੱਚਣ ਵਾਲੇ, ਰਾਸਧਾਰੀਏ।

**ਅਰਥ** : ਜਿਵੇਂ ਇਕ ਬਹੁਰੂਪੀਆ ਕਦੇ ਜੋਗੀ ਅਤੇ ਕਦੇ ਬੈਰਾਗੀ ਬਣਦਾ ਹੈ, ਕਦੇ ਸੰਨਿਆਸੀਆਂ ਵਾਲਾ ਭੇਸ ਕਰਕੇ ਵਿਖਾਉਂਦਾ ਹੈ। ਕਦੇ ਪੌਣ ਅਹਾਰੀ ਕਦੇ ਤਾੜੀ ਲਾ ਕੇ ਬੈਠ ਜਾਂਦਾ ਹੈ, ਕਦੇ ਲੋਭ ਦੀ ਮਸਤੀ ਵਿੱਚ ਅਨੇਕਾਂ ਸਿਫਤਾਂ ਗਾਉਂਦਾ ਹੈ। ਕਦੇ ਬ੍ਰਹਮਚਾਰੀ, ਕਦੇ ਹੱਥ ਉਤੇ ਸਰਸੋਂ ਜਮਾ ਕੇ ਵਿਖਾਉਂਦਾ ਹੈ (ਭਾਵ ਉਕਤੀਆਂ ਜੁਗਤੀਆਂ ਕਰਦਾ ਹੈ) ਕਦੇ ਡੰਡਾਧਾਰੀ ਬਣ ਕੇ ਲੋਕਾਂ ਨੂੰ ਭੁਲੇਖੇ ਵਿੱਚ (ਪਾ ਕੇ) ਨਾਚ ਪਿਆ ਕਰਦਾ ਹੈ (ਪਰ ਭਾਵਨੀ ਤੋਂ ਸਖਣਾ) ਗਿਆਨ ਤੋਂ ਹੀਣਾ ਹੋ ਕੇ ਬ੍ਰਹਮ ਲੋਕ ਨੂੰ ਕਿਵੇਂ ਪਾ ਸਕਦਾ ਹੈ? (ਭਾਵ ਨਹੀਂ ਪਾ ਸਕਦਾ) ।੧੨।੮੨।

**ਪੰਚ ਬਾਰ ਗੀਦਰ ਪੁਕਾਰੇ, ਪਰੇ ਸੀਤ ਕਾਲ,**
**ਕੁੰਚਰ ਔ ਗਦਹਾ, ਅਨੇਕਦਾ ਪੁਕਾਰਹੀ ॥**
**ਕਹਾ ਭਯੋ, ਜੋ ਪੈ ਕਲਵੱਤ੍ਰ ਲੀਓ ਕਾਂਸੀ ਬੀਚ,**

**ਚੀਰਿ ਚੀਰਿ ਚੋਰਣਾ, ਕੁਠਾਰਨ ਸੋ ਮਾਰਹੀ ॥**
**ਕਹਾ ਭਯੋ, ਫਾਸੀ ਡਾਰਿ ਬੂਡਿਓ ਜੜ੍ਹ ਗੰਗਾਧਾਰਿ,**
**ਡਾਰਿ ਡਾਰਿ ਫਾਸਿ, ਠਗ ਮਾਰਿ ਮਾਰਿ ਡਾਰਹੀ ॥**
**ਡੂਬੇ ਨਰਕ ਧਾਰਿ ਮੂੜ, ਗਿਆਨ ਕੇ ਬਿਨਾ ਬਿਚਾਰ,**
**ਭਾਵਨਾ ਬਿਹੀਨ, ਕੈਸੇ ਗਿਆਨ ਕੋ ਬਿਚਾਰਹੀ॥੧੩॥੮੩॥**

**ਪਦ ਅਰਥ** : ਗੀਦਰ-ਗਿੱਦੜ। ਸੀਤ-ਸਰਦੀ। ਕਾਲ-ਕੈਹਤ। ਕੁੰਚਰ-ਹਾਥੀ। ਔ-ਔਰ, ਅਤੇ। ਕਲਵੱਤ੍ਰ-ਆਰਾ। ਕੁਠਾਰਨ-ਕੁਹਾੜਿਆਂ। ਸੋ-ਸਿਉਂ,ਨਾਲ। ਬੂਡਿਓ-ਡੁਬਿਆ।ਗੰਗਾਧਾਰਿ-ਗੰਗਾ ਜਲ ਦੀ ਲਹਿਰ।

**ਅਰਥ** : (ਇਹ ਦਾਨਿਆਂ ਦਾ ਕਹਿਣਾ ਹੈ) ਜੇ ਪੰਜ ਵਾਰੀ ਗਿੱਦੜ ਬੋਲੇ ਤਾਂ ਸਰਦੀ ਤੇ ਕਾਲ ਪੈਂਦਾ ਹੈ, ਪਰ ਹਾਥੀ ਅਤੇ ਖੋਤੇ ਅਨੇਕ ਵਾਰੀ ਬੋਲਦੇ ਹਨ (ਕੁਝ ਨਹੀਂ ਹੁੰਦਾ)। ਕੀ ਹੋਇਆ ਜੇ ਕਾਂਸ਼ੀ ਵਿੱਚ ਜਾ ਕੇ (ਸਿਰ ਉਤੇ) ਕਲਵਤਰ ਧਰਾ ਲਿਆ (ਇਸ ਤਰ੍ਹਾਂ ਤਾਂ ਕਈ) ਚੋਰ ਵੀ ਕੁਹਾੜਿਆਂ ਨਾਲ ਚੀਰ ਚੀਰ ਕੇ ਮਾਰਦੇ ਹਨ। ਕੀ ਹੋਇਆ ਜੇ ਗਲ ਵਿੱਚ ਫਾਹੀ ਪਾ ਕੇ ਮੂਰਖ ਗੰਗਾ ਦੀ ਧਾਰ ਵਿੱਚ ਡੁੱਬ ਗਿਆ? (ਇਸ ਤਰ੍ਹਾਂ ਕਈ) ਠੱਗਾਂ ਨੂੰ ਫਾਹੀ ਪਾ ਕੇ ਮਾਰ ਕੇ ਸੁੱਟ ਦਿੱਤਾ ਜਾਂਦਾ ਹੈ। ਗਿਆਨ ਵਿਚਾਰ ਤੋਂ ਹੀਣੇ ਮੂਰਖ ਨਰਕ ਦੀ ਧਾਰ੍ਹਾ ਵਿੱਚ ਡੁਬ ਗਏ ਹਨ (ਕਿਉਂਕਿ) ਸ਼ਰਧਾ ਤੋਂ ਸਖਣੇ (ਮਨੁੱਖ) ਗਿਆਨ ਦੀ ਵੀਚਾਰ ਕਿਵੇਂ ਕਰ ਸਕਦੇ ਹਨ? (ਭਾਵ ਨਹੀਂ ਕਰ ਸਕਦੇ) ।੧੩।੮੩।

**ਤਾਪ ਕੇ ਸਹੇ ਤੇ, ਜੋ ਪੈ ਪਾਈਐ ਅਤਾਪ ਨਾਥ,**
**ਤਾਪਨਾ ਅਨੇਕ ਤਨ ਘਾਇਲ ਸਹਤ ਹੈ ॥**
**ਜਾਪ ਕੇ ਕੀਏ ਤੇ, ਜੋ ਪੈ ਪਾਯਤ ਅਜਾਪ ਦੇਵ,**
**ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ ॥**
**ਨਭ ਕੇ ਉਡੇ ਤੇ, ਜੋ ਪੈ ਨਾਰਾਇਣ ਪਾਈਯਤ,**
**ਅਨਲ ਅਕਾਸ ਪੰਛੀ, ਡੋਲਬੋ ਕਰਤ ਹੈ ॥**
**ਆਗ ਮੈ ਜਰੇ ਤੇ, ਗਤਿ ਰਾਂਡ ਕੀ ਪਰਤ ਕਰਿ,**

**ਪਤਾਲ ਕੇ ਬਾਸੀ, ਕਿਉ ਭੁਜੰਗ ਨ ਤਰਤ ਹੈ ॥੧੪॥੮੪॥**

**ਪਦ ਅਰਥ** : ਤਾਪ-ਤਿੰਨ ਪ੍ਰਕਾਰ ਦੇ ਤਪ (1) ਅਧਿਆਤਮਕ (2) ਅਧ-ਭੌਤਿਕ (3) ਅਧਿਦੈਵਿਕ। ਸਹੇ-ਸਹਾਰੇ। ਅਤਾਪ-ਤਾਪ, ਦੁੱਖ ਤੋਂ ਰਹਿਤ। ਤਾਪਨਾ-ਦੁੱਖਾਂ, ਕਲੇਸ਼ਾਂ। ਘਾਇਲ-ਜ਼ਖ਼ਮੀ, ਫਟੜ। ਅਜਾਪ-ਨਾ ਜਪੇ ਜਾਣ ਵਾਲਾ। ਪੂਦਨਾ-ਇਕ ਪੰਛੀ ਜਿਸ ਦੀ ਆਵਾਜ਼ 'ਤੂੰਹੀਂ ਤੂੰਹੀਂ' ਨਾਲ ਮਿਲਦੀ ਜੁਲਦੀ ਹੈ ਜਿਸ ਦਾ ਰੰਗ ਭੂਰਾ ਹੁੰਦਾ ਹੈ। ਨਭ-ਆਕਾਸ਼। ਅਨਲ-ਆਕਾਸ਼ ਵਿੱਚ ਰਹਿਣ ਵਾਲਾ ਪੰਛੀ। ਡੋਲਬੋ-ਡੋਲਦਾ ਫਿਰਦਾ। ਜਰੇ-ਜਲੇ, ਸੜੇ। ਗਤਿ-ਮੁਕਤੀ। ਰਾਂਡ-ਰੰਡੀ, ਵਿਧਵਾ। ਪਰਤ-ਪੈਂਦੀ ਹੈ। ਕਰਿ-ਹੱਥ ਵਿੱਚ। ਪਤਾਲ-ਧਰਤੀ ਹੇਠ ਵਸਣ ਵਾਲੇ। ਭੁਜੰਗ-ਸਰਪ।

**ਅਰਥ** : (ਜੇ) ਸਰੀਰਕ ਕਸ਼ਟ ਸਹਾਰਨ ਨਾਲ ਦੁੱਖਾਂ ਤੋਂ ਰਹਿਤ ਮਾਲਕ ਦੀ ਪ੍ਰਾਪਤੀ ਹੁੰਦੀ ਹੋਵੇ ਤਾਂ ਜ਼ਖਮੀ ਮਨੁੱਖ ਕਈ ਪ੍ਰਕਾਰ ਦੇ ਦੁੱਖ ਸਰੀਰ ਤੇ ਸਹਾਰਦਾ ਹੈ। (ਜੇ) ਜਾਪ ਦੇ ਕਰਨ ਨਾਲ ਨਾ ਜਪੇ ਜਾਣ ਵਾਲਾ ਪਰਮਾਤਮਾ ਮਿਲਦਾ ਹੋਵੇ (ਤਾਂ) ਪੂਦਨਾ (ਪੰਛੀ) ਹਮੇਸ਼ਾਂ 'ਤੂੰਹੀ ਤੂੰਹੀ' ਉਚਾਰਦਾ ਹੈ, (ਜੇ) ਆਕਾਸ਼ ਵਿੱਚ ਉਡਣ ਨਾਲ ਨਾਰਾਇਣ ਦੀ ਪ੍ਰਾਪਤੀ ਹੁੰਦੀ ਹੋਵੇ (ਤਾਂ) ਅਨਲ ਪੰਛੀ (ਸਦਾ ਹੀ) ਆਕਾਸ਼ ਵਿੱਚ ਫਿਰਦਾ ਰਹਿੰਦਾ ਹੈ। (ਜੇ) ਅੱਗ ਵਿੱਚ ਸੜਨ ਨਾਲ ਮੁਕਤੀ ਹੁੰਦੀ ਹੋਵੇ ਤਾਂ ਸਭ ਤੋਂ ਪਹਿਲਾਂ ਰੰਡੀ ਦੇ ਹੱਥ ਵਿੱਚ ਆਵੇ। (ਜੇ) ਧਰਤੀ ਹੇਠ (ਗੁਫਾ ਵਿੱਚ ਨਿਵਾਸ ਕੀਤਿਆਂ ਨਿਸਤਾਰਾ ਹੁੰਦਾ ਹੋਵੇ) ਤਾਂ ਸੱਪ ਕਿਉਂ ਨਹੀਂ ਤਰਦਾ? (ਭਾਵ ਇਸ ਤਰ੍ਹਾਂ ਦੇ ਕਰਮਾਂ ਨਾਲ ਪਾਰ ਉਤਾਰਾ ਨਹੀਂ ਹੁੰਦਾ)।੧੪।੮੪।

**ਕੋਊ ਭਇਓ ਮੁੰਡੀਆ, ਸੰਨਿਆਸੀ ਕੋਊ ਜੋਗੀ ਭਇਓ,**
**ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ ॥**
**ਹਿੰਦੂ ਤੁਰਕ ਕੋਊ, ਰਾਫ਼ਿਜ਼ੀ ਇਮਾਮ ਸ਼ਾਫੀ,**
**ਮਾਨਸ ਕੀ ਜਾਤਿ, ਸਬੈ ਏਕੈ ਪਹਿਚਾਨਬੋ ॥**
**ਕਰਤਾ ਕਰੀਮ ਸੋਈ, ਰਾਜ਼ਿਕ ਰਹੀਮ ਓਈ,**

ਦੂਸਰੋ ਨ ਭੇਦ ਕੋਈ, ਭੂਲਿ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ, ਏਕੈ ਜੋਤਿ, ਜਾਨਬੋ॥੧੫॥੮੫॥

**ਪਦ ਅਰਥ** : ਮੁੰਡੀਆ-ਮੁੰਨਿਆ ਹੋਇਆ, ਰੋਡਾ, ਬੈਰਾਗੀ ਰਾਮਾਨੰਦੀ ਸਾਧੂ। ਅਨੁਮਾਨਬੋ-ਅੰਦਾਜ਼ਾ ਲਾ ਲਉ। ਤੁਰਕ-ਕੁਕਰਮਾਂ ਦਾ ਤਿਆਗੀ, ਸ਼ੀਆ। ਰਾਫ਼ਿਜ਼ੀ-ਸੁੰਨੀ ਫਿਰਕੇ ਦਾ ਪ੍ਰਮੁਖ ਪ੍ਰਚਾਰਕ। ਇਮਾਮ-ਉਤਪਤੀ, ਪੈਦਾਇਸ਼। ਪਹਿਚਾਨਬੋ-ਪਛਾਣੀ ਜਾਂਦੀ ਹੈ। ਕਰੀਮ-ਕਿਰਪਾਲੂ। ਰਹੀਮ-ਦਿਆਲੂ, ਰਹਿਮ ਕਰਨ ਵਾਲਾ।

**ਅਰਥ:** ਕੋਈ (ਰਾਮਾ ਨੰਦੀ) ਬੈਰਾਗੀ ਹੋਇਆ, ਕੋਈ ਸੰਨਿਆਸੀ ਤੇ ਕੋਈ ਜੋਗੀ ਹੋਇਆ ਕੋਈ ਬ੍ਰਹਮਚਾਰੀ ਅਤੇ ਕੋਈ ਜਤੀ ਮੰਨਿਆ ਜਾਂਦਾ ਹੈ। ਕੋਈ ਹਿੰਦੂ ਹੈ, ਕੋਈ ਮੁਸਲਮਾਨ ਹੈ, ਕੋਈ ਸ਼ੀਆ, ਕੋਈ ਸੁੰਨੀ ਹੈ (ਪਰ) ਸਭ ਮਨੁੱਖਾਂ ਦੀ ਪੈਦਾਇਸ਼ ਇਕੋ ਜਿਹੀ ਪਛਾਨਣੀ ਚਾਹੀਦੀ ਹੈ (ਭਾਵ ਜ਼ਾਤ ਪਾਤ ਦਾ ਵਿਤਕਰਾ ਨਹੀਂ ਹੋਣਾ ਚਾਹੀਦਾ)। (ਜਗਤ ਨੂੰ) ਪੈਦਾ ਕਰਨ ਵਾਲਾ ਕਿਰਪਾਲੂ ਉਹੀ ਹੈ, ਰੋਜ਼ੀ ਰਿਜ਼ਕ ਦੇਣ ਵਾਲਾ ਦਿਆਲੂ ਉਹੀ ਹੈ, (ਉਸ ਤੋਂ ਬਿਨਾ) ਦੂਜਾ ਕੋਈ ਨਹੀਂ, ਕੋਈ ਭੂਲ ਕੇ ਵੀ (ਹਿੰਦੂ ਤੁਰਕ ਦੇ) ਭੁਲੇਖੇ ਵਿੱਚ ਨਾ ਪਵੇ। ਇਕੋ ਦੀ ਹੀ ਸੇਵਾ (ਕਰਨੀ ਚਾਹੀਦੀ ਹੈ) ਕਿਉਂਕਿ ਸਾਰਿਆਂ ਦਾ ਗੁਰਦੇਵ (ਪ੍ਰਕਾਸ਼ ਰੂਪ) ਇਕੋ ਹੈ (ਉਸ) ਇਕੋ ਦਾ ਹੀ ਸਾਰਾ ਸਰੂਪ ਹੈ (ਅਤੇ ਸਭ) ਇਕੋ ਦੀ ਹੀ ਜੋਤਿ ਜਾਣਨੀ ਚਾਹੀਦੀ ਹੈ।੧੫।੮੫।

ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ਼ ਓਈ,
ਮਾਨਸ ਸਬੈ ਏਕ, ਪੈ ਅਨੇਕ ਕੋ ਭ੍ਰਮਾਉ ਹੈ ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖ਼ਾਕ ਬਾਦ ਆਤਿਸ਼ ਔ ਆਬ ਕੋ ਰਲਾਉ ਹੈ ॥

**ਅੱਲਹ ਅਭੇਖ ਸੋਈ ਪੁਰਾਨ ਐ ਕੁਰਾਨ ਓਈ**
**ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੧੬॥੮੬॥**

**ਪਦ ਅਰਥ**:ਦੇਹੁਰਾ-ਦੇਵ ਮੰਦਰ। ਮਸੀਤ-ਮਸਜਿਦ, ਮੁਸਲਮਾਨਾਂ ਦਾ ਪੂਜਾ ਅਸਥਾਨ ਜਿਥੇ ਸਿਜਦਾ ਕਰਦੇ ਹਨ। ਮਾਨਸ-ਮਨੁੱਖ। ਪੈ-ਪ੍ਰੰਤੂ। ਭ੍ਰਮਾਉ-ਭਰਮ ਭੁਲੇਖਾ। ਅਦੇਵ-ਦੈਂਤ। ਜੱਛ-ਦੇਵਤਿਆਂ ਦੀ ਇਕ ਖਾਸ ਸ਼੍ਰੇਣੀ। ਗੰਧ੍ਰਬ-ਦੇਵਤਿਆਂ ਦੇ ਰਾਗੀ। ਪ੍ਰਭਾਉ-ਪ੍ਰਭਾਵ, ਅਸਰ। ਬਾਨ-ਬਨਾਵਟ। ਖ਼ਾਕ-ਮਿੱਟੀ। ਬਾਦ-ਵਾਯੂ, ਹਵਾ। ਆਤਿਸ਼-ਬਨਾਵਟ।

**ਅਰਥ** : ਮੰਦਰ ਤੇ ਮਸਜਿਦ ਉਹੀ ਹੈ, ਪੂਜਾ ਅਤੇ ਨਿਮਾਜ ਉਹੀ ਹੈ, ਮਨੁੱਖ ਸਾਰੇ ਇਕੋ ਹਨ ਪ੍ਰੰਤੂ ਅਨੇਕਾਂ ਨੂੰ ਹਉਮੈ ਕਰਕੇ ਭੁਲੇਖਾ ਲਗਾ ਹੋਇਆ ਹੈ। ਦੇਵਤੇ, ਦੈਂਤ, ਜਛ, ਗੰਧ੍ਰਬ, ਮੁਸਲਮਾਨ ਅਤੇ ਹਿੰਦੂ (ਇਹ ਸਭ) ਵੱਖੋ ਵੱਖਰੇ ਦੇਸ਼ਾਂ ਦੇ ਪਹਿਰਾਵੇ ਦਾ ਪ੍ਰਭਾਵ ਹੈ। (ਵੇਖੋ ਸਭ ਦੀਆਂ) ਅੱਖਾਂ ਇਕੋ ਜਿਹੀਆਂ, ਦੰਦ ਇਕੋ ਜਿਹੇ, ਦੇਹ ਇਕੋ ਜਿਹੀ (ਸਰੀਰਕ) ਬਨਾਵਟ ਇਕੋ ਜਿਹੀ (ਭਾਵ ਮਿਲਦੀ ਜੁਲਦੀ) ਹੈ ਕਿਉਂਕਿ ਸਾਰੀ ਰਚਨਾ ਮਿੱਟੀ, ਹਵਾ, ਅਗਨੀ, ਪਾਣੀ, (ਆਕਾਸ਼ ਪੰਜ ਤੱਤਾਂ ਦੇ) ਇਕੱਠ ਤੋਂ ਹੋਈ ਹੈ। ਅੱਲਾ ਤੇ ਅਭੇਖ ਉਹੀ ਹੈ ਪੁਰਾਨ ਅਤੇ ਕੁਰਾਨ ਵੀ ਉਹੀ ਹੈ, ਸਾਰਿਆਂ ਦਾ ਇਕੋ ਹੀ ਸਰੂਪ ਹੈ ਅਤੇ ਇਕ ਤੋਂ (ਹੀ ਰਚਨਾ) ਬਣੀ ਹੈ।੧੬।੮੬।

**ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੇ**
**ਨਿਆਰੇ ਨਿਆਰੇ ਹੁਇ ਕੈ, ਫੇਰਿ ਆਗ ਮੈ ਮਿਲਾਹਿੰਗੇ॥**
**ਜੈਸੇ ਏਕ ਧੂਰਿ ਤੇ ਅਨੇਕ ਧੂਰ ਪੂਰਤ ਹੈਂ**
**ਧੂਰਿ ਕੇ ਕਨੂਕਾ ਫੇਰਿ ਧੂਰਿ ਹੀ ਸਮਾਹਿੰਗੇ ॥**
**ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈਂ**
**ਪਾਨਿ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ**
**ਤਾਹੀ ਤੇ ਉਪਜਿ ਸਬੈ ਤਾਹੀ ਮੈ ਸਮਾਹਿੰਗੇ॥੧੭॥੮੭॥**

**ਪਦ ਅਰਥ** : ਕਨੂਕਾ-ਅੱਗ ਦੇ ਕਿਣਕੇ, ਅਵਾਂਡੇ। ਪੂਰਤ-ਪੈਦਾ ਹੁੰਦੀ ਹੈ। ਕਨੂਕਾ-ਕਿਣਕੇ। ਨਦ-ਸਮੁੰਦਰ। ਤਰੰਗ-ਲਹਿਰਾਂ। ਪਾਨਿ-ਪਾਣੀ। ਬਿਸ੍ਵ-ਵੈਰਾਟ ਰੂਪ। ਅਭੂਤ-ਜੜ੍ਹ। ਭੂਤ-ਚੇਤੰਨ।

**ਅਰਥ** : ਜਿਸ ਤਰ੍ਹਾਂ ਇਕ ਅਗਨੀ ਤੋਂ ਅੱਗ ਦੇ ਕਰੋੜਾਂ ਅਵਾਂਡੇ ਉਠਣ (ਉਹ) ਵਖਰੇ ਵਖਰੇ ਹੋ ਕੇ ਫਿਰ ਅਗਨੀ ਵਿੱਚ ਹੀ ਮਿਲ ਜਾਣਗੇ। ਜਿਸ ਤਰ੍ਹਾਂ ਇਕ ਧੂੜ ਤੋਂ ਬੇਅੰਤ ਮਿੱਟੀ ਦੇ ਕਿਣਕੇ ਉਠਣ (ਉਸ) ਧੂੜ ਦੇ ਕਿਣਕੇ ਫਿਰ ਧੂੜ ਵਿਚ ਹੀ ਸਮਾ ਜਾਣਗੇ। ਜਿਸ ਤਰ੍ਹਾਂ ਇਕ ਸਮੁੰਦਰ ਤੋਂ ਕਰੋੜਾਂ ਲਹਿਰਾਂ ਉਠਦੀਆਂ ਹਨ, (ਪਰ) ਪਾਣੀ ਦੀਆਂ ਲਹਿਰਾਂ ਸਭ ਤਰੰਗ ਹੀ ਕਹਾਉਣਗੇ। ਇਸੇ ਤਰ੍ਹਾਂ ਵੈਰਾਟ ਰੂਪ ਤੋਂ (ਸਭ) ਜੜ੍ਹ ਅਤੇ ਚੇਤੰਨ ਪ੍ਰਗਟ ਹੋਏ ਹਨ, ਉਸ ਤੋਂ ਪੈਦਾ ਹੋ ਕੇ ਸਾਰੇ ਉਸ ਵਿੱਚ ਹੀ ਅਭੇਦ ਹੋ ਜਾਣਗੇ।੧੭।੮੭।

**ਕੇਤੇ ਕੱਛ ਮੱਛ, ਕੇਤੇ ਉਨ ਕਉ ਕਰਤ ਭੱਛ**
**ਕੇਤੇ ਅੱਛ ਵੱਛ ਹੁਇ, ਸਪੱਛ ਉੱਡ ਜਾਹਿੰਗੇ ॥**
**ਕੇਤੇ ਨਭ ਬੀਚ, ਅੱਛ ਪੱਛ ਕਉ ਕਰੈਂਗੇ ਭੱਛ**
**ਕੇਤਕ ਪ੍ਰਤੱਛ ਹੁਇ, ਪਚਾਇ ਖਾਇ ਜਾਹਿੰਗੇ ॥**
**ਜਲ ਕਹਾ ਥਲ ਕਹਾਂ, ਗਗਨੀ ਕੇ ਗਉਨ ਕਹਾ**
**ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ ॥**
**ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥੧੮॥੮੮॥**

**ਪਦ ਅਰਥ** : ਭੱਛ-ਖਾਂਦੇ ਹਨ। ਅੱਛ-ਗਰੜ, ਅਨਲ ਆਦਿ ਪੰਛੀ। ਵੱਛ-ਬੱਚੇ। ਸਪੱਛ-ਖੰਭਾਂ ਸਹਿਤ। ਨਭ-ਆਕਾਸ਼। ਅੱਛ-ਅਨਲ ਪੰਛੀ। ਪੱਛ-ਖੰਭ। ਪ੍ਰਤੱਛ-ਪ੍ਰਤੱਖ, ਪਰਗਟ। ਪਚਾਇ-ਹਜ਼ਮ ਕਰਕੇ। ਗਗਨ-ਆਕਾਸ਼। ਗਉਨ-ਜਾਣ ਵਾਲੇ। ਤੇਜ-ਪ੍ਰਕਾਸ਼। ਅਤੇਜ-ਹਨੇਰਾ।

**ਅਰਥ** : ਕਿਤਨੇ ਹੀ ਕੱਛ ਤੇ ਮੱਛ ਹਨ, ਕਿਤਨੇ ਹੀ ਉਨ੍ਹਾਂ ਨੂੰ ਖਾਣ ਵਾਲੇ ਹਨ, ਕਿਤਨੇ ਗਰੜ ਆਦਿਕ ਦੇ ਬੱਚੇ ਖੰਭਾਂ ਸਹਿਤ ਹੋ ਕੇ ਉਡ ਜਾਣਗੇ। ਕਿਤਨੇ ਹੀ ਆਕਾਸ਼ ਵਿੱਚ ਅਨਲ ਪੰਛੀ ਹਨ, ਉਨ੍ਹਾਂ

ਪੰਛੀਆਂ ਨੂੰ (ਹੋਰ ਪੰਛੀ) ਖਾ ਜਾਣਗੇ, ਕਿਤਨੇ ਹੀ (ਹੋਰ) ਪ੍ਰਗਟ ਹੋ ਕੇ (ਉਨ੍ਹਾਂ ਨੂੰ) ਖਾ ਕੇ ਹਜ਼ਮ ਕਰ ਜਾਣਗੇ। ਕੀ ਜਲ ਵਾਸੀ ਕੀ ਥਲ ਵਾਸੀ, ਕੀ ਆਕਾਸ਼ ਵਿੱਚ ਫਿਰਨ ਵਾਲੇ, ਸਾਰੇ ਕਾਲ (ਪਰਮ ਸ਼ਕਤੀ) ਦੇ ਬਣਾਏ ਹੋਏ ਹਨ ਅਤੇ ਕਾਲ (ਸ਼ਕਤੀ) ਦੁਆਰਾ ਹੀ ਖਾਧੇ ਜਾਣਗੇ। ਜਿਵੇਂ ਚਾਨਣ ਹਨੇਰੇ ਵਿੱਚ ਅਤੇ ਹਨੇਰਾ ਚਾਨਣੇ ਵਿੱਚ ਲੀਨ ਹੈ (ਉਸੇ ਤਰ੍ਹਾਂ) ਉਸ (ਪ੍ਰਭੂ) ਤੋਂ ਪੈਦਾ ਹੋਏ ਸਾਰੇ (ਜੀਵ) ਉਸੇ ਵਿੱਚ ਹੀ ਸਮਾਅ ਜਾਣਗੇ।੧੮।੮੮।

**ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ,**
**ਜਲ ਮੈ ਡੂਬਤ ਕੇਤੇ, ਆਗ ਮੈ ਜਰਤ ਹੈਂ ॥**
**ਕੇਤੇ ਗੰਗ ਬਾਸੀ, ਕੇਤੇ ਮਦੀਨਾ ਮੱਕਾ ਨਿਵਾਸੀ,**
**ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ ॥**
**ਕਰਵਤ ਸਹਤ ਕੇਤੇ, ਭੂਮਿ ਮੈ ਗਡਤ ਕੇਤੇ,**
**ਸੂਆ ਪੈ ਚਢਤ ਕੇਤੇ, ਦੂਖ ਕਉ ਭਰਤ ਹੈਂ ॥**
**ਗੈਨ ਮੈ ਉਡਤ ਕੇਤੇ, ਜਲ ਮੈ ਰਹਤ ਕੇਤੇ,**
**ਗਿਆਨ ਕੇ ਬਿਹੀਨ, ਜ਼ਕ ਜਾਰੇ ਈ ਮਰਤ ਹੈਂ**
**॥੧੯॥੮੯॥**

**ਪਦ ਅਰਥ** : ਕਰਵਤ-ਆਰਾ। ਸੂਆ-ਸੂਲੀ। ਗੈਨ-ਆਕਾਸ਼। ਜ਼ਕ-ਅਗਨੀ ਦਾ ਭਾਂਬੜ।

**ਅਰਥ** : ਕਿਤਨੇ ਹੀ ਕੂਕਦੇ ਫਿਰਦੇ ਹਨ ਕਿਤਨੇ ਹੀ ਰੋਂਦਿਆਂ-2 ਮਰ ਜਾਂਦੇ ਹਨ, ਕਿਤਨੇ ਹੀ ਪਾਣੀ ਵਿੱਚ ਡੁਬਦੇ ਅਤੇ ਕਿਤਨੇ ਅੱਗ ਵਿੱਚ ਸੜ ਜਾਂਦੇ ਹਨ। ਕਿਤਨੇ ਹੀ ਗੰਗਾ ਵਾਸੀ, ਕਿਤਨੇ ਹੀ ਮੱਕੇ ਤੇ ਮਦੀਨਾ ਦੇ ਵਾਸੀ, ਕਿਤਨੇ ਹੀ ਉਦਾਸ ਹੋ ਕੇ ਭਰਮਦੇ ਫਿਰਦੇ ਹਨ। ਕਿਤਨੇ ਹੀ ਕਲਵਤਰ ਸਹਾਰਦੇ ਹਨ ਕਿਤਨੇ ਧਰਤੀ ਵਿੱਚ ਦਬੇ ਜਾਂਦੇ ਹਨ, ਕਿਤਨੇ ਹੀ ਸੂਲੀਆਂ ਤੇ ਚੜ੍ਹਦੇ ਹਨ ਅਤੇ ਦੁੱਖਾਂ ਨੂੰ ਪ੍ਰਾਪਤ ਹੁੰਦੇ ਹਨ। ਕਿਤਨੇ ਹੀ ਆਕਾਸ਼ ਵਿੱਚ ਉਡਣ ਵਾਲੇ ਕਿਤਨੇ ਹੀ ਪਾਣੀ ਵਿੱਚ ਰਹਿਣ ਵਾਲੇ ਹਨ (ਪਰ) ਗਿਆਨ ਤੋਂ ਬਿਨਾ (ਸਾਰੇ) ਅਗਨੀ ਦੇ ਭਾਂਬੜ ਵਿੱਚ ਸੜ ਕੇ

ਮਰਦੇ ਹਨ।੧੯।੮੯।

**ਸੋਧਿ ਹਾਰੇ ਦੇਵਤਾ, ਬਿਰੋਧ ਹਾਰੇ ਦਾਨੋ ਬਡੇ,**
**ਬੋਧਿ ਹਾਰੇ ਬੋਧਕ, ਪ੍ਰਬੋਧਿ ਹਾਰੇ ਜਾਪਸੀ ॥**
**ਘਸਿਹਾਰੇ ਚੰਦਨ, ਲਗਾਇ ਹਾਰੇ ਚੋਆ ਚਾਰੁ,**
**ਪੂਜਿ ਹਾਰੇ ਪਾਹਨ, ਚਢਾਇ ਹਾਰੇ ਲਾਪਸੀ ॥**
**ਗਾਹਿ ਹਾਰੇ ਗੋਰਨ, ਮਨਾਇ ਹਾਰੇ ਮੜ੍ਹੀ ਮੱਟ,**
**ਲੀਪ ਹਾਰੇ ਭੀਤਨ, ਲਗਾਇ ਹਾਰੇ ਛਾਪਸੀ ॥**
**ਗਾਇ ਹਾਰੇ ਗੰਧ੍ਰਬ, ਬਜਾਇ ਹਾਰੇ ਕਿੰਨਰ ਸਭ**
**ਪਚਿ ਹਾਰੇ ਪੰਡਿਤ ਤਪੰਤ ਹਾਰੇ ਤਾਪਸੀ॥੨੦॥੯੦॥**

**ਪਦ ਅਰਥ** : ਸੋਧਿ-ਸ਼ੁੱਧ, ਪਵਿੱਤਰਤਾ। ਬਿਰੋਧ-ਵਿਰੋਧਤਾ। ਦਾਨੋ-ਦੈਂਤ। ਬੋਧਿ-ਗਿਆਨ। ਬੋਧਕ-ਗਿਆਨ ਦੇਣ ਵਾਲੇ, ਉਪਦੇਸ਼ਕ। ਪ੍ਰਬੋਧਿ-ਸਿਖਿਆ ਦੇਣ ਵਾਲੇ। ਜਾਪਸੀ-ਜਪ ਕਰਨ ਵਾਲੇ। ਘਸਿਹਾਰੇ-ਘਸਾਉਂਦੇ। ਚਾਰੁ-ਅਤਰ ਫੁਲੇਲ ਲਗਾਉਣ ਵਾਲੇ। ਪਾਹਨ-ਪੱਥਰਾਂ (ਠਾਕਰਾਂ) ਨੂੰ। ਲਾਪਸੀ-ਮਿੱਠੀ ਕੜ੍ਹੀ। ਹਾਰੇ-ਫਿਰਕੇ। ਗੋਰਨ-ਮੜ੍ਹੀਆਂ, ਕਬਰਾਂ। ਮੜ੍ਹੀ-ਮੜ੍ਹੀਆਂ। ਮੱਟ-ਮੱਠ। ਲੀਪ-ਲੇਪਣ (ਪੋਚਾ) ਦੇਣ ਵਾਲੇ। ਭੀਤਨ-ਕੰਧਾਂ ਨੂੰ। ਛਾਪਸੀ-ਛਾਪੇ ਲਾਉਣ ਵਾਲੇ। ਗੰਧ੍ਰਬ-ਰਾਗੀ। ਕਿੰਨਰ-ਦੇਵਤਿਆਂ ਦੀ ਇਕ ਸ਼ਰੇਣੀ, ਜੋੜੀ ਵਜਾਉਣ ਵਾਲੇ। ਹਾਰੇ-ਖਪ ਗਏ। ਤਪੰਤ-ਤਪ ਕਰਦੇ। ਤਾਪਸੀ-ਤਪਸਵੀ।

**ਅਰਥ** : ਪਵਿਤਰਤਾ ਰੱਖਣ ਵਾਲੇ ਦੇਵਤੇ ਹਾਰ ਗਏ, ਵੈਰ ਕਰਨ ਵਾਲੇ ਵੱਡੇ ਦੈਂਤ ਹਾਰ ਗਏ, ਬੁੱਧੀ ਵਾਲੇ ਬੁੱਧੀਵਾਨ ਹਾਰ ਗਏ, ਜਾਪ ਕਰਨ ਵਾਲੇ ਉਪਦੇਸ਼ ਕਰਤਾ ਵੀ ਹਾਰ ਗਏ। ਚੰਦਨ ਘਸਾਉਣ ਵਾਲੇ ਹਾਰ ਗਏ, ਅਤਰ ਫੁਲੇਲ ਲਾਉਣ ਵਾਲੇ (ਹਾਰ ਗਏ), ਪੱਥਰ ਪੂਜਕ ਹਾਰ ਗਏ, ਮਿੱਠੀ ਕੜੀ ਭੇਟਾ ਚੜ੍ਹਾਉਣ ਵਾਲੇ ਹਾਰ ਗਏ। ਕਬਰਾਂ ਤੇ ਫਿਰਨ ਵਾਲੇ ਹਾਰ ਗਏ, ਮੜ੍ਹੀਆਂ ਤੇ ਮਠਾਂ ਨੂੰ ਮੰਨਾਉਣ ਵਾਲੇ ਹਾਰ ਗਏ। ਕੰਧਾਂ ਨੂੰ ਲਿੰਬਣ ਵਾਲੇ ਹਨੂੰਮਾਨੀਏ ਹਾਰ ਗਏ, ਛਾਪੇ ਲਾਉਣ

ਵਾਲੇ ਵੀ ਹਾਰ ਗਏ। ਗਾਉਣ ਵਾਲੇ ਕਿੰਨਰ ਸਾਰੇ ਹਾਰ ਗਏ, ਪੰਡਿਤ (ਪੜ੍ਹਦੇ ਪੜ੍ਹਦੇ) ਖੱਪ ਗਏ ਅਤੇ ਤਪਸਵੀ ਤਪ ਕਰਦੇ ਹਾਰ ਗਏ (ਭਾਵ ਸਾਰੇ ਕਰਮ ਕਰਦੇ ਕਰਦੇ ਥੱਕ ਗਏ, ਪਰ ਕਿਸੇ ਨੂੰ ਪ੍ਰਭੂ ਦੀ ਪ੍ਰਾਪਤੀ ਨਹੀਂ ਹੋਈ) ।੨੦।੯੦।

**ਤ੍ਵਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥**

**ਨ ਰਾਗੰ ਨ ਰੰਗੰ, ਨ ਰੂਪੰ ਨ ਰੇਖੰ ॥**
**ਨ ਮੋਹੰ ਨ ਕ੍ਰੋਹੰ, ਨ ਦ੍ਰੋਹੰ ਨ ਦ੍ਵੈਖੰ ॥**
**ਨ ਕਰਮੰ ਨ ਭਰਮੰ, ਨ ਜਨਮੰ ਨ ਜਾਤੰ ॥**
**ਨ ਮਿੱਤ੍ਰੰ ਨ ਸੱਤ੍ਰੰ, ਨ ਪਿੱਤ੍ਰੰ ਨ ਮਾਤੰ ॥੧॥੯੧॥**

**ਪਦ ਅਰਥ** : ਕ੍ਰੋਹੰ-ਕਰੋਧ। ਦ੍ਰੋਹੰ-ਧਰੋਹ। ਦ੍ਵੈਖੰ-ਦਵੈਤ। ਸਤ੍ਰੰ-ਵੈਰੀ। ਪਿੱਤ੍ਰੰ-ਪਿਉ। ਮਾਤੰ-ਮਾਂ।

**ਅਰਥ** : (ਵਾਹਿਗੁਰੂ ਜੀ ਦਾ) ਨਾ (ਕਿਸੇ ਨਾਲ) ਰਾਗ (ਪਿਆਰ) ਹੈ ਨਾ ਉਸਦਾ (ਕੋਈ) ਰੰਗ ਹੈ, ਨਾ ਉਸਦੀ ਕੋਈ) ਰੂਪ, ਰੇਖਾ ਹੈ। ਨਾ (ਉਸ ਦਾ ਕਿਸੇ ਨਾਲ) ਮੋਹ ਹੈ ਨਾ (ਉਸ ਨੂੰ) ਕਰੋਧ ਹੈ, ਨਾ (ਉਹ ਕਿਸੇ ਨਾਲ) ਧੋਖਾ ਤੇ ਨਾ ਦ੍ਵੈਤ ਕਰਦਾ ਹੈ। ਨਾ (ਉਸ ਨੂੰ ਕੋਈ) ਕਰਮ ਹੈ, ਨਾ ਭਰਮ ਹੈ, ਨਾ (ਉਸ ਦਾ) ਜਨਮ ਹੈ ਨਾ (ਕੋਈ) ਜਾਤਿ ਹੈ। ਨਾ (ਉਸ ਦਾ ਕੋਈ) ਮਿਤਰ ਹੈ ਨਾ ਕੋਈ ਵੈਰੀ ਹੈ, ਨਾ (ਉਸ ਦਾ) ਪਿਉ ਹੈ ਨਾ ਮਾਤਾ ਹੈ ।੧।੯੧।

**ਨ ਨੇਹੰ ਨ ਗੇਹੰ, ਨ ਕਾਮੰ ਨ ਧਾਮੰ ॥**
**ਨ ਪੁੱਤ੍ਰੰ ਨ ਮਿੱਤ੍ਰੰ, ਨ ਸੱਤ੍ਰੰ ਨ ਭਾਮੰ ॥**
**ਅਲੇਖੰ ਅਭੇਖੰ ਅਜੋਨੀ ਸਰੂਪੰ ॥**
**ਸਦਾ ਸਿੱਧਦਾ ਬੁਧਦਾ ਬ੍ਰਿਧ ਰੂਪੰ ॥੨॥੯੨॥**

**ਪਦ ਅਰਥ** : ਨੇਹੰ-ਪਿਆਰ। ਗੇਹੰ-ਘਰ। ਧਾਮੰ-ਟਿਕਾਣਾ। ਭਾਮੰ- ਇਸਤਰੀ। ਸਿੱਧਦਾ-ਸਿੱਧੀ ਦਾਤਾ। ਬੁਧਦਾ-ਗਿਆਨ ਦਾਤਾ। ਬ੍ਰਿਧ-ਵੱਡਾ।

**ਅਰਥ** : ਨਾ (ਉਸ ਦਾ ਕਿਸੇ ਨਾਲ) ਪ੍ਰੇਮ ਹੈ ਨਾ (ਉਸ ਦਾ ਕੋਈ) ਘਰ ਹੈ ਨਾ (ਉਸ ਦਾ ਕੋਈ) ਕੰਮ ਤੇ ਟਿਕਾਣਾ ਹੈ। ਨਾ (ਉਸ ਦਾ ਕੋਈ) ਪੁੱਤਰ ਹੈ ਨਾ ਮਿੱਤਰ ਹੈ, ਨਾ (ਕੋਈ) ਵੈਰੀ ਹੈ ਨਾ ਇਸਤਰੀ ਹੈ। (ਉਹ) ਪ੍ਰੇਮ ਅਤੇ ਭੇਖ ਤੋਂ ਰਹਿਤ ਹੈ, (ਉਸ ਦਾ) ਸਰੂਪ ਜੂਨਾਂ ਤੋਂ ਰਹਿਤ ਹੈ। (ਉਹ) ਸਦਾ ਸਿੱਧੀ ਦੇਣ ਵਾਲਾ ਗਿਆਨ ਦਾਤਾ ਹੈ ਅਤੇ ਮਹਾਨ ਰੂਪ ਵਾਲਾ ਹੈ।੨।੯੨।

**ਨਹੀ ਜਾਨ ਜਾਈ, ਕਛੂ ਰੂਪ ਰੇਖੰ ॥**
**ਕਹਾ ਬਾਸ ਤਾ ਕੋ, ਫਿਰੈ ਕਉਨ ਭੇਖੰ ॥**
**ਕਹਾ ਨਾਮ ਤਾ ਕੋ, ਕਹਾ ਕੈ ਕਹਾਵੈ ॥**
**ਕਹਾ ਕੈ ਬਖਾਨੋ, ਕਹੈ ਮੋ ਨ ਆਵੈ ॥੩॥੯੩॥**

**ਪਦ ਅਰਥ** : ਕਹਾ-ਕੀ। ਬਖਾਨੋ-ਆਖਾਂ।

**ਅਰਥ** : (ਉਸ ਦੀ) ਰੂਪ ਰੇਖਾ ਨਹੀਂ ਜਾਣੀ ਜਾ ਸਕਦੀ। ਉਸਦਾ ਨਿਵਾਸ ਕਿੱਥੇ ਹੈ ਅਤੇ ਕਿਸ ਭੇਖ ਵਿੱਚ ਫਿਰਦਾ ਹੈ, ਉਸ ਦਾ ਨਾਮ ਕੀ ਹੈ? (ਆਪਣੇ ਆਪ ਨੂੰ) ਕੀ ਕਹਿ ਕੇ ਕਹਾਉਂਦਾ ਹੈ? (ਪਰ ਮੈਂ) ਕੀ ਆਖਾਂ, (ਉਹ) ਕਹਿਣ ਵਿੱਚ ਆਉਂਦਾ ਹੀ ਨਹੀਂ ਹੈ।੩।੯੩।

**ਨ ਰੋਗੰ ਨ ਸੋਗੰ, ਨ ਮੋਹੰ ਨ ਮਾਤੰ ॥**
**ਨ ਕਰਮੰ ਨ ਭਰਮੰ, ਨ ਜਨਮੰ ਨ ਜਾਤੰ ॥**
**ਅਦ੍ਵੈਖੰ ਅਭੇਖੰ, ਅਜੋਨੀ ਸਰੂਪੇ ॥**
**ਨਮੋ ਏਕ ਰੂਪੇ, ਨਮੋ ਏਕ ਰੂਪੇ ॥੪॥੯੪॥**

**ਪਦ ਅਰਥ** : ਮਾਤੰ-ਮਸਤੀ। ਅਦ੍ਵੈਖੰ-ਦ੍ਵੈਖ ਤੋਂ ਬਿਨਾ। ਨਮੋ-ਨਮਸਕਾਰ।

**ਅਰਥ** : ਨਾ (ਉਸ ਨੂੰ) ਕੋਈ ਰੋਗ ਹੈ ਨਾ ਫ਼ਿਕਰ ਹੈ, ਨਾ ਮੋਹ ਹੈ ਨਾ ਮਸਤੀ ਹੈ। ਨਾ (ਉਹ) ਕਰਮ ਵਿੱਚ ਹੈ ਨਾ ਭਰਮ ਵਿੱਚ ਹੈ, ਨਾ ਜਨਮ ਵਿੱਚ ਨਾ ਜਾਤ ਵਿਚ ਹੈ। ਦ੍ਵੈਤ ਤੋਂ ਬਿਨਾ ਹੈ, ਭੇਖ ਤੋਂ ਰਹਿਤ ਹੈ (ਉਸ ਦਾ) ਸਰੂਪ ਜੂਨੀ ਤੋਂ ਰਹਿਤ ਹੈ। ਇਕ ਰੂਪ ਵਾਲੇ ਨੂੰ (ਮੇਰੀ)

ਨਮਸਕਾਰ ਹੈ, ਇਕ ਰੂਪ ਵਾਲੇ ਨੂੰ (ਮੇਰੀ) ਨਮਸਕਾਰ ਹੈ ।੪ ।੯੪ ।

**ਪਰੇਅੰ ਪਰਾ, ਪਰਮ ਪ੍ਰੱਗਿਆ ਪ੍ਰਕਾਸੀ ॥**
**ਅਛੇਦੰ ਅਛੈ ਆਦਿ, ਅਦ੍ਵੈ ਅਬਿਨਾਸੀ ॥**
**ਨ ਜਾਤੰ ਨ ਪਾਤੰ, ਨ ਰੂਪੰ ਨ ਰੰਗੇ ॥**
**ਨਮੋ ਆਦਿ ਅਭੰਗੇ, ਨਮੋ ਆਦਿ ਅਭੰਗੇ ॥੫॥੯੫॥**

**ਪਦ ਅਰਥ** : ਪਰੇਅੰ-ਪਰੇ ਤੋਂ ਪਰੇ (ਮਨ ਬਾਣੀ ਤੋਂ ਪਰੇ)। ਪਰਾ-ਪਰੇ। ਪਰਮ-ਵੱਡਾ। ਪ੍ਰਗਿਆ-ਜਾਣਨ ਦੀ ਸ਼ਕਤੀ, ਬੁੱਧੀ। ਅਛੇਦੰ-ਛੇਦਣ ਤੋਂ ਰਹਿਤ। ਅਛੈ-ਨਾਸ਼ ਤੋਂ ਰਹਿਤ। ਅਦ੍ਵੈ-ਦ੍ਵੈਤ ਤੋਂ ਰਹਿਤ। ਅਭੰਗੇ-ਅਟੁੱਟ, ਵਿਨਾਸ਼ ਰਹਿਤ।

**ਅਰਥ** : (ਉਹ ਹਰੀ ਮਨ ਬਚ ਕਰਮ) ਸਭ ਤੋਂ ਪਰੇ ਹੈ, ਬੁਧੀ ਨੂੰ ਮਹਾਨ ਪ੍ਰਕਾਸ਼ ਕਰਨ ਵਾਲਾ, ਛੇਦ-ਨਾਸ਼ ਤੋਂ ਰਹਿਤ ਹੈ, ਦ੍ਵੈਤ ਤੋਂ ਬਿਨਾ ਅਬਿਨਾਸ਼ੀ (ਪੁਰਖ) ਹੈ। ਨਾ (ਉਸ ਦੀ) ਜ਼ਾਤ ਹੈ ਨਾ (ਕੋਈ ਪਾਤ) ਬਰਾਦਰੀ ਹੈ, ਮੁੱਢ ਤੋਂ ਨਾ ਨਾਸ਼ ਹੋਣ ਵਾਲੇ ਨੂੰ (ਮੇਰੀ) ਨਮਸਕਾਰ ਹੈ ।੫ ।੯੫ ।

**ਕਿਤੇ ਕ੍ਰਿਸਨ ਸੇ ਕੀਟ, ਕੋਟੈ ਉਪਾਏ ॥**
**ਉਸਾਰੇ ਗੜੇ, ਫੇਰਿ ਮੇਟੇ ਬਨਾਏ ॥**
**ਅਗਾਧੇ ਅਭੈ, ਆਦਿ ਅਦ੍ਵੈ ਅਬਿਨਾਸੀ ॥**
**ਪਰੇਅੰ ਪਰਾ, ਪਰਮ ਪੂਰਨ ਪ੍ਰਕਾਸੀ ॥੬॥੯੬।**

**ਪਦ ਅਰਥ** : ਸੇ-ਵਰਗੇ। ਕੀਟ-ਕੀੜੇ। ਕੋਟੈ-ਕਰੋੜਾਂ ਹੀ। ਉਪਾਏ-ਪੈਦਾ ਕੀਤੇ। ਗੜੇ-ਘੜੇ। ਅਗਾਧੇ-ਜਿਸ ਦਾ ਗਾਧ (ਥਾਹ) ਨਾ ਪਾਇਆ ਜਾ ਸਕੇ, ਬਹੁਤ ਡੂੰਘਾ। ਅਭੈ-ਭੈ ਤੋਂ ਰਹਿਤ। ਪਰੇਅੰ-ਸਭ ਤੋਂ ਪਰੇ ।

**ਅਰਥ** : (ਉਸ ਹਰੀ ਨੇ) ਕਿਤਨੇ ਹੀ ਕ੍ਰਿਸ਼ਨ ਵਰਗੇ ਕੀੜੇ, ਕਰੋੜਾਂ ਹੀ ਪੈਦਾ ਕੀਤੇ ਹਨ। (ਪਹਿਲਾਂ) ਸਿਰਜੇ, ਫਿਰ ਘੜੇ, ਫਿਰ ਨਾਸ਼ ਕੀਤੇ (ਫਿਰ) ਬਣਾਏ। (ਉਹ) ਬਹੁਤ ਡੂੰਘਾ ਹੈ, ਡਰ ਤੋਂ ਰਹਿਤ ਹੈ,

ਆਦਿ ਤੋਂ ਹੀ ਦ੍ਵੈਤ ਅਤੇ ਨਾਸ ਤੋਂ ਰਹਿਤ ਹੈ, ਪਰੇ ਤੋਂ ਪਰੇ ਹੈ, ਵੱਡਾ (ਅਤੇ) ਪੂਰਨ ਪ੍ਰਕਾਸ਼ ਕਰਨ ਵਾਲਾ ਹੈ।੬।੯੬।

**ਨ ਆਧੰ ਨ ਬਿਆਧੰ, ਅਗਾਧੰ ਸਰੂਪੇ ॥**
**ਅਖੰਡਿਤ ਪ੍ਰਤਾਪ, ਆਦਿ ਅਛੈ ਬਿਭੂਤੇ ॥**
**ਨ ਜਨਮੰ ਨ ਮਰਨੰ, ਨ ਬਰਨੰ ਨ ਬਿਆਧੇ ॥**
**ਅਖੰਡੇ ਪ੍ਰਚੰਡੇ, ਅਦੰਡੇ ਅਸਾਧੇ ॥੭॥੯੭॥**

**ਪਦ ਅਰਥ** : ਆਧੰ-ਆਧਿ ਰੋਗ, ਮਨ ਦਾ ਦੁੱਖ। ਬਿਆਧੰ-ਸੰਤਾਪ, ਦੁੱਖ, ਬੀਮਾਰੀ। ਅਗਾਧੰ-ਬਹੁਤ ਡੂੰਘਾ, ਅਥਾਹ। ਅਖੰਡਿਤ-ਅਟੁੱਟ। ਬਿਭੂਤੇ-ਸੰਪਦਾ। ਬਰਨੰ-ਵਰਨ (ਗੋਤ)। ਪ੍ਰਚੰਡੇ-ਤੇਜ ਵਾਲਾ। ਅਦੰਡੇ-ਦੰਡ ਤੋਂ ਰਹਿਤ। ਅਸਾਧੇ-ਸਾਧਨਾ ਤੋਂ ਰਹਿਤ।

**ਅਰਥ** : (ਉਸਨੂੰ) ਨਾ ਆਧੀ ਅਤੇ ਨਾ ਬਿਆਧੀ (ਰੋਗ) ਹੈ, ਉਹ ਅਥਾਹ ਸਰੂਪ ਵਾਲਾ ਹੈ। ਅਖੰਡ ਪ੍ਰਤਾਪ ਵਾਲਾ ਆਦਿ ਤੋਂ ਹੀ ਨਾਸ ਰਹਿਤ ਸੰਪਦਾ (ਦਾ ਮਾਲਕ)ਹੈ। ਨਾ (ਉਸਨੂੰ) ਜਨਮ ਹੈ ਨਾ ਮੌਤ ਹੈ, ਨਾ (ਉਸਦਾ ਕੋਈ) ਵਰਨ ਹੈ, ਨਾ (ਉਸਨੂੰ)ਸੰਤਾਪ ਹੈ। ਖੰਡਣ ਤੋਂ ਰਹਿਤ ਹੈ, ਵੱਡੇ ਤੇਜ ਵਾਲਾ ਹੈ, ਦੰਡ ਤੋਂ ਰਹਿਤ ਅਤੇ ਸਾਧਨਾ ਤੋਂ ਰਹਿਤ ਹੈ।੭।੯੭।

**ਨ ਨੇਹੰ ਨ ਗੇਹੰ, ਸਨੇਹੰ ਸਨਾਥੇ ॥**
**ਉਦੰਡੇ ਅਮੰਡੇ, ਪ੍ਰਚੰਡੇ ਪ੍ਰਮਾਥੇ ॥**
**ਨ ਜਾਤੇ ਨ ਪਾਤੇ, ਨ ਸੱਤ੍ਰੇ ਨ ਮਿੱਤ੍ਰੇ ॥**
**ਸੁ ਭੂਤੇ ਭਵਿੱਖੇ, ਭਵਾਨੇ ਅਚਿਤ੍ਰੇ ॥੮॥੯੮॥**

**ਪਦ ਅਰਥ** : ਗੇਹੰ-ਘਰ। ਉਦੰਡੇ-ਨਿਡਰ ਜਿਸ ਨੂੰ ਦੰਡ ਦਾ ਭੈ ਨਹੀਂ। ਅਮੰਡੇ-ਅਤਿ ਸੋਭਾ ਵਾਲਾ। ਪ੍ਰਚੰਡੇ-ਪ੍ਰਕਾਸ਼ਵਾਨ। ਪ੍ਰਮਾਥੇ-ਨਾਸ਼ ਕਰਨ ਵਾਲਾ। ਸੁ-ਉਹ। ਭੂਤੇ-ਭੂਤ ਕਾਲ। ਭਵਿੱਖੇ-ਭਵਿਖਤ ਕਾਲ। ਭਵਾਨੇ-ਵਰਤਮਾਨ ਕਾਲ। ਅਚਿਤ੍ਰੇ-ਚਿਤਰ (ਮੂਰਤੀ) ਤੋਂ ਬਿਨਾ।

**ਅਰਥ** : ਨਾ (ਉਸ ਦਾ ਕਿਸੇ ਨਾਲ) ਨੇਹ ਹੈ ਨਾ ਉਸ ਦਾ ਕੋਈ ਘਰ ਹੈ (ਉਹ ਸਭ ਨਾਲ) ਪ੍ਰੇਮ ਕਰਨ ਵਾਲਾ ਹੈ ਅਤੇ ਸਭ ਦਾ ਮਾਲਕ

ਹੈ। ਦੰਡ ਤੋਂ ਰਹਿਤ ਹੈ, ਅਤਿ ਸ਼ੋਭਾ ਵਾਲਾ ਅਤੇ ਨਾਸ਼ ਕਰਨ ਵਾਲਾ ਹੈ। ਨਾ (ਉਸ ਦੀ) ਜਾਤਿ ਨ ਪਾਤਿ ਹੈ, ਨਾ (ਉਸਦਾ ਕੋਈ) ਵੈਰੀ ਅਤੇ ਨਾ ਮਿੱਤਰ ਹੈ। ਉਹ ਹੈ ਸੀ, ਹੋਵੇਗਾ, ਹੁਣ ਵੀ ਹੈ, ਚਿਤਰ ਤੋਂ ਰਹਿਤ ਹੈ ।੮।੯੮।

**ਨ ਰਾਯੰ ਨ ਰੰਕੰ, ਨ ਰੂਪੰ ਨ ਰੇਖੰ ॥**
**ਨ ਲੋਭੰ ਨ ਚੋਭੰ, ਅਭੂਤੰ ਅਭੇਖੰ ॥**
**ਨ ਸਤ੍ਰੰ ਨ ਮਿਤ੍ਰੰ ਨ ਨੇਹੰ ਨ ਗੇਹੰ ॥**
**ਸਦੈਵੰ ਸਦਾ, ਸਰਬ ਸਰਬੱਤ ਸਨੇਹੰ ॥੯॥੯੯॥**

**ਪਦ ਅਰਥ** : ਰਾਯੰ-ਰਾਜਾ। ਰੰਕੰ-ਕੰਗਾਲ। ਚੋਭੰ-ਈਰਖਾ। ਅਭੂਤੰ-ਦੇਹ ਤੋਂ ਰਹਿਤ। ਸਦੈਵੰ-ਸਦਾ ਹੀ, ਨਿਤ।

**ਅਰਥ** : ਨਾ (ਉਹ) ਰਾਜਾ ਹੈ ਨਾ ਕੰਗਾਲ ਹੈ, ਨਾ (ਉਸ ਦਾ) ਰੂਪ ਹੈ ਨਾ ਰੇਖਾ ਹੈ। ਨਾ (ਉਸ ਨੂੰ) ਲੋਭ ਹੈ ਨਾ ਈਰਖਾ ਹੈ, (ਉਹ) ਦੇਹ ਤੋਂ ਰਹਿਤ ਹੈ, ਭੇਖ ਤੋਂ ਰਹਿਤ ਹੈ। ਨਾ ਉਸ ਦਾ ਕੋਈ ਵੈਰੀ ਹੈ, ਨਾ ਮਿੱਤਰ ਹੈ, ਨਾ ਉਸ ਦਾ ਕਿਸੇ ਨਾਲ ਪਿਆਰ ਹੈ, ਨਾ ਉਸ ਦਾ ਕੋਈ ਘਰ ਹੈ। ਉਹ ਸਦਾ ਹੀ ਸਥਿਰ ਹੈ, ਸਭ ਪਾਸੇ ਸਭ ਨਾਲ ਪ੍ਰੇਮ ਕਰਨ ਵਾਲਾ ਹੈ।੯।੯੯।

**ਨ ਕਾਮੰ ਨ ਕ੍ਰੋਧੰ, ਨ ਲੋਭੰ ਨ ਮੋਹੰ ॥**
**ਅਜੋਨੀ ਅਛੈ, ਆਦਿ ਅਦ੍ਵੈ ਅਜੋਹੰ ॥**
**ਨ ਜਨਮੰ ਨ ਮਰਨੰ, ਨ ਬਰਨੰ ਨ ਬਿਆਧੰ ॥**
**ਨ ਰੋਗੰ ਨ ਸੋਗੰ, ਅਭੈ ਨਿਰਬਿਖਾਧੰ ॥੧੦॥੧੦੦॥**

**ਪਦ ਅਰਥ** : ਅਜੋਹੰ-ਵੇਖਣ ਤੋਂ ਰਹਿਤ। ਬਰਨੰ-ਵਰਨ (ਗੋਤ)। ਨਿਰਬਿਖਾਧੰ-ਝਗੜੇ ਤੋਂ ਰਹਿਤ।

**ਅਰਥ** : ਨਾ (ਉਸ ਨੂੰ) ਕਾਮ ਹੈ, ਨਾ ਕਰੋਧ ਹੈ, ਨਾ ਲੋਭ ਹੈ ਨਾ ਮੋਹ ਹੈ। ਜੂਨਾਂ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ, (ਸਭ ਦਾ) ਮੁੱਢ ਹੈ, ਦ੍ਵੈਤ ਤੋਂ ਰਹਿਤ ਹੈ, ਦਿਸਣ ਤੋਂ ਰਹਿਤ ਹੈ। ਨਾ (ਉਸ ਨੂੰ) ਜਨਮ ਹੈ, ਨਾ

ਮੌਤ ਹੈ, ਨਾ (ਉਸ ਦਾ) ਵਰਨ ਹੈ, ਨਾ (ਕੋਈ) ਬਿਆਧੀ ਵਿਆਪ ਸਕਦੀ ਹੈ। ਨਾ (ਉਸ ਨੂੰ) ਰੋਗ ਹੈ ਨਾ ਸ਼ੋਕ ਹੈ, ਭੈ ਤੋਂ ਬਿਨਾ ਅਤੇ ਝਗੜਿਆਂ ਤੋਂ ਰਹਿਤ ਹੈ।੧੦।੧੦੦।

**ਅਛੇਦੰ ਅਭੇਦੰ, ਅਕਰਮੰ ਅਕਾਲੰ ॥**
**ਅਖੰਡੰ ਅਭੰਡੰ, ਪ੍ਰਚੰਡੰ ਅਪਾਲੰ ॥**
**ਨ ਤਾਤੰ ਨ ਮਾਤੰ, ਨ ਜਾਤੰ ਨ ਕਾਯੰ ॥**
**ਨ ਨੇਹੰ ਨ ਗੇਹੰ, ਨ ਭਰਮੰ ਨ ਭਾਯੰ ॥੧੧॥੧੦੧॥**

**ਪਦ ਅਰਥ** : ਅਛੇਦੰ-ਛੇਦ ਤੋਂ ਰਹਿਤ। ਅਕਾਲੰ-ਕਾਲ ਤੋਂ ਰਹਿਤ। ਅਭੰਡੰ-ਭੰਡਣ ਤੋਂ ਰਹਿਤ। ਅਪਾਲੰ-ਪਾਲਣ ਤੋਂ ਰਹਿਤ। ਤਾਤੰ-ਪਿਤਾ। ਕਾਯੰ-ਦੇਹਧਾਰ। ਗੇਹੰ-ਪਕੜ। ਭਾਯੰ-ਭੈ।

**ਅਰਥ** : ਛੇਦ ਤੋਂ ਰਹਿਤ ਹੈ, ਭੇਦ ਤੋਂ ਰਹਿਤ ਹੈ, ਕਰਮ ਤੋਂ ਰਹਿਤ ਹੈ, ਮੌਤ ਤੋਂ ਰਹਿਤ ਹੈ। ਟੁਕੜੇ ਹੋਣ ਤੋਂ ਰਹਿਤ ਹੈ, ਭੰਡਣ (ਭਾਵ ਬਦਨਾਮੀ) ਤੋਂ ਰਹਿਤ ਹੈ, ਵੱਡੇ ਤੇਜ ਵਾਲਾ ਹੈ, ਪਾਲਨਾ ਤੋਂ ਰਹਿਤ ਹੈ। ਨਾ (ਉਸ ਦਾ) ਪਿਤਾ ਹੈ ਨਾ ਮਾਤਾ ਹੈ, ਨਾ (ਉਹ) ਜੰਮਦਾ ਹੈ ਨਾ (ਉਹ) ਦੇਹਧਾਰੀ ਹੈ। ਨਾ ਉਸ ਦਾ (ਕਿਸੇ ਨਾਲ) ਨੇਹ ਹੈ ਨਾ (ਉਸ ਨੂੰ ਕੋਈ) ਪਕੜ ਹੈ, ਨਾ (ਉਸ ਨੂੰ ਕੋਈ) ਭਰਮ ਹੈ ਨਾ ਉਸ ਨੂੰ ਕਿਸੇ ਦਾ ਭਉ ਹੈ।੧੧।੧੦੧।

**ਨ ਰੂਪੰ ਨ ਭੂਪੰ, ਨ ਕਾਯੰ ਨ ਕਰਮੰ ॥**
**ਨ ਤ੍ਰਾਸੰ ਨ ਪ੍ਰਾਸੰ, ਨ ਭੇਦੰ ਨ ਭਰਮੰ ॥**
**ਸਦੈਵੰ ਸਦਾ ਸਿੱਧ, ਬ੍ਰਿਧੰ ਸਰੂਪੇ ॥**
**ਨਮੋ ਏਕ ਰੂਪੇ, ਨਮੋ ਏਕ ਰੂਪੇ ॥੧੨॥੧੦੨॥**

**ਪਦ ਅਰਥ** : ਭੂਪੰ-ਰਾਜਾ। ਤ੍ਰਾਸੰ-ਡਰ, ਕਸ਼ਟ। ਪ੍ਰਾਸੰ-ਵਾਦ ਵਿਵਾਦ। ਬ੍ਰਿਧੰ-ਮਹਾਨ, ਵੱਡਾ।

**ਅਰਥ** : ਨਾ (ਉਸ ਦਾ) ਰੂਪ ਹੈ ਨਾ ਰਾਜ ਹੈ, ਨਾ (ਉਸ ਦਾ) ਸਰੀਰ ਹੈ ਨਾ (ਕੋਈ) ਕੰਮ ਕਰਦਾ ਹੈ। ਨਾ (ਉਸ ਨੂੰ ਕਿਸੇ ਦਾ) ਡਰ ਹੈ

ਨਾ ਕਿਸੇ ਨਾਲ ਝਗੜਾ ਹੈ, (ਉਹ) ਭੇਦ ਤੇ ਭਰਮ ਤੋਂ ਰਹਿਤ ਹੈ। ਸਦਾ ਹੀ ਸਥਿਰ ਰੂਪ ਹੈ। ਸਿਧ ਅਤੇ ਮਹਾਨ ਸਰੂਪ ਵਾਲਾ ਹੈ। (ਅਜਿਹੇ) ਇਕ ਰੂਪ ਵਾਲੇ ਨੂੰ ਨਮਸਕਾਰ ਹੈ, ਇਕ (ਅਜਿਹੇ) ਇਕ ਰੂਪ ਵਾਲੇ ਨੂੰ ਨਮਸਕਾਰ ਹੈ।੧੨।੧੦੨।

**ਨਿਰੁਕਤੰ ਪ੍ਰਭਾ, ਆਦਿ ਅਨੁਕਤ ਪ੍ਰਤਾਪੇ ॥**
**ਅਜੁਗਤੰ ਅਛੈ, ਆਦਿ ਅਵਿਕਤੇ ਅਥਾਪੇ ॥**
**ਬਿਭੁਗਤ ਅਛੈ, ਆਦਿ ਅੱਛੈ ਸਰੂਪੇ ॥**
**ਨਮੋ ਏਕ ਰੂਪੇ, ਨਮੋ ਏਕ ਰੂਪੇ ॥੧੩॥੧੦੩॥**

**ਪਦ ਅਰਥ** : ਨਿਰੁਕਤੰ-ਅਸਚਰਜ ਕਥਨੀ। ਅਨੁਕਤ-ਅਕਥ। ਅਵਿਕਤੇ-ਸਰੀਰ ਤੋਂ ਰਹਿਤ। ਬਿਭੁਗਤ-ਚੰਗੀ ਤਰ੍ਹਾਂ ਭੋਗਣ ਵਾਲਾ।

**ਅਰਥ** : ਅਸਚਰਜ ਕਥਨੀ ਵਾਲਾ ਹੈ, ਆਦਿ ਤੋਂ ਅਕਥ ਪ੍ਰਤਾਪ ਵਾਲਾ ਹੈ। ਮਿਲਾਪ ਤੋਂ ਬਿਨਾ, ਨਾਸ਼ ਰਹਿਤ ਹੈ, ਮੁੱਢ ਤੋਂ ਦੇਹ ਰਹਿਤ ਹੈ, ਅਤੇ ਥਾਪਿਆ ਨਹੀਂ ਜਾ ਸਕਦਾ। ਵਿਸ਼ੇਸ਼ ਕਰਕੇ ਭੋਗ ਰਿਹਾ ਹੈ, ਮੁੱਢ ਤੋਂ ਨਾਸ਼ ਰਹਿਤ ਸਰੂਪ ਵਾਲਾ ਹੈ। (ਅਜਿਹੇ) ਇਕ ਰੂਪ ਵਾਲੇ ਨੂੰ ਨਮਸਕਾਰ ਹੈ, (ਅਜਿਹੇ) ਇਕ ਰੂਪ ਵਾਲੇ ਨੂੰ ਨਮਸਕਾਰ ਹੈ।੧੩।੧੦੩।

**ਨ ਨੇਹੰ ਨ ਗੇਹੰ, ਨ ਸੋਕੰ ਨ ਸਾਕੰ ॥**
**ਪਰੇਅੰ ਪਵਿਤ੍ਰੰ ਪੁਨੀਤੰ ਅਤਾਕੰ ॥**
**ਨ ਜਾਤੰ ਨ ਪਾਤੰ, ਨ ਮਿਤ੍ਰੰ ਨ ਮੰਤ੍ਰੇ ॥**
**ਨਮੋ ਏਕ ਤੰਤ੍ਰੇ, ਨਮੋ ਏਕ ਤੰਤ੍ਰੇ ॥੧੪॥੧੦੪॥**

**ਪਦ ਅਰਥ** : ਸਾਕੰ-ਸੰਬੰਧ। ਪਰੇਅੰ-ਸਭ ਤੋਂ ਪਰੇ। ਅਤਾਕੰ-ਸੁਤੰਤਰ। ਤੰਤ੍ਰੇ-ਸਵੀਕਾਰ, ਕਾਰਣ ਰੂਪ।

**ਅਰਥ** : ਨਾ (ਉਸ ਪ੍ਰਭੂ ਨੂੰ) ਨੇਹ ਹੈ ਨਾ (ਉਸ ਦਾ) ਘਰ ਹੈ, ਨਾ (ਉਸ ਨੂੰ ਕੋਈ) ਸ਼ੋਕ ਗ਼ਮ ਹੈ, ਨਾ (ਉਸ ਦਾ ਕੋਈ) ਰਿਸ਼ਤੇਦਾਰ ਹੈ। (ਉਹ) ਸਭ ਤੋਂ ਪਰੇ ਹੈ, ਪਵਿੱਤਰ ਹੈ, ਪੁਨੀਤ ਹੈ ਅਤੇ ਸੁਤੰਤਰ ਹੈ। ਨਾ (ਉਸ ਦੀ) ਜਾਤ ਹੈ ਨਾ ਪਾਤ ਹੈ, ਨਾ (ਉਸ ਦਾ ਕੋਈ) ਮਿੱਤਰ ਹੈ ਨਾ

(ਉਸ ਦਾ) ਮੰਤਰੀ ਹੈ। ਇਕੋ ਕਾਰਣ ਰੂਪ ਨੂੰ ਨਮਸਕਾਰ ਹੈ, ਇਕੋ ਕਾਰਣ ਰੂਪ ਨੂੰ ਨਮਸਕਾਰ ਹੈ।੧੪।੧੦੪।

**ਨ ਧਰਮੰ ਨ ਭਰਮੰ, ਨ ਸਰਮੰ ਨ ਸਾਕੇ ॥**
**ਨ ਬਰਮੰ ਨ ਚਰਮੰ, ਨ ਕਰਮੰ ਨ ਬਾਕੇ ॥**
**ਨ ਸੱਤ੍ਰੈ ਨ ਮਿੱਤ੍ਰੈ, ਨ ਪੁੱਤ੍ਰੈ ਸਰੂਪੇ ॥**
**ਨਮੋ ਆਦਿ ਰੂਪੇ, ਨਮੋ ਆਦਿ ਰੂਪੇ ॥੧੫॥੧੦੫॥**

**ਪਦ ਅਰਥ** : ਸਰਮੰ-ਸ਼ਰਮ। ਬਰਮੰ-ਸੰਜੋਅ। ਚਰਮੰ-ਢਾਲ। ਕਰਮੰ-ਕਦਮ। ਬਾਕੇ-ਵਾਕ, ਬਾਣੀ।

**ਅਰਥ** : ਨਾ (ਉਸ ਦਾ) ਧਰਮ ਹੈ, ਨਾ (ਉਸ ਨੂੰ) ਭਰਮ ਹੈ, ਨਾ (ਉਸ ਨੂੰ) ਸ਼ਰਮ ਹੈ, ਨਾ (ਉਸ ਦਾ ਕੋਈ) ਸਾਕ ਸੰਬੰਧੀ ਹੈ। ਨਾ (ਉਸ ਪਾਸ) ਸੰਜੋਅ ਹੈ, ਨਾ ਢਾਲ ਹੈ, ਨਾ (ਉਸ ਦੇ) ਪੈਰ ਹਨ ਨਾ ਉਹ ਬੋਲਦਾ ਹੈ। ਨਾ (ਉਸ ਦਾ ਕੋਈ) ਵੈਰੀ ਹੈ ਨਾ ਮਿੱਤਰ ਹੈ, ਨਾ (ਉਸ ਦਾ ਕੋਈ) ਪੁੱਤਰ ਹੈ (ਅਜਿਹੇ) ਸਰੂਪ ਵਾਲਾ ਹੈ। ਆਦਿ ਰੂਪ ਵਾਲੇ (ਪ੍ਰਭੂ) ਨੂੰ ਨਮਸਕਾਰ ਹੈ, ਆਦਿ ਰੂਪ ਵਾਲੇ ਨੂੰ ਨਮਸਕਾਰ ਹੈ।੧੫।੧੦੫।

**ਕਹੂੰ ਕੰਜ ਕੇ ਮੰਜ ਕੇ ਭਰਮਿ ਭੂਲੇ ॥**
**ਕਹੂੰ ਰੰਕ ਕੇ ਰਾਜ ਕੇ ਧਰਮ ਅਲੂਲੇ ॥**
**ਕਹੂ ਦੇਸ ਕੇ ਭੇਸ ਕੇ ਧਰਮ ਧਾਮੇ ॥**
**ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ ॥੧੬।੧੦੬।**

**ਪਦ ਅਰਥ** : ਕੰਜ-ਕਮਲ। ਮੰਜ-ਸੁੰਦਰਤਾ, ਸੁਗੰਧੀ। ਰੰਕ-ਕੰਗਾਲ। ਅਲੂਲੇ-ਚੰਚਲਤਾ ਤੋਂ ਰਹਿਤ, ਟਿਕਿਆ ਹੋਇਆ। ਤਾਮੇ- ਭੋਜਨ।

**ਅਰਥ** : ਕਿਤੇ ਕਮਲ ਦੇ ਵਿੱਚ ਸੁਗੰਧੀ ਪਿਛੇ (ਭੌਰਾ ਹੋ ਕੇ) ਭੁਲ ਰਿਹਾ ਹੈ। ਕਿਤੇ ਕੰਗਾਲ ਦੇ ਕਿਤੇ ਰਾਜੇ ਦੇ ਧਰਮ ਵਿੱਚ ਟਿਕਿਆ ਹੋਇਆ ਹੈ। ਕਿਤੇ (ਇਕ) ਦੇਸ਼ ਦੇ ਕਿਤੇ (ਇਕ) ਵੇਸ ਦੇ ਧਰਮ ਨੂੰ ਨਿਭਾ ਰਿਹਾ ਹੈ ਕਿਤੇ ਰਾਜ ਦੇ ਸਾਜ ਸ਼ਿੰਗਾਰ ਵਿੱਚ, ਕਿਤੇ ਬਾਜ਼ ਅਤੇ (ਉਸ ਦਾ) ਭੋਜਨ ਬਣਾ ਰਿਹਾ ਹੈ।੧੬।੧੦੬।

**ਕਹੂੰ ਅਛ੍ਰ ਕੇ ਪਛ੍ਰ ਕੇ ਸਿੱਧ ਸਾਧੇ ॥**
**ਕਹੂੰ ਸਿੱਧ ਕੇ ਬੁੱਧਿ ਕੇ ਬ੍ਰਿੱਧ ਲਾਧੇ ॥**
**ਕਹੂੰ ਅੰਗ ਕੇ ਰੰਗ ਕੇ, ਸੰਗਿ ਦੇਖੇ ॥**
**ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ ॥੧੭॥੧੦੭॥**

**ਪਦ ਅਰਥ**:ਅਛ੍ਰ-ਅੱਖਰ। ਪਛ੍ਰ-ਪਦ। ਅੰਗ-ਅਬਲਾ,ਇਸਤਰੀ।

**ਅਰਥ** : (ਹੇ ਪ੍ਰਭੂ !) ਕਿਤੇ ਅੱਖਰਾਂ ਅਤੇ ਪਦਾਂ ਕਰਕੇ (ਵਿਆਕਰਣ ਸਬੰਧੀ ਸ਼ਬਦ ਦੇ ਰੂਪ ਸਿਰਜਣ ਵਾਲੇ) ਸਿੱਧ ਬਣੇ ਹੋਏ ਹੋ। ਕਿਤੇ ਸਿਧੀ (ਪ੍ਰਾਪਤ ਕਰਕੇ) ਸਿਧ (ਪੁਰਸ਼) ਹੋ, ਕਿਤੇ ਬੁੱਧੀ ਦੁਆਰਾ ਵੱਡੇ ਬੁਧੀਮਾਨ ਹੋ। ਕਿਤੇ ਇਸਤਰੀ ਦੇ ਰੰਗ ਵਿੱਚ (ਮੌਜ ਵਿੱਚ) ਦਿਸਦੇ ਹੋ। ਕਿਤੇ ਯੁੱਧ ਦੇ ਰੰਗ ਵਿੱਚ ਰੰਗੇ ਹੋਏ ਦਿਸਦੇ ਹੋ ।੧੭।੧੦੭।

**ਕਹੂੰ ਧਰਮ ਕੇ ਕਰਮ ਕੇ ਹਰਮ ਜਾਨੇ ॥**
**ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ ॥**
**ਕਹੂੰ ਚਾਰ ਚੇਸਟਾ ਕਹੂੰ ਚਿਤ੍ਰ ਰੂਪੰ ॥**
**ਕਹੂੰ ਪਰਮ ਪ੍ਰੱਗਯਾ ਕਹੂੰ ਸਰਬ ਭੂਪੰ ॥੧੮॥੧੦੮॥**

**ਪਦ ਅਰਥ** : ਹਰਮ-ਮਨ ਨੂੰ ਹਰਨ ਵਾਲਾ ਸੁੰਦਰ ਮਹਿਲ। ਚਾਰ-ਸੁੰਦਰ। ਚੇਸਟਾ-ਹਿਤ ਦੀ ਪ੍ਰਾਪਤੀ ਅਤੇ ਅਹਿਤ ਦੇ ਦੂਰ ਕਰਨ ਵਾਲੀ ਜੋ ਸਰੀਰ ਦੀ ਹਰਕਤ ਹੈ, ਉਸ ਨੂੰ ਚੇਸ਼ਟਾ ਆਖਦੇ ਹਨ। ਪ੍ਰੱਗਯਾ-ਸੂਖਮ ਬੁੱਧੀ ਵਾਲੇ।

**ਅਰਥ** : ਕਿਤੇ ਧਰਮ ਦੇ ਕੰਮਾਂ ਦੇ ਘਰ ਜਾਣੇ ਜਾਂਦੇ ਹੋ। ਕਿਤੇ ਧਰਮ ਦੇ ਕੰਮਾਂ ਨੂੰ ਭਰਮ (ਕਰਕੇ) ਮੰਨਦੇ ਹੋ। ਕਿਤੇ ਸੁੰਦਰ ਚੇਸ਼ਟਾ (ਕਰਦੇ ਹੋ) ਕਿਤੇ ਚਿੱਤਰ (ਤਸਵੀਰ) ਰੂਪ ਵਿਚ ਹੋ। ਕਿਤੇ ਬਹੁਤ ਸੂਖਮ ਬੁੱਧੀ ਵਾਲੇ ਹੋ, ਕਿਤੇ ਸਭ ਦੇ ਰਾਜੇ ਹੋ।੧੮।੧੦੮।

**ਕਹੂੰ ਨੇਹ ਗੇਹੰ, ਕਹੂੰ ਦੇਹ ਦੋਖੰ ॥**
**ਕਹੂੰ ਔਖਧੀ, ਰੋਗ ਕੇ ਸੋਕ ਸੋਖੰ ॥**
**ਕਹੂੰ ਦੇਵ ਬਿੱਦਯਾ, ਕਹੂੰ ਦੈਂਤ ਬਾਨੀ ॥**

**ਕਹੂੰ ਜੱਛ ਗੰਧ੍ਰਬ ਕਿੰਨਰ ਕਹਾਨੀ ॥੧੯॥੧੦੯॥**

**ਪਦ ਅਰਥ** : ਔਖਧੀ-ਦਵਾਈ। ਸੋਕ-ਸੁਕਾਉਣ ਵਾਲੇ। ਬਾਨੀ-ਬਾਣੀ, ਬੋਲੀ।

**ਅਰਥ** : ਕਿਤੇ ਘਰ ਦਾ ਪਿਆਰ ਹੋ, ਕਿਤੇ ਦੇਹ ਦਾ ਦੁੱਖ ਮੰਨਦੇ ਹੋ। ਕਿਤੇ ਦਵਾਈ ਰੂਪ ਹੋ ਕੇ ਰੋਗ ਤੇ ਚਿੰਤਾ ਨੂੰ ਸੁਕਾਉਂਦੇ ਹੋ। ਕਿਤੇ ਦੇਵ ਵਿਦਿਆ ਵਾਲੇ ਹੋ, ਕਿਤੇ ਦੈਂਤਾਂ ਦੀ ਬੋਲੀ ਬੋਲ ਰਹੇ ਹੋ। ਕਿਤੇ ਜਛ, ਗੰਧਰਬ ਅਤੇ ਕਿੰਨਰ ਦੀ ਵਾਰਤਾ ਬਣੇ ਹੋਏ ਹੋ।੧੯।੧੦੯।

**ਕਹੂੰ ਰਾਜਸੀ ਸਾਤਕੀ ਤਾਮਸੀ ਹੋ ॥**
**ਕਹੂੰ ਜੋਗ ਬਿੱਦਯਾ ਧਰੇ ਤਾਪਸੀ ਹੋ ॥**
**ਕਹੂੰ ਰੋਗ ਹਰਤਾ ਕਹੂੰ ਜੋਗ ਜੁਗਤੰ ॥**
**ਕਹੂੰ ਭੂਮਿ ਕੀ ਭੁਗਤ ਮੈ ਭਰਮ ਭੁਗਤੰ ॥੨੦॥੧੧੦॥**

**ਪਦ ਅਰਥ** : ਰਾਜਸੀ-ਰਜੋ ਗੁਣ ਵਾਲੇ। ਸਾਤਕੀ-ਸਤੋ ਗੁਣ ਵਾਲੇ। ਤਾਮਸੀ-ਤਮੋ ਗੁਣ ਵਾਲੇ। ਤਾਪਸੀ-ਤਪੱਸਵੀ। ਹਰਤਾ-ਦੂਰ ਕਰਨ ਵਾਲੇ। ਭੁਗਤ-ਭੋਗਣ ਵਾਲੇ ਪਦਾਰਥ।

**ਅਰਥ** : ਕਿਤੇ ਰਜੋ ਗੁਣਾਂ ਵਾਲੇ, ਸਤੋ ਗੁਣਾਂ ਅਤੇ ਤਮੋ ਗੁਣਾਂ ਵਾਲੇ ਹੋ। ਕਿਤੇ ਯੋਗ ਵਿਦਿਆਧਾਰੀ ਹੋ, ਕਿਤੇ ਤਪੱਸਵੀ ਹੋ। ਕਿਤੇ ਰੋਗਾਂ ਤੋਂ ਰਹਿਤ ਹੋ, ਕਿਤੇ ਜੋਸ਼ ਨਾਲ ਜੁੜੇ ਹੋਏ ਹੋ। ਕਿਤੇ ਧਰਤੀ ਦੇ ਪਦਾਰਥਾਂ ਨੂੰ (ਭੋਗ ਰਹੇ ਹੋ) ਕਿਤੇ ਪਦਾਰਥਾਂ ਦੇ ਭਰਮ ਵਿੱਚ ਪਏ ਹੋਏ ਹੋ।੨੦।੧੧੦।

**ਕਹੂੰ ਦੇਵ ਕੰਨਿਆ, ਕਹੂੰ ਦਾਨਵੀ ਹੋ ॥**
**ਕਹੂੰ ਜੱਛ ਬਿੱਦਯਾ ਧਰੇ ਮਾਨਵੀ ਹੋ ॥**
**ਕਹੂੰ ਰਾਜਸੀ ਹੋ, ਕਹੂੰ ਰਾਜ ਕੰਨਿਆ ॥**
**ਕਹੂੰ ਸ੍ਰਿਸਟਿ ਕੀ ਪ੍ਰਿਸਟ ਕੀ ਰਿਸਟ ਪੰਨਿਆ॥੨੧॥੧੧੧॥**

**ਪਦ ਅਰਥ** : ਦਾਨਵੀ-ਦੈਂਤ ਦੀ ਪੁੱਤਰੀ। ਮਾਨਵੀ-ਮਨੁੱਖ ਦੀ ਪੁੱਤਰੀ। ਪ੍ਰਿਸਟ-ਪਤਾਲ। ਰਿਸਟ-ਸੁੰਦਰ। ਪੰਨਿਆ-ਨਾਗ ਕੰਨਿਆ।

**ਅਰਥ** : ਕਿਤੇ ਦੇਵ ਪੁੱਤਰੀ ਹੋ ਕਿਤੇ ਦੈਂਤ ਪੁੱਤਰੀ ਹੋ। ਕਿਤੇ ਜਛ ਵਿਦਿਆਧਾਰੀ ਹੋ, ਕਿਤੇ ਮਨੁੱਖੀ ਰੂਪ ਵਿੱਚ ਹੋ। ਕਿਤੇ ਰਾਜਸੀ (ਪਟਰਾਣੀ) ਹੋ, ਕਿਤੇ ਰਾਜ ਪੁੱਤਰੀ ਹੋ। ਕਿਤੇ ਸ੍ਰਿਸਟੀ ਵਿੱਚ ਪਤਾਲ ਦੀ ਉਤਮ ਨਾਗ ਕੰਨਿਆ ਹੋ।੨੧।੧੧੧।

**ਕਹੂੰ ਬੇਦ ਬਿੱਦਿਆ, ਕਹੂੰ ਬਿਓਮਬਾਨੀ ॥**
**ਕਹੂੰ ਕੋਕ ਕੀ, ਕਾਬਿ ਕੱਥੈ ਕਹਾਨੀ ॥**
**ਕਹੂੰ ਅਦ੍ਰਸਾਰੰ, ਕਹੂੰ ਭਦ੍ਰ ਰੂਪੰ ॥**
**ਕਹੂੰ ਮੱਦ੍ਰ ਬਾਨੀ, ਕਹੂੰ ਛਿਦ੍ਰ ਸਰੂਪੰ ॥੨੨॥੧੧੨॥**

**ਪਦ ਅਰਥ** : ਬਿਓਮਬਾਨੀ-ਆਕਾਸ਼ ਬਾਨੀ। ਕੋਕ-ਕਵਿਤਾ। ਕਾਬਿ-ਸ਼ਾਸਤਰ। ਅਦ੍ਰਸਾਰੰ-ਲੋਹਾ। ਭਦ੍ਰ-ਸੋਨਾ। ਮੱਦ੍ਰ-ਮੰਗਲ ਰੂਪ। ਛਿਦ੍ਰ-ਨੀਊਨਤਾ।

**ਅਰਥ** : ਕਿਤੇ (ਪ੍ਰਭੂ) ਵੇਦ ਵਿਦਿਆ (ਰੂਪ) ਹੈ, ਕਿਤੇ ਆਕਾਸ਼ ਬਾਣੀ ਰੂਪ ਹੈ। ਕਿਤੇ ਕੋਕ (ਸ਼ਾਸਤਰ) ਦੀ ਕਿਤੇ ਕਾਵਿ ਦੀ ਕਥਾ ਕਰ ਰਿਹਾ ਹੈ। ਕਿਤੇ ਲੋਹਾ ਰੂਪ ਹੈ, ਕਿਤੇ ਸੋਨਾ ਰੂਪ ਹੈ। ਕਿਤੇ ਮੰਗਲ ਰੂਪ ਬਾਣੀ ਹੈ, ਕਿਤੇ ਤੁਛ ਸਰੂਪ ਵਾਲਾ ਹੈ।੨੨।੧੧੨।

**ਕਹੂੰ ਬੇਦ ਬਿਦਿਆ, ਕਹੂੰ ਕਾਬਿ ਰੂਪੰ ॥**
**ਕਹੂੰ ਚੇਸਟਾ, ਚਾਰ ਚਿੱਤ੍ਰੰ ਸਰੂਪੰ ॥**
**ਕਹੂੰ ਪਰਮ ਪੁਰਾਨ ਕੋ ਪਾਰ ਪਾਵੈ ॥**
**ਕਹੂੰ ਬੈਠਿ ਕੁਰਾਨ ਕੇ ਗੀਤ ਗਾਵੈ ॥੨੩॥੧੧੩॥**

**ਪਦ ਅਰਥ** : ਚਾਰ-ਸੁੰਦਰ ਚਿਤਰ। ਪਾਰ-ਅੰਤ, ਭਾਵ ਸਿਧਾਂਤ।

**ਅਰਥ** : ਕਿਤੇ (ਪ੍ਰਭੂ) ਵੇਦ ਵਿਦਿਆ ਕਿਤੇ ਕਵੀ ਰੂਪ ਹੈ। ਕਿਤੇ ਚੇਸ਼ਟਾ ਕਰਨ ਵਾਲਾ ਹੈ, ਕਿਤੇ ਸੁੰਦਰ ਚਿੱਤਰ ਅਤੇ ਸਰੂਪ ਵਾਲਾ ਹੈ। ਕਿਤੇ ਪਵਿੱਤਰ ਪੁਰਾਣਾਂ ਦਾ ਸਿਧਾਂਤ ਪਾ ਰਿਹਾ ਹੈ, ਕਿਤੇ ਬੇਦ ਤੇ ਕੁਰਾਨ ਦੀਆਂ ਸਿਫਤਾਂ ਕਰ ਰਿਹਾ ਹੈ।੨੩।੧੧੩।

**ਕਹੂੰ ਸੁੱਧ ਸੇਖੰ, ਕਹੂੰ ਬ੍ਰਹਮ ਧਰਮੰ ॥**

**ਕਹੂੰ ਬ੍ਰਿਧ ਅਵਸਥਾ, ਕਹੂੰ ਬਾਲ ਕਰਮੰ ॥**
**ਕਹੂੰ ਜੁਆ ਸਰੂਪੰ, ਜਰਾ ਰਹਤ ਦੇਹੰ ॥**
**ਕਹੂੰ ਨੇਹ ਦੇਹੰ, ਕਹੂੰ ਤਿਆਗ ਗ੍ਰੇਹੰ ॥੨੪॥੧੧੪॥**

**ਪਦ ਅਰਥ** : ਸੇਖੰ-ਸ਼ੇਖ, ਹਿੰਦੂ ਤੋਂ ਮੁਸਲਮਾਨ ਬਣਨ ਵਾਲਾ। ਜੁਆ-ਪ੍ਰਕਾਸ਼। ਜਰਾ-ਬੁਢੇਪਾ। ਗ੍ਰੇਹੰ-ਘਰ।

**ਅਰਥ** : ਕਿਤੇ (ਪ੍ਰਭੂ) ਮੁਸਲਮਾਨ (ਰੂਪ) ਹੈ, ਕਿਤੇ ਬ੍ਰਾਹਮਣ ਧਰਮ ਵਾਲਾ ਹੈ। ਕਿਤੇ ਬੁਢੇਪੇ ਵਾਲੀ ਉਮਰ ਵਿੱਚ ਹੈ, ਕਿਤੇ ਬਾਲਾਂ ਵਾਲੇ ਕੰਮ ਕਰ ਰਿਹਾ ਹੈ। ਕਿਤੇ ਭਰ-ਜੋਬਨ ਰੂਪ ਵਾਲਾ ਹੈ (ਕਿਤੇ) ਬੁਢੇਪੇ ਤੋਂ ਰਹਿਤ ਸਰੀਰ ਵਾਲਾ ਹੈ। ਕਿਤੇ ਦੇਹ ਨੂੰ ਪਿਆਰ ਕਰਨ ਵਾਲਾ ਹੈ, ਕਿਤੇ ਘਰ ਦਾ ਤਿਆਗੀ ਹੈ।੨੪।੧੧੪।

**ਕਹੂੰ ਜੋਗ ਭੋਗੰ, ਕਹੂੰ ਰੋਗ ਰਾਗੰ ॥**
**ਕਹੂੰ ਰੋਗ ਹਰਤਾ, ਕਹੂੰ ਭੋਗ ਤਿਆਗੰ ॥**
**ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ ॥**
**ਕਹੂੰ ਪੂਰਨ ਪ੍ਰੱਗਿਆ ਕਹੂੰ ਪਰਮ ਪ੍ਰੀਤੰ ॥੨੫॥੧੧੫॥**

**ਪਦ ਅਰਥ**: ਰਾਗੰ-ਪਿਆਰ। ਰੀਤੰ-ਮਰਯਾਦਾ। ਪ੍ਰੱਗਿਆ-ਬੁਧੀਵਾਨ।

**ਅਰਥ** : ਕਿਤੇ (ਪ੍ਰਭੂ) ਜੋਗ ਨੂੰ ਭੋਗਦਾ ਹੈ, ਕਿਤੇ ਰੋਗ ਨਾਲ ਪਿਆਰ ਕਰਦਾ ਹੈ। ਕਿਤੇ ਰੋਗ ਨੂੰ ਨਾਸ ਕਰਨ ਵਾਲਾ ਹੈ, ਕਿਤੇ ਭੋਗਾਂ ਦਾ ਤਿਆਗੀ ਹੈ। ਕਿਤੇ ਰਾਜ ਸਾਜ ਵਾਲਾ ਹੈ, ਕਿਤੇ ਰਾਜ ਦੀ ਮਰਯਾਦਾ ਰੂਪ ਹੈ। ਕਿਤੇ ਪੂਰਨ ਬੁਧੀਮਾਨ ਹੈ, ਕਿਤੇ ਮਹਾਨ ਪ੍ਰੀਤਵਾਨ ਹੈ।੨੫।੧੧੫।

**ਕਹੂੰ ਆਰਬੀ ਤੋਰਕੀ ਪਾਰਸੀ ਹੋ ॥**
**ਕਹੂੰ ਪਹਿਲਵੀ ਪਸਤਵੀ ਸੰਸਕ੍ਰਿਤੀ ਹੋ ॥**
**ਕਹੂੰ ਦੇਸ ਭਾਖਯਾ ਕਹੂੰ ਦੇਵ ਬਾਨੀ ॥**

**ਕਹੂੰ ਰਾਗ ਬਿਦਿਆ, ਕਹੂੰ ਰਾਜਧਾਨੀ ॥੨੬॥੧੧੬॥**

**ਪਦ ਅਰਥ** : ਆਰਬੀ-ਅਰਬੀ (ਬੋਲਣ) ਵਾਲੇ। ਤੋਰਕੀ- ਤੁਰਕੀ। ਪਾਰਸੀ-ਫ਼ਾਰਸੀ। ਪਹਿਲਵੀ-ਈਰਾਨੀਆਂ ਦੀ ਬੋਲੀ। ਪਸਤਵੀ- ਪਠਾਣਾਂ ਦੀ ਬੋਲੀ, ਪਸ਼ਤੋ। ਸੰਸਕ੍ਰਿਤੀ-ਦੇਵ ਭਾਸ਼ਾ, ਪ੍ਰਾਕ੍ਰਿਤ। ਦੇਵ- ਸੰਸਕ੍ਰਿਤ।

**ਅਰਥ:** ਕਿਤੇ (ਪ੍ਰਭੂ) ਅਰਬੀ ਹੋ, (ਕਿਤੇ) ਤੁਰਕੀ ਹੋ, (ਕਿਤੇ) ਫ਼ਾਰਸੀ (ਬੋਲਣ ਵਾਲੇ) ਹੋ। ਕਿਤੇ ਈਰਾਨਵੀ (ਕਿਤੇ) ਪਸ਼ਤੋ ਅਤੇ ਕਿਤੇ ਦੇਵ ਭਾਸ਼ਾ (ਬੋਲਣ ਵਾਲੇ) ਹੋ। ਕਿਤੇ ਦੇਸ਼ ਭਾਸ਼ਾ ਕਿਤੇ ਸੰਸਕ੍ਰਿਤ (ਬੋਲਣ ਵਾਲੇ) ਹੋ। ਕਿਤੇ ਰਾਗ ਵਿਦਿਆ (ਲੈ ਰਹੇ ਹੋ) ਕਿਤੇ ਰਾਜਧਾਨੀ ਰੂਪ ਹੋ।੨੬।੧੧੬।

**ਕਹੂੰ ਮੰਤ੍ਰ ਬਿਦਿਆ, ਕਹੂੰ ਤੰਤ੍ਰ ਸਾਰੰ ॥**
**ਕਹੂੰ ਜੰਤ੍ਰ ਰੀਤੰ, ਕਹੂੰ ਸਸਤ੍ਰ ਧਾਰੰ ॥**
**ਕਹੂੰ ਹੋਮ ਪੂਜਾ, ਕਹੂੰ ਦੇਵ ਅਰਚਾ ॥**
**ਕਹੂੰ ਪਿੰਗਲਾ ਚਾਰਨੀ ਗੀਤ ਚਰਚਾ ॥੨੭॥੧੧੭॥**

**ਪਦ ਅਰਥ** :ਅਰਚਾ-ਪੂਜਾ। ਪਿੰਗਲਾ-ਪਿੰਗਲ, ਛੰਦ ਸ਼ਾਸਤਰ। ਚਾਰਨੀ-ਦੋਹਰੇ ਦਾ ਰੂਪ। ਗੀਤ-ਸੰਗੀਤ।

**ਅਰਥ** : ਕਿਤੇ ਮੰਤ੍ਰ-ਵਿਦਿਆ ਅਤੇ ਕਿਤੇ ਤਤ ਸ਼ਾਸਤਰਾਂ ਦਾ ਨਿਚੋੜ ਹੋ। ਕਿਤੇ ਜੰਤ੍ਰਾਂ ਦੀ ਰੀਤੀ ਵਾਲੇ, ਕਿਤੇ ਸ਼ਸਤਰਧਾਰੀ ਹੋ। ਕਿਤੇ ਹਵਨ ਪੂਜਾ, ਕਿਤੇ ਦੇਵ ਪੂਜਾ ਹੋ। ਕਿਤੇ ਸੰਗੀਤ ਦੀ ਚਰਚਾ ਕਰ ਰਹੇ ਹੋ।੨੭।੧੧੭।

**ਕਹੂੰ ਬੀਨ ਬਿਦਿਆ, ਕਹੂੰ ਗਾਨ ਗੀਤੰ ॥**
**ਕਹੂੰ ਮਲੇਛ ਭਾਖਿਆ, ਕਹੂੰ ਬੇਦ ਰੀਤੰ ॥**
**ਕਹੂੰ ਨ੍ਰਿਤ ਬਿਦਿਆ, ਕਹੂੰ ਨਾਗ ਬਾਨੀ ॥**
**ਕਹੂੰ ਗਾਰੜੂ, ਗੂੜ੍ਹ ਕਥੈ ਕਹਾਨੀ ॥੨੮॥੧੧੮॥**

**ਪਦ ਅਰਥ** : ਬੀਨ-ਵੀਣਾ। ਗਾਨ-ਗਿਆਨ। ਮਲੇਛ-ਮਲੀਨਤਾ ਵਾਲੀ, ਜਾਂਗਲੀ। ਨ੍ਰਿਤੰ-ਨਾਚ। ਨਾਗ-ਨਾਗ ਬੋਲੀ। ਗਾਰੜੂ-ਗਰੁੜ

ਮੰਤ੍ਰ। ਗੂੜ੍ਹ-ਡੂੰਘੀ, ਗੁਪਤ।

**ਅਰਥ** : ਕਿਤੇ ਵੀਣਾ ਦੀ ਵਿਦਿਆ, ਕਿਤੇ ਗੀਤਾਂ ਨੂੰ ਗਾਉਣ ਵਾਲੇ ਹੋ। ਕਿਤੇ ਮਲੀਨਤਾ ਵਾਲੀ ਬੋਲੀ ਅਤੇ ਕਿਤੇ ਬੇਦ ਰੀਤੀ ਕਰ ਰਹੇ ਹੋ। ਕਿਤੇ ਨਾਚ ਵਿਦਿਆ, ਕਿਤੇ ਨਾਗ ਬੋਲੀ (ਭਾਵ ਬੀਨ ਬਜਾ ਰਹੇ) ਹੋ। ਕਿਤੇ ਗਰੁੜ ਮੰਤ੍ਰ ਹੋ, ਕਿਤੇ ਗੁਪਤ ਕਹਾਣੀ ਕਥਨ ਵਾਲੇ (ਭਾਵ ਜੋਤਸ਼ੀ) ਹੋ।੨੮।੧੧੮।

**ਕਹੂੰ ਅੱਛਰਾ ਪੱਛਰਾ ਮੱਛਰਾ ਹੋ ॥**
**ਕਹੂੰ ਬੀਰ ਬਿਦਿਆ ਅਭੂਤੰ ਪ੍ਰਭਾ ਹੋ ॥**
**ਕਹੂੰ ਛੈਲ ਛਾਲਾ ਧਰੇ ਛੱਤ੍ਰਧਾਰੀ ॥**
**ਕਹੂੰ ਰਾਜ ਸਾਜੰ ਧਿਰਾਜਾਧਿਕਾਰੀ ॥੨੯॥੧੧੯॥**

**ਪਦ ਅਰਥ** : ਅੱਛਰਾ-ਇਸ ਲੋਕ ਦੀ ਸੁੰਦਰੀ। ਪੱਛਰਾ-ਸੁਰਗ ਲੋਕ ਦੀ ਸੁੰਦਰੀ। ਮੱਛਰਾ-ਪਾਤਾਲ ਦੀ ਸੁੰਦਰੀ। ਅਭੂਤੰ-ਤੱਤਾਂ ਤੋਂ ਬਿਨਾ। ਛੈਲ-ਗਭਰੂ,ਭਰ ਜੁਆਨ। ਛਾਲਾ-ਮ੍ਰਿਗਛਾਲਾ। ਛੱਤ੍ਰਧਾਰੀ-ਚਕ੍ਰਵਰਤੀ। ਧਿਰਾਜਾਧਿਕਾਰੀ-ਅਧੀਰਾਜ ਮਹਾਰਾਜ।

**ਅਰਥ** : ਕਿਤੇ ਇਸ ਲੋਕ ਦੀ ਸੁੰਦਰੀ (ਕਿਤੇ) ਸੁਰਗ ਲੋਕ ਦੀ (ਕਿਤੇ) ਪਾਤਾਲ ਦੀ ਸੁੰਦਰੀ ਵਾਲੇ ਹੋ। ਕਿਤੇ ਬਹਾਦਰਾਂ ਦੀ ਵਿਦਿਆ ਵਾਲੇ ਹੋ (ਕਿਤੇ) ਤੱਤਾਂ ਤੋਂ ਰਹਿਤ ਸੁੰਦਰਤਾ ਵਾਲੇ ਹੋ। ਕਿਤੇ ਛੈਲ ਛਬੀਲੇ (ਕਿਤੇ) ਮ੍ਰਿਗਛਾਲਾਧਾਰੀ ਅਤੇ ਕਿਤੇ ਚਕ੍ਰਵਰਤੀ (ਰਾਜੇ) ਹੋ। ਕਿਤੇ ਰਾਜਿਆਂ ਨੂੰ ਸਾਜਣ ਵਾਲੇ ਹੋ, (ਕਿਤੇ) ਅਧਿਰਾਜ ਅਤੇ ਕਿਤੇ ਮਹਾਰਾਜੇ ਹੋ।੨੯।੧੧੯।

**ਨਮੋ ਨਾਥ ਪੂਰੇ ਸਦਾ ਸਿੱਧ ਦਾਤਾ ॥**
**ਅਛੇਦੀ ਅਛੈ, ਆਦਿ ਅਦ੍ਵੈ ਬਿਧਾਤਾ ॥**
**ਨ ਤ੍ਰਸਤੰ ਨ ਗ੍ਰਸਤੰ, ਸਮਸਤੰ ਸਰੂਪੇ ॥**
**ਨਮਸਤੰ ਨਮਸਤੰ, ਤੁਅਸਤੰ ਅਭੂਤੇ ॥੩੦॥੧੨੦॥**

**ਪਦ ਅਰਥ** : ਨਾਥ-ਸੁਆਮੀ। ਬਿਧਾਤਾ-ਕਰਮਾਂ ਦਾ ਫਲ ਪ੍ਰਦਾਤਾ।

ਤ੍ਰਸਤੰ-ਡਰਨਾ। ਗ੍ਰਸਤੰ-ਪਕੜਨਾ। ਸਮਸਤੰ-ਸਮੂਹ। ਅਭੂਤੇ-ਅਸਚਰਜ।

**ਅਰਥ** : ਹੇ ਪੂਰਨ ਸੁਆਮੀ ! ਤੁਹਾਨੂੰ ਨਮਸਕਾਰ ਹੈ (ਤੁਸੀਂ) ਸਿਧੀ ਦੇ ਦਾਤਾ ਹੋ। ਛੇਦ ਤੋਂ ਰਹਿਤ, ਨਾਸ਼ ਤੋਂ ਰਹਿਤ, ਮੁੱਢ ਤੋਂ ਦ੍ਵੈਤ-ਰਹਿਤ ਅਤੇ ਕਰਮ ਫਲ ਪ੍ਰਦਾਤਾ ਹੋ। ਨਾ (ਤੁਹਾਨੂੰ) ਡਰ ਹੈ, ਨਾ ਪਕੜ ਹੈ। (ਤੁਸੀਂ) ਸਮੂਹ ਰੂਪ ਵਾਲੇ ਹੋ। ਹੇ ਅਸਚਰਜ (ਰੂਪ ਪ੍ਰਭੂ !) ਤੈਨੂੰ ਨਮਸਕਾਰ ਹੈ, ਤੈਨੂੰ ਨਮਸਕਾਰ ਹੈ।੩੦।

## ਤ੍ਵਪ੍ਰਸਾਦਿ ॥ ਪਾਧੜੀ ਛੰਦ ॥

**ਅਬਯਕਤ ਤੇਜ, ਅਨਭਉ ਪ੍ਰਕਾਸ ॥**
**ਅਛੈ ਸਰੂਪ, ਅਦ੍ਵੈ ਅਨਾਸ ॥**
**ਅਨਤੁਟ ਤੇਜ, ਅਨਖੁਟ ਭੰਡਾਰ ॥**
**ਦਾਤਾ ਦੁਰੰਤ, ਸਰਬੰ ਪ੍ਰਕਾਰ ॥੧॥੧੨੧॥**

**ਪਦ ਅਰਥ** : ਅਬਯਕਤ-ਦੇਹ ਤੋਂ ਰਹਿਤ। ਅਨਭਉ-ਸੂਖਮ ਗਿਆਨ। ਦੁਰੰਤ-ਬੇਅੰਤ।

**ਅਰਥ** : (ਉਹ ਪ੍ਰਭੂ) ਦੇਹ ਤੋਂ ਬਿਨਾ ਤੇਜ ਵਾਲਾ ਹੈ ਗਿਆਨ ਦਾ ਚਾਨਣ ਹੈ। ਉਸ ਦਾ ਸਰੂਪ ਨਾਸ਼ ਤੋਂ ਬਿਨਾ, ਦ੍ਵੈਤ ਤੋਂ ਬਿਨਾ, ਇੱਛਾ ਤੋਂ ਰਹਿਤ ਹੈ। ਉਸ ਦਾ ਤੇਜ ਟੁੱਟਦਾ ਨਹੀਂ, ਭੰਡਾਰਾ ਨਿਖੁਟਦਾ ਨਹੀਂ। ਹਰ ਤਰ੍ਹਾਂ ਨਾਲ (ਉਹ) ਬੇਅੰਤ ਦਾਤਾ ਹੈ।੧।੧੨੧।

**ਅਨਭੂਤ ਤੇਜ ਅਨਛਿੱਜ ਗਾਤ ॥**
**ਕਰਤਾ ਸਦੀਵ ਹਰਤਾ ਸਨਾਤ ॥**
**ਆਸਨ ਅਡੋਲ, ਅਨਭੂਤ ਕਰਮ ॥**
**ਦਾਤਾ ਦਇਆਲ, ਅਨਭੂਤ ਧਰਮ ॥੨॥੧੨੨॥**

**ਪਦ ਅਰਥ** : ਅਨਭੂਤ-ਅਸਚਰਜ। ਅਨਛਿੱਜ-ਛਿਜਣ ਤੋਂ ਰਹਿਤ। ਗਾਤ-ਸ਼ਰੀਰ। ਸਨਾਤ-ਨੀਚਤਾ।

**ਅਰਥ** : (ਉਸ ਪ੍ਰਭੂ ਦਾ) ਸਰੀਰ ਅਸਚਰਜ ਤੇਜ ਵਾਲਾ ਅਤੇ ਛਿਜਣ ਤੋਂ ਰਹਿਤ ਹੈ। ਉਹ ਹੀ (ਸਭ ਨੂੰ ਪੈਦਾ) ਕਰਦਾ ਹੈ ਅਤੇ ਨੀਚਤਾ

ਨੂੰ ਦੂਰ ਕਰਨ ਵਾਲਾ ਹੈ। (ਉਸ ਦਾ) ਆਸਣ ਡੋਲਦਾ ਨਹੀਂ ਅਤੇ (ਉਹ) ਅਸਚਰਜ ਕੰਮ (ਕਰਨ) ਵਾਲਾ ਹੈ। (ਉਹ) ਦਾਤਾ ਹੈ, ਦਇਆਲੂ ਹੈ, ਤੱਤਾਂ ਤੋਂ ਰਹਿਤ ਧਰਮ ਵਾਲਾ ਹੈ।੨।੧੨੨।

**ਜਿਹ ਸੱਤ੍ਰ ਮਿੱਤ੍ਰ ਨਹੀ ਜਨਮ ਜਾਤਿ ॥**
**ਜਿਹ ਪੁੱਤ੍ਰ ਭ੍ਰਾਤ ਨਹੀ ਮਿੱਤ੍ਰ ਮਾਤ ॥**
**ਜਿਹ ਕਰਮ ਭਰਮ ਨਹੀ ਧਰਮ ਧਿਆਨ ॥**
**ਜਿਹ ਨੇਹ ਗੇਹ ਨਹੀਂ ਬਿਓਤ ਬਾਨ ॥੩॥੧੨੩॥**

**ਪਦ ਅਰਥ:** ਬਿਓਤ-ਵਿਉਂਤ, ਜੁਗਤੀ। ਬਾਨ-ਵਾਦੀ, ਆਦਤ।

**ਅਰਥ** : ਜਿਸ ਦਾ (ਕੋਈ) ਵੈਰੀ ਮਿੱਤਰ ਨਹੀਂ (ਅਤੇ ਨਾ ਹੀ) ਸਜਣ ਤੇ ਮਾਤਾ ਹੈ। ਜਿਸ ਨੂੰ ਕੋਈ ਕਰਮ ਭਰਮ ਨਹੀਂ ਅਤੇ ਨਾ ਹੀ ਧਰਮ ਧਿਆਨ ਹੈ। ਜਿਸ ਨੂੰ ਘਰ ਦਾ ਮੋਹ ਨਹੀਂ ਅਤੇ ਨਾ ਹੀ ਜੁਗਤੀ ਦੀ ਵਾਦੀ ਹੈ। (ਸ਼ਬਦਾਰਥ ਦਸਮ ਗ੍ਰੰਥ ਵਿੱਚ 'ਪੁਤ' ਦੀ ਥਾਂ 'ਵਿਤ' ਪਾਠ ਦਰਜ ਹੈ)।੩।੧੨੩।

**ਜਿਹ ਜਾਤਿ ਪਾਤਿ ਨਹੀ ਸੱਤ੍ਰ ਮਿੱਤ੍ਰ ॥**
**ਜਿਹ ਨੇਹ ਗੇਹ ਨਹੀ ਚਿਹਨ ਚਿੱਤ੍ਰ ॥**
**ਜਿਹ ਰੰਗ ਰੂਪ ਨਹੀ ਰਾਗ ਰੇਖ ॥**
**ਜਿਹ ਜਨਮ ਜਾਤਿ ਨਹੀ ਭਰਮ ਭੇਖ ॥੪॥੧੨੪॥**

**ਪਦ ਅਰਥ** : ਚਿਹਨ-ਚਿੰਨ੍ਹ। ਰੇਖ-ਈਰਖਾ, ਦਵੈਖ।

**ਅਰਥ** : ਜਿਸ ਦੀ ਕੋਈ ਜਾਤ ਪਾਤ ਨਹੀਂ (ਅਤੇ ਨਾ ਹੀ) ਸੱਜਣ ਮਿੱਤਰ ਹੈ। ਜਿਸ ਨੂੰ ਮੋਹ ਦੀ ਪਕੜ ਨਹੀਂ (ਅਤੇ ਨਾ ਹੀ) ਚਿੰਨ੍ਹ ਚਿੱਤ੍ਰ ਹੈ। ਜਿਸ ਦਾ (ਕੋਈ) ਰੰਗ ਰੂਪ ਨਹੀਂ ਹੈ (ਨਾ ਹੀ) ਈਰਖਾ ਹੈ। ਜਿਸ ਦਾ (ਕੋਈ) ਜਨਮ ਨਹੀਂ ਤੇ ਨਾ ਹੀ ਭਰਮ ਭੇਖ ਹੈ।੪।੧੨੪।

**ਜਿਹ ਕਰਮ ਭਰਮ ਨਹੀ ਜਾਤਿ ਪਾਤਿ ॥**
**ਨਹੀ ਨੇਹ ਗੇਹ ਨਹੀ ਪਿੱਤ੍ਰ ਮਾਤ ॥**
**ਜਿਹ ਨਾਮ ਥਾਮ ਨਹੀ ਬਰਗ ਬਿਆਧ ॥**

**ਜਿਹ ਰੋਗ ਸੋਗ ਨਹੀ ਸੱਤ੍ਰ ਸਾਧ ॥੫॥੧੨੫॥**

**ਪਦ ਅਰਥ** : ਬਰਗ-ਵਰਗ, ਸਮੁਦਾਇ।

**ਅਰਥ** : ਜਿਸ ਦਾ (ਕੋਈ) ਕਰਮ ਭਰਮ ਨਹੀਂ (ਅਤੇ ਨਾ ਹੀ) ਜਾਤਿ ਪਾਤ ਹੈ, ਜਿਸ ਨੂੰ ਘਰ ਦਾ ਮੋਹ ਨਹੀਂ (ਅਤੇ ਨਾ ਹੀ) ਪਿਤਾ ਮਾਤਾ ਹੈ। ਜਿਸ ਦਾ ਨਾਮ ਤੇ ਟਿਕਾਣਾ ਨਹੀਂ (ਅਤੇ ਨਾ ਹੀ ਕਿਸੇ) ਵਰਗ ਦੀ ਬਿਆਧੀ ਹੈ। ਜਿਸ ਨੂੰ (ਕੋਈ) ਰੋਗ ਚਿੰਤਾ ਨਹੀਂ (ਨਾ ਹੀ ਕੋਈ) ਵੈਰੀ ਸੱਜਣ ਹੈ।੫।੧੨੫।

**ਜਿਹ ਤ੍ਰਾਸ ਵਾਸ ਨਹੀ ਦੇਹ ਨਾਸ ॥**
**ਜਿਹ ਆਦਿ ਅੰਤ ਨਹੀ ਰੂਪ ਰਾਸਿ ॥**
**ਜਿਹ ਰੋਗ ਸੋਗ ਨਹੀ ਜੋਗ ਜੁਗਤਿ ॥**
**ਜਿਹ ਤ੍ਰਾਸ ਆਸ ਨਹੀ ਭੂਮਿ ਭੁਗਤਿ ॥੬॥੧੨੬॥**

**ਪਦ ਅਰਥ** : ਤ੍ਰਾਸ-ਡਰ। ਰਾਸਿ-ਮੂੜੀ। ਭੁਗਤਿ-ਭੋਗਣਾ।

**ਅਰਥ** : ਜਿਸ ਦਾ ਡਰ ਵਿੱਚ ਵਾਸਾ ਨਹੀਂ (ਅਤੇ ਨਾ ਹੀ) ਦੇਹ ਨਾਸ਼ ਵਾਲਾ ਹੈ। ਜਿਸ ਦਾ ਕੋਈ ਆਦਿ ਅੰਤ ਨਹੀਂ (ਅਤੇ ਨਾ ਹੀ) ਰੰਗ ਰੂਪ ਤੇ ਮੂੜ੍ਹੀ ਹੈ। ਜਿਸ ਨੂੰ (ਕੋਈ) ਰੋਗ ਚਿੰਤਾ ਨਹੀਂ ਅਤੇ ਨਾ ਹੀ ਜੋਗ ਜੁਗਤੀ ਹੈ। ਜਿਸ ਨੂੰ (ਕੋਈ) ਡਰ ਅਤੇ ਆਸਾ ਨਹੀਂ (ਅਤੇ ਨਾ ਹੀ) ਧਰਤੀ ਦੇ ਭੋਗਾਂ ਦੀ ਇੱਛਾ ਹੈ।੬।੧੨੬।

**ਜਿਹ ਕਾਲ ਬਿਆਲ, ਕਟਿਓ ਨ ਅੰਗ ॥**
**ਅਛੈ ਸਰੂਪ, ਅਖੈ ਅਭੰਗ ॥**
**ਜਿਹ ਨੇਤਿ ਨੇਤਿ, ਉਚਰੰਤ ਬੇਦ ॥**
**ਜਿਹ ਅਲਖ ਰੂਪ, ਕੱਥਤ ਕਤੇਬ ॥੭॥੧੨੭॥**

**ਪਦ ਅਰਥ** : ਬਿਆਲ-ਸੱਪ। ਅਖੈ-ਨਾਸ਼ ਤੋਂ ਰਹਿਤ। ਅਲਖ-ਲਖਤਾ ਤੋਂ ਰਹਿਤ।

**ਅਰਥ** : ਜਿਸ ਦਾ ਕਾਲ ਰੂਪੀ ਸਰਪ ਨੇ ਕਦੇ ਅੰਗ ਨਹੀਂ ਕੱਟਿਆ। (ਉਸ ਦਾ) ਸਰੂਪ ਤੁੱਟਣ ਤੋਂ ਰਹਿਤ ਹੈ, ਉਹ ਨਾਸ਼ ਤੋਂ ਟੁਕੜੇ

ਹੋਣ ਤੋਂ ਰਹਿਤ ਹੈ। ਜਿਸ ਨੂੰ ਵੇਦ (ਸਦਾ ਹੀ) ਨਾ ਇਤੀ, ਨਾ ਇਤੀ ਭਾਵ ਬੇਅੰਤ ਬੇਅੰਤ ਉਚਾਰਦੇ ਹਨ। ਜਿਸ ਦਾ ਰੂਪ ਲਖਣ ਤੋਂ ਰਹਿਤ ਹੈ, (ਸਭ) ਕਿਤਾਬਾਂ ਇਹੋ ਕਥਦੀਆਂ ਹਨ।੭।੧੨੭।

**ਜਿਹ ਅਲਖ ਰੂਪ, ਆਸਨ ਅਡੋਲ ॥**
**ਜਿਹ ਅਮਿਤ ਤੇਜ ਅਛੈ ਅਤੋਲ ॥**
**ਜਿਹ ਧਿਆਨ ਕਾਜ, ਮੁਨਿ ਜਨ ਅਨੰਤ ॥**
**ਕਈ ਕਲਪ ਜੋਗ, ਸਾਧਤ ਦੁਰੰਤ ॥੮॥੧੨੮॥**

**ਪਦ ਅਰਥ** : ਅਮਿਤ-ਮਿਣਤੀ ਤੋਂ ਰਹਿਤ। ਧਿਆਨ-ਦਰਸ਼ਨ ਲਈ। ਅਨੰਤ-ਬੇਅੰਤ । ਕਲਪ-ਪੁਰਾਣਾਂ ਅਨੁਸਾਰ ਬ੍ਰਹਮਾ ਦਾ ਇਕ ਦਿਨ, ਜੋ 4320000000 ਵਰ੍ਹੇ ਦਾ ਹੁੰਦਾ ਹੈ। ਦੁਰੰਤ-ਕਠਨ ਹੈ।

**ਅਰਥ** : ਜਿਸ ਦਾ ਰੂਪ ਅਲਖ ਹੈ ਅਤੇ ਆਸਣ ਡੋਲਣ ਤੋਂ ਰਹਿਤ ਹੈ। ਜਿਸ ਦਾ ਤੇਜ ਮਿਣਤੀ ਤੋਂ ਰਹਿਤ ਹੈ। (ਉਹ) ਨਾਸ਼ ਤੋਂ ਰਹਿਤ ਤੇ ਤੋਲਣ ਤੋਂ ਰਹਿਤ ਹੈ। ਜਿਸ ਦੇ ਧਿਆਨ ਭਾਵ (ਦਰਸ਼ਨਾਂ) ਲਈ ਬੇਅੰਤ ਮੁਨੀ ਜਨ (ਤਰਸਦੇ ਹਨ) ਉਹ ਕਲਪਾਂ ਤਕ ਕਠਨ ਜੋਗ ਸਾਧਨਾ ਕਰਦੇ ਰਹਿੰਦੇ ਹਨ।੮।

**ਤਨ ਸੀਤ ਘਾਮ ਬਰਖਾ ਸਹੰਤ ॥**
**ਕਈ ਕਲਪ ਏਕ ਆਸਨ ਬਿਤੰਤ ॥**
**ਕਈ ਜਤਨ ਜੋਗ ਬਿੱਦਿਆ ਬਿਚਾਰ ॥**
**ਸਾਧੰਤ, ਤਦਿਪਿ ਪਾਵਤ ਨ ਪਾਰ ॥੯॥੧੨੯॥**

**ਪਦ ਅਰਥ** : ਸੀਤ-ਸਰਦੀ। ਘਾਮ-ਗਰਮੀ। ਆਸਨ-ਚੌਕੜਾ। ਤਦਿਪਿ-ਤਾਂ ਵੀ।

**ਅਰਥ** : (ਕਈ) ਸਰੀਰ ਉਤੇ ਸਰਦੀ, ਗਰਮੀ ਅਤੇ ਬਾਰਸ਼ ਸਹਾਰਦੇ ਹਨ। ਕਈ ਕਲਪਾਂ ਤੱਕ ਇਕ ਚੌਕੜੇ ਤੇ ਬੈਠੇ ਗੁਜ਼ਾਰਦੇ ਹਨ। ਕਈ ਤਰ੍ਹਾਂ ਦੇ ਜਤਨ ਅਤੇ ਜੋਗ ਵਿਦਿਆ ਦੀ ਵਿਚਾਰ ਕਰਦੇ ਹਨ। (ਉਹ ਬੇਅੰਤ ਸਾਧਨਾ) ਸਾਧਦੇ ਰਹਿੰਦੇ ਹਨ (ਪਰ) ਤਾਂ ਵੀ (ਉਸ ਦਾ)

ਅੰਤ ਨਹੀਂ ਪਾ ਸਕਦੇ।੯।੧੨੯।

**ਕਈ ਉਰਧ ਬਾਹ, ਦੇਸਨ ਭ੍ਰਮੰਤ ॥**
**ਕਈ ਉਰਧ ਮਧ ਪਾਵਕ ਝੁਲੰਤ ॥**
**ਕਈ ਸਿੰਮ੍ਰਿਤਿ ਸਾਸਤ੍ਰ ਉਚਰੰਤ ਬੇਦ ॥**
**ਕਈ ਕੋਟਿ ਕਾਬਿ ਕੱਥਤ ਕਤੇਬ ॥੧੦॥੧੩੦॥**

**ਪਦ ਅਰਥ:** ਉਰਧ-ਉਚੀ। ਉਰਧ-ਮੂਧੇ ਹੋ ਕੇ। ਮਧ-ਵਿਚਕਾਰ। ਪਾਵਕ-ਅਗਨੀ। ਝੁਲੰਤ-ਝੁਲਦੇ, ਲਟਕਦੇ।

**ਅਰਥ** : ਕਈ ਬਾਹਾਂ ਉਪਰ ਕਰਕੇ ਖੜ੍ਹੇ (ਹਨ) ਕਈ ਦੇਸ਼ਾਂ ਵਿੱਚ ਫਿਰਦੇ ਹਨ। ਕਈ ਮੂਧੇ ਹੋ ਕੇ ਅਗਨੀ ਵਿੱਚ ਲਟਕਦੇ ਹਨ। ਕਈ ਸਿਮ੍ਰਿਤੀਆਂ ਸ਼ਾਸਤਰਾਂ ਵੇਦਾਂ ਦਾ ਉਚਾਰਨ ਕਰਦੇ ਹਨ। ਕਈ ਲੋਕ ਕਾਵਿ ਅਤੇ ਕਤੇਬਾਂ ਦਾ ਕਥਨ ਕਰਦੇ ਹਨ।੧੦।੧੩੦।

**ਕਈ ਅਗਨਿ ਹੋਤ੍ਰ, ਕਈ ਪਉਨ ਅਹਾਰ ॥**
**ਕਈ ਕਰਤ ਕੋਟ ਮ੍ਰਿਤਕੋ ਅਹਾਰ ॥**
**ਕਈ ਕਰਤ ਸਾਕ ਪੈ ਪੱਤ੍ਰ ਭੱਛ ॥**
**ਨਹੀ ਤਦਿਪਿ ਦੇਵ ਹੋਵਤ ਪ੍ਰਤੱਛ ॥੧੧॥੧੩੧॥**

**ਪਦ ਅਰਥ** : ਹੋਤ੍ਰ-ਹਵਨ, ਹੋਮ। ਮ੍ਰਿਤਕੋ-ਮ੍ਰਿਤਕ, ਮਿੱਟੀ। ਸਾਕ-ਸਾਗ। ਭੱਛ-ਖਾਂਦੇ ਹਨ।

**ਅਰਥ** : ਕਈ ਅਗਨੀ ਹਵਨ ਕਰਦੇ ਹਨ, ਕਈ ਪਉਣ ਅਹਾਰੀ ਹਨ। ਕਈ ਕਰੋੜਾਂ ਮਿੱਟੀ ਦਾ ਅਹਾਰ ਕਰਦੇ ਹਨ। ਕਈ ਸਾਗ ਅਤੇ (ਦਰਖਤਾਂ ਦੇ ਪੱਤਿਆਂ ਤੇ) ਗੁਜ਼ਾਰਾ ਕਰਦੇ ਹਨ ਤਾਂ ਵੀ ਪਰਮਾਤਮਾ ਦੇਵ ਪ੍ਰਤਖ (ਪ੍ਰਗਟ) ਨਹੀਂ ਹੁੰਦਾ।੧੧।੧੩੧।

**ਕਈ ਗੀਤ ਗਾਨ, ਗੰਧਰਬ ਰੀਤਿ ॥**
**ਕਈ ਬੇਦ ਸਾਸਤ੍ਰ ਬਿਦਿਆ ਪ੍ਰਤੀਤਿ ॥**
**ਕਹੂੰ ਬੇਦ ਰੀਤਿ, ਜਗ ਆਦਿ ਕਰਮ ॥**
**ਕਹੂੰ ਅਗਨ ਹੋਤ੍ਰ ਕਹੂੰ ਤੀਰਥ ਧਰਮ ॥੧੨॥੧੩੨॥**

**ਪਦ ਅਰਥ** : ਗਾਨ-ਗਾਉਂਦਾ ਹੈ। ਪ੍ਰਤੀਤਿ-ਨਿਸ਼ਚਾ।

**ਅਰਥ** : ਕਈ ਗੰਧਰਬਾਂ ਦੀ ਰੀਤਿ ਵਾਲੇ ਗੀਤ ਗਾਉਂਦੇ ਹਨ। ਕਈ ਵੇਦਾਂ ਸ਼ਾਸਤਰਾਂ ਦੀ ਵਿਦਿਆ ਉਤੇ ਨਿਸਚਾ ਕਰਦੇ ਹਨ। ਵੇਦਾਂ ਦੀ ਰੀਤਿ ਅਨੁਸਾਰ ਯਗ ਆਦਿ ਕਰਮ ਹੋ ਰਹੇ ਹਨ। ਕਿਤੇ ਅਗਨ ਹੋਤ੍ਰ, ਕਿਤੇ ਤੀਰਥਾਂ ਤੇ ਧਰਮ ਹੋ ਰਹੇ ਹਨ।੧੨।੧੩੨।

**ਕਈ ਦੇਸਿ ਦੇਸਿ, ਭਾਖਾ ਰਟੰਤ ॥**
**ਕਈ ਦੇਸਿ ਦੇਸਿ, ਬਿਦਿਆ ਪੜ੍ਹੰਤ ॥**
**ਕਈ ਕਰਤ ਭਾਂਤਿ ਭਾਂਤਨ ਬਿਚਾਰ ॥**
**ਨਹੀ ਨੈਕੁ ਤਾਸ ਪਾਯਤ ਨ ਪਾਰ ॥੧੩॥੧੩੩॥**

**ਪਦ ਅਰਥ**: ਭਾਖਾ-ਭਾਸ਼ਾ, ਬੋਲੀ। ਪੜ੍ਹੰਤ-ਰਟਦੇ, ਪੜ੍ਹਦੇ ਹਨ। ਭਾਂਤਨ-ਕਈ ਪ੍ਰਕਾਰ ਦੀ। ਨੈਕੁ-ਥੋੜ੍ਹਾ ਜਿਤਨਾ।

**ਅਰਥ** : ਕਈ ਦੇਸ਼ਾਂ ਦੇਸ਼ਾਂ ਦੀ ਬੋਲੀ ਰਟ ਰਹੇ ਹਨ। ਕਈ ਦੇਸ਼ਾਂ ਦੇਸ਼ਾਂ ਦੀ ਵਿਦਿਆ ਪੜ੍ਹਦੇ ਹਨ। ਕਈ ਭਾਂਤ ਭਾਂਤ ਦੀਆਂ ਵੀਚਾਰਾਂ ਕਰਦੇ ਹਨ। ਪ੍ਰੰਤੂ (ਉਹ) ਉਸ ਦਾ ਥੋੜਾ ਜਿੰਨਾ ਅੰਤ ਵੀ ਨਹੀਂ ਪਾ ਸਕਦੇ।੧੩।੧੩੩।

**ਕਈ ਤੀਰਥ ਤੀਰਥ ਭਰਮਤ ਸੁ ਭਰਮ ॥**
**ਕਈ ਅਗਨਿ ਹੋਤ੍ਰ ਕਈ ਦੇਵ ਕਰਮ ॥**
**ਕਈ ਕਰਤ ਬੀਰ ਬਿਦਿਆ ਬਿਚਾਰ ॥**
**ਨਹੀਂ ਤਦਿਪਿ ਤਾਸ ਪਾਯਤ ਨ ਪਾਰ ॥੧੧੪॥੧੩੪॥**

**ਅਰਥ** : ਕਈ (ਕਈ ਕਈ) ਤੀਰਥਾਂ ਉਤੇ ਭਉਂਦੇ ਫਿਰਦੇ ਹਨ, ਕਈ ਅਗਨ ਹੋਤ੍ਰੀ ਅਤੇ ਕਈ ਦੇਵ ਕਰਮੀ ਹਨ। ਕਈ ਬੀਰ ਵਿਦਿਆ, (ਸ਼ਸਤਰ ਵਿਦਿਆ) ਦਾ ਵਿਚਾਰ ਕਰਦੇ ਹਨ ਤਾਂ ਵੀ ਉਸ ਦਾ ਅੰਤ ਨਹੀਂ ਪਾ ਸਕਦੇ।੧੪।

**ਕਹੂੰ ਰਾਜ ਰੀਤਿ, ਕਹੂੰ ਜੋਗ ਧਰਮ ॥**
**ਕਈ ਸਿੰਮ੍ਰਿਤ ਸਾਸਤ੍ਰ ਉਚਰਤ ਸੁ ਕਰਮ ॥**

**ਨਿਉਲੀ ਆਦਿ ਕਰਮ, ਕਹੂੰ ਹਸਤਿ ਦਾਨ ॥**
**ਕਹੂੰ ਅਸ੍ਵਮੇਧ ਮਖ ਕੋ ਬਖਾਨ ॥੧੫॥੧੩੫॥**

**ਪਦ ਅਰਥ** : ਹਸਤਿ-ਹਾਥੀ। ਮਖ-ਯੱਗ।

**ਅਰਥ** : ਕਿਤੇ ਰਾਜਨੀਤੀ (ਕਿਤੇ) ਜੋਗ ਧਰਮ ਨੂੰ ਧਾਰਦੇ ਹਨ। ਕਈ ਸਿਮ੍ਰਿਤੀਆਂ ਸ਼ਾਸਤਰਾਂ ਦੇ ਉਚਰੇ ਹੋਏ ਕਰਮ ਅਤੇ ਨਿਉਲੀ ਆਦਿ ਕਰਮ ਅਤੇ ਕੋਈ ਹਾਥੀ ਦਾਨ ਕਰ ਰਹੇ ਹਨ। ਕਈ ਅਸ੍ਵਮੇਧ ਯੱਗ ਦੀ ਵਾਰਤਾ ਕਰ ਰਹੇ ਹਨ।੧੫।੧੩੫।

**ਕਹੂੰ ਕਰਤ ਬ੍ਰਹਮ ਬਿਦਿਆ ਬਿਚਾਰ ॥**
**ਕਹੂੰ ਜੋਗ ਰੀਤਿ ਕਹੂੰ ਬਿਰਧਿ ਚਾਰਿ ॥**
**ਕਹੂੰ ਕਰਤ ਜੱਛ ਗੰਧਰਬ ਗਾਨ ॥**
**ਕਹੂੰ ਧੂਪ ਦੀਪ ਕਹੂੰ ਅਰਘ ਦਾਨ ॥੧੬॥੧੩੬॥**

**ਪਦ ਅਰਥ** : ਬਿਰਧਿ-ਵਾਧੇ ਵਾਲੇ ਵੱਡੇ (ਬਜ਼ੁਰਗ) ਵੇਦਾਂ ਦਾ ਆਚਾਰ। ਗਾਨ-ਗਾਇਨ। ਅਰਘ-ਪੂਜਾ, ਜਲ, ਦੁੱਧ, ਕੁਸ਼ਾ, ਦਹੀਂ, ਸਰਹੋਂ, ਚਾਵਲ ਅਤੇ ਜੌਂ, ਜੋ ਦੇਵਤਿਆਂ ਨੂੰ ਅਰਪਨ ਕੀਤੇ ਜਾਂਦੇ ਹਨ।

**ਅਰਥ** : ਕਿਤੇ ਕੋਈ ਬ੍ਰਹਮ ਵਿਦਿਆ ਦਾ ਵੀਚਾਰ ਕਰ ਰਿਹਾ ਹੈ। ਕਿਤੇ ਕੋਈ ਜੋਗ ਰੀਤੀ ਕਰ ਰਿਹਾ ਹੈ, ਕਿਤੇ ਕੋਈ ਬਜ਼ੁਰਗਾਂ ਵਾਲੇ ਆਚਾਰ ਕਰ ਰਿਹਾ ਹੈ। ਕਿਤੇ ਕੋਈ ਜੱਛ ਅਤੇ ਗੰਧਰਬ ਵਾਂਗ ਗਾਇਨ ਕਰਦਾ ਹੈ। ਕਿਤੇ ਕੋਈ ਕੋਈ ਧੂਪ ਦੀਪ (ਵਾਲੀ ਆਰਤੀ) ਕਿਤੇ ਕੋਈ ਪੂਜਾ ਦਾਨ ਕਰਦਾ ਹੈ।੧੬।੧੩੬।

**ਕਹੂੰ ਪਿਤ੍ਰ-ਕਰਮ, ਕਹੂੰ ਬੇਦ-ਰੀਤਿ ॥**
**ਕਹੂੰ ਨ੍ਰਿਤ-ਨਾਚ ਕਹੂੰ ਗਾਨ-ਗੀਤ ॥**
**ਕਹੂੰ ਕਰਤ ਸਾਸਤ੍ਰ ਸਿੰਮ੍ਰਿਤਿ ਉਚਾਰ ॥**
**ਕਈ ਭਜਤ, ਏਕ ਪਗ ਨਿਰਾਧਾਰ ॥੧੭॥੧੩੭॥**

**ਪਦ ਅਰਥ** : ਨਿਰਾਧਾਰ-ਆਹਾਰ ਤੋਂ ਬਿਨਾ।

**ਅਰਥ** : ਕਿਤੇ ਕੋਈ ਪਿਤਰੀ-ਕਰਮ ਕਰ ਰਿਹਾ ਹੈ, ਕਿਤੇ

ਬੇਦ-ਰੀਤ ਨਾਲ (ਗਾ ਰਿਹਾ ਹੈ)। ਕਿਤੇ ਕੋਈ ਨਾਚ (ਨ੍ਰਿਤ ਭਗਤੀ) ਕਰ ਰਿਹਾ ਹੈ, ਕਿਤੇ ਗੀਤ ਗਾਇਨ ਕਰ ਰਿਹਾ ਹੈ। ਕਿਤੇ ਕੋਈ ਸਾਸਤ ਸਿਮ੍ਰਿਤੀਆਂ ਦਾ ਉਚਾਰਨ ਕਰ ਰਿਹਾ ਹੈ। ਕਈ ਇਕ ਪੈਰ ਭਾਰ ਖੜੇ ਭੋਜਨ ਤੋਂ ਬਿਨਾ ਭਜਨ ਕਰ ਰਹੇ ਹਨ।੧੭।

**ਕਈ ਨੇਹ ਦੇਹ ਕਈ ਗੇਹ ਵਾਸ ॥**
**ਕਈ ਭ੍ਰਮਤ ਦੇਸ ਦੇਸਨ ਉਦਾਸਿ ॥**
**ਕਈ ਜਲ ਨਿਵਾਸ ਕਈ ਅਗਨਿ ਤਾਪ ॥**
**ਕਈ ਜਪਤ ਉਰਧ ਲਟਕੰਤ ਜਾਪ ॥੧੮॥੧੩੮॥**

**ਪਦ ਅਰਥ** : ਗੇਹ-ਘਰ।

**ਅਰਥ** : ਕਈ ਦੇਹ ਨਾਲ ਪਿਆਰ ਅਤੇ ਕਈ ਘਰ ਵਿੱਚ ਵਾਸ ਕਰਦੇ ਹਨ। ਕਈ ਉਦਾਸ ਹੋ ਕੇ ਦੇਸ਼ਾਂ ਵਿੱਚ ਭਰਮਦੇ ਪਏ ਹਨ। ਕਈ ਪਾਣੀ ਵਿੱਚ ਵਸਦੇ ਅਤੇ ਕਈ (ਪੰਚ) ਅਗਨੀ ਦਾ ਤਾਪ ਤਪਦੇ ਹਨ। ਕਈ ਮੂਧੇ ਲਟਕ ਕੇ ਜਾਪ ਜਪਦੇ ਹਨ।੧੮।੧੩੮।

**ਕਈ ਜਪਤ ਜੋਗ ਕਲਪੰ ਪ੍ਰਜੰਤ ॥**
**ਨਹੀ ਤਦਿਪਿ ਤਾਸ ਪਾਯਤ ਨ ਅੰਤ ॥**
**ਕਈ ਕਰਤ ਕੋਟਿ ਬਿੱਦਿਆ ਬਿਚਾਰ ॥**
**ਨਹੀ ਤਦਿਪਿ ਦਿਸਟਿ ਦੇਖੇ ਮੁਰਾਰਿ ॥੧੯॥੧੩੯॥**

**ਪਦ ਅਰਥ** : ਪ੍ਰਜੰਤ-ਪ੍ਰਯੰਤ ਤਾਈਂ। ਤਦਿਪਿ-ਤਾਂ ਵੀ।

**ਅਰਥ** : ਕਈ ਕਲਪ ਪ੍ਰਯੰਤ ਜੋਗ ਦਾ ਜਾਪ ਜਪਦੇ ਹਨ, ਤਾਂ ਵੀ ਉਸਦਾ ਅੰਤ ਨਹੀਂ ਪਾ ਸਕਦੇ। ਕਈ, ਕਰੋੜਾਂ ਕਿਸਮ ਦੀ ਵਿਦਿਆ ਦਾ ਵੀਚਾਰ ਕਰਦੇ ਹਨ, ਤਾਂ ਵੀ ਮੁਰਾਰ (ਵਾਹਿਗੁਰੂ ਦਾ) ਦਰਸ਼ਨ ਅਖਾਂ ਨਾਲ ਨਹੀਂ ਦੇਖ ਸਕਦੇ।੧੯।੧੩੯।

**ਬਿਨੁ ਭਗਤਿ ਸਕਤਿ, ਨਹੀ ਪਰਤ ਪਾਨਿ ॥**
**ਬਹੁ ਕਰਤ ਹੋਮ ਅਰ ਜੱਗ ਦਾਨ ॥**
**ਬਿਨ ਏਕ ਨਾਮੁ ਇਕ ਚਿੱਤ ਲੀਨ ॥**

**ਫੋਕਟੋ ਸਰਬ, ਧਰਮਾ ਬਿਹੀਨ ॥੨੦॥੧੪੦॥**

**ਪਦ ਅਰਥ** : ਪਾਨਿ-ਹੱਥ। ਫੋਕਟੋ-ਫਜ਼ੂਲ, ਵਿਅਰਥ।

**ਅਰਥ** : ਭਗਤੀ ਦੀ ਸ਼ਕਤੀ ਤੋਂ ਬਿਨਾ ਉਹ (ਪ੍ਰਭੂ) ਹੱਥ ਨਹੀਂ ਆਉਂਦਾ। (ਭਾਵੇਂ ਕਈ) ਬਹੁਤ ਹੋਮ, ਯਗ ਅਤੇ ਦਾਨ ਕਰਦੇ ਹਨ। ਇਕ ਚਿਤ ਹੋ ਕੇ ਇਕ ਨਾਮ ਵਿੱਚ ਲੀਨ ਹੋਏ ਬਿਨਾ, (ਨਾਮ) ਧਰਮ ਤੋਂ ਸਖਣੇ ਸਾਰੇ ਧਰਮ ਹੀ ਫਜ਼ੂਲ ਹਨ।੨੦।੧੪੦।

**ਤ੍ਵਪ੍ਰਸਾਦਿ ॥ ਤੋਟਕ ਛੰਦ ॥**

**ਜਯ ਜੰਪਹਿ ਜੁੱਗਣ ਜੂਹ ਜੁਅੰ ॥**
**ਭੈ ਕੰਪਹਿ ਮੇਰੁ ਪਯਾਲ ਭੁਅੰ ॥**
**ਤਪ ਤਾਪਸ, ਸਰਬ ਜਲੇਰੁ ਥਲੰ ॥**
**ਧਨ ਉਚਰਤ ਇੰਦ੍ਰ ਕੁਬੇਰ ਬਲੰ ॥੧॥੧੪੧॥**

**ਪਦ ਅਰਥ** : ਜੰਪਹਿ-ਜਪਦੇ ਹਨ। ਜੁੱਗਣ-ਜੁੜ ਕੇ। ਜੂਹ-ਸਾਰੇ। ਜੁਅੰ-ਜੁਆਨ, ਜੋਧੇ। ਕੰਪਹਿ-ਕੰਬਦੇ ਹਨ। ਮੇਰੁ-ਆਕਾਸ਼। ਪਯਾਲ-ਪਾਤਾਲ। ਭੁਅੰ-ਧਰਤੀ। ਜਲੇਰੁ-ਜਲ ਵਾਸੀ। ਕੁਬੇਰ-ਦੇਵਤਿਆਂ ਦਾ ਖਜ਼ਾਨਚੀ। ਬਲੰ-ਬਲ ਰਾਜਾ।

**ਅਰਥ** : ਸਾਰੇ ਯੋਧੇ ਮਿਲ ਕੇ (ਵਾਹਿਗੁਰੂ ਦੀ) ਜੈ ਜੈ ਕਰਦੇ ਹਨ। (ਉਸ ਤੋਂ) ਆਕਾਸ਼ ਪਾਤਾਲ ਤੇ ਧਰਤੀ ਡਰ ਨਾਲ ਕੰਬਦੇ ਹਨ। (ਉਸ ਦੀ ਪ੍ਰਾਪਤੀ ਲਈ) ਜਲਾਂ ਥਲਾਂ ਵਿੱਚ ਰਹਿਣ ਵਾਲੇ ਸਾਰੇ ਜੀਵ ਤਪ ਕਰਦੇ ਹਨ। ਇੰਦ੍ਰ ਕੁਬੇਰ ਅਤੇ ਬਲ (ਰਾਜਾ) ਵੀ ਧੰਨ ਧੰਨ ਉਚਾਰਦੇ ਹਨ।੧।੧੪੧।

**ਅਨਖੇਦ ਸਰੂਪ, ਅਭੇਦ ਅਭਿਅੰ ॥**
**ਅਨਖੰਡ ਅਭੂਤ, ਅਛੇਦ ਅਛਿਅੰ ॥**
**ਅਨਕਾਲ ਅਪਾਲ ਦਇਆਲ ਅਸੁਅੰ ॥**
**ਜਿਹ ਠਟੀਅੰ, ਮੇਰ ਆਕਾਸ ਭੁਅੰ ॥੨॥੧੪੨॥**

**ਪਦ ਅਰਥ** : ਅਨਖੇਦ-ਖੇਦ ਤੋਂ ਰਹਿਤ। ਅਭਿਅੰ-ਭੈ ਤੋਂ ਰਹਿਤ।

ਅਨਕਾਲ-ਕਾਲ ਤੋਂ ਰਹਿਤ। ਅਪਾਲ-ਪਾਲਣਾ ਤੋਂ ਰਹਿਤ। ਅਸੁਅੰ-ਸ੍ਵਯੰ, ਆਪ। ਠਟੀਅੰ-ਥਾਪਿਆ, ਕਾਇਮ ਕੀਤਾ। ਮੇਰ-ਸੁਮੇਰ ਪਰਬਤ।

**ਅਰਥ** : (ਉਹ) ਖੇਦ ਤੋਂ ਰਹਿਤ ਸਰੂਪ ਹੈ, ਭੇਦ ਤੋਂ ਰਹਿਤ ਅਤੇ ਭੈ ਤੋਂ ਰਹਿਤ ਹੈ। (ਉਹ) ਖੰਡਣ ਤੋਂ ਰਹਿਤ, ਤੱਤਾਂ ਤੋਂ ਰਹਿਤ, ਛੇਦ ਤੋਂ ਰਹਿਤ ਅਤੇ ਨਾਸ ਤੋਂ ਰਹਿਤ ਹੈ। (ਉਹ) ਕਾਲ ਤੋਂ ਰਹਿਤ, ਪਾਲਣ ਤੋਂ ਰਹਿਤ, ਉਹ ਆਪ ਦਇਆ ਦਾ ਘਰ ਹੈ, ਜਿਸ ਨੇ ਸੁਮੇਰ ਆਕਾਸ਼ ਤੇ ਪ੍ਰਿਥਵੀ ਨੂੰ ਟਿਕਾਇਆ ਹੋਇਆ ਹੈ।੨।੧੪੨।

**ਅਨਖੰਡ ਅਮੰਡ ਪ੍ਰਚੰਡ ਨਰੰ ॥**
**ਜਿਹ ਰਚੀਅੰ ਦੇਵ ਅਦੇਵ ਬਰੰ ॥**
**ਸਭ ਕੀਨੇ ਦੀਨ ਜ਼ਮੀਨੁ ਜ਼ਮਾਂ ॥**
**ਜਿਹ ਰਚੀਅੰ ਸਰਬ ਮਕੀਨੁ ਮਕਾਂ ॥੩॥੧੪੩॥**

**ਪਦ ਅਰਥ** : ਅਨਖੰਡ-ਨਾ ਟੁੱਟਣ ਵਾਲਾ। ਅਮੰਡ-ਅਤਿ ਸ਼ੋਭਾ ਵਾਲਾ। ਬਰੰ-ਵਰ। ਜ਼ਮਾ-ਆਸਮਾਨ।

**ਅਰਥ** : (ਉਹ) ਖੰਡਣ ਤੋਂ ਰਹਿਤ ਸ਼ੋਭਾ ਵਾਲਾ ਅਤੇ ਵੱਡੇ ਤੇਜ ਵਾਲਾ ਪੁਰਖ ਹੈ। ਜਿਸ ਨੇ ਦੇਵ ਦੈਂਤ ਅਤੇ ਚੰਗੇ ਮੰਦੇ ਜੀਵ ਬਣਾਏ ਹਨ। (ਉਸ ਨੇ) ਜ਼ਮੀਨ ਅਤੇ ਆਸਮਾਨ ਸਭ (ਸ੍ਰਿਸ਼ਟੀ) ਦੀਨ ਕੀਤੀ ਹੋਈ ਹੈ। ਜਿਸ ਨੇ ਸਾਰੇ ਮਕਾਨ ਤੇ ਮਕਾਨਾਂ ਵਿੱਚ ਰਹਿਣ ਵਾਲੇ ਬਣਾਏ ਹਨ।੩।੧੪੩।

**ਜਿਹ ਰਾਗ ਨ ਰੂਪ ਨ ਰੇਖ ਰੁਖੰ ॥**
**ਜਿਹ ਤਾਪਨ ਸ੍ਰਾਪਨ ਸੋਕ ਸੁਖੰ ॥**
**ਜਿਹ ਰੋਗ ਨ ਸੋਗ ਨ ਭੋਗ ਭੁਯੰ ॥**
**ਜਿਹ ਖੇਦ ਨ ਭੇਦ ਨ ਛੇਦ ਛਯੰ ॥੪॥੧੪੪॥**

**ਪਦ ਅਰਥ** : ਰਾਗ-ਪ੍ਰੇਮ। ਰੁਖੰ-ਚਿਹਰਾ। ਖੇਦ-ਸੋਗ, ਦੁੱਖ। ਛੇਦ-ਡਰ। ਛਯੰ-ਤਕਲੀਫ।

**ਅਰਥ** : ਜਿਸ ਦਾ (ਕਿਸੇ ਨਾਲ) ਪ੍ਰੇਮ ਨਹੀਂ ਹੈ, ਨਾ (ਉਸ ਦਾ)

ਰੂਪ ਰੇਖ ਤੇ ਚਿਹਰਾ ਹੈ। ਜਿਸ ਨੂੰ ਨਾ ਤਾਪ (ਚੜ੍ਹਦਾ) ਹੈ, ਨਾ ਸ੍ਰਾਪ (ਲਗਦਾ) ਹੈ, ਨਾ ਕੋਈ ਦੁੱਖ ਸੁੱਖ ਹੈ। ਜਿਸ ਨੂੰ (ਕੋਈ) ਬੀਮਾਰੀ ਚਿੰਤਾ ਨਹੀਂ, (ਜੋਗ) ਭੋਗ ਅਤੇ ਭੈ ਤੋਂ ਰਹਿਤ ਹੈ। ਜਿਸ ਨੂੰ ਕੋਈ ਤਕਲੀਫ਼ ਨਹੀਂ, ਨਾ ਉਸ ਦਾ ਭੇਦ (ਜਾਣਿਆ ਜਾ ਸਕਦਾ) ਹੈ। ਉਹ ਛੇਦ ਤੇ ਨਾਸ ਤੋਂ ਰਹਿਤ ਹੈ।੪।੧੪੪।

**ਜਿਹ ਜਾਤਿ ਨ ਪਾਤਿ ਨ ਮਾਤ ਪਿਤੰ ॥**
**ਜਿਹ ਰਚੀਅੰ, ਛੱਤ੍ਰੀ ਛਤ੍ਰ ਛਿਤੰ ॥**
**ਜਿਹ ਰਾਗ ਨ ਰੇਖ ਨ ਰੋਗ ਭਣੰ ॥**
**ਜਿਹ ਦ੍ਵੈਖ ਨ ਦਾਗ ਨ ਦੋਖ ਗਣੰ ॥੫॥੧੪੫॥**

**ਪਦ ਅਰਥ** : ਛਿਤੰ-ਧਰਤੀ ਉਤੇ। ਭਣੰ-ਆਖਿਆ ਜਾਂਦਾ ਹੈ। ਦ੍ਵੈਖ-ਸਾੜਾ। ਦੋਖ-ਦੋਸ਼।

**ਅਰਥ** : ਜਿਸ ਦੀ (ਕੋਈ) ਜ਼ਾਤ ਪਾਤ ਅਤੇ ਮਾਤਾ ਪਿਤਾ ਨਹੀਂ। ਜਿਸ ਨੇ ਪ੍ਰਿਥਵੀ ਤੇ ਛਤ੍ਰਧਾਰੀ ਛਤਰੀ ਬਣਾਏ ਹਨ। ਜਿਸ ਨੂੰ (ਕਿਸੇ ਨਾਲ) ਪ੍ਰੇਮ ਤੇ ਈਰਖਾ ਨਹੀਂ ਤੇ ਨਾ ਹੀ (ਉਸ ਨੂੰ) ਰੋਗ ਆਖਿਆ ਜਾਂਦਾ ਹੈ। ਜਿਸ ਨੂੰ ਦ੍ਵੈਖ ਸਾੜੇ ਦਾ ਦਾਗ਼ (ਨਿਸ਼ਾਨ) ਨਹੀਂ ਹੈ ਅਤੇ ਨਾ ਦੋਸ਼ਾਂ ਨੂੰ ਵੀਚਾਰਦਾ ਹੈ।੫।੧੪੫।

**ਜਿਹ ਅੰਡਹਿ ਤੇ ਬ੍ਰਹਮੰਡ ਰਚਿਓ ॥**
**ਦਸ ਚਾਰ ਕਰੀ ਨਵ ਖੰਡ ਸਚਿਓ ॥**
**ਰਜ ਤਾਮਸ, ਤੇਜ ਅਤੇਜ ਕੀਓ ॥**
**ਅਨਭਉ ਪਦ ਆਪ ਪ੍ਰਚੰਡ ਲੀਓ ॥੬॥੧੪੬॥**

**ਪਦ ਅਰਥ** : ਦਸ਼ਚਾਰ-ਚੌਦਾਂ ਲੋਕ (ਸਾਰੀ ਧਰਤੀ)। ਸਚਿਓ-ਸਾਜੇ ਹਨ। ਤੇਜ-ਦਿਨ। ਅਤੇਜ-ਰਾਤ (ਕਈ ਚੇਤਨ ਤੇ ਜੜ੍ਹ ਅਰਥ ਵੀ ਕਰਦੇ ਹਨ)।

**ਅਰਥ** : ਜਿਸ ਨੇ ਅੰਡੇ (ਗੋਲਾਕਾਰ) ਤੋਂ ਬ੍ਰਹਮੰਡ ਬਣਾਇਆ।

ਚੌਦਾਂ ਲੋਕ ਬਣਾ ਕੇ ਨੌਂ ਖੰਡ ਸਾਜੇ ਹਨ। ਰਾਜਸੀ ਤਾਮਸੀ (ਤੇਜ) ਦਿਨ ਅਤੇ ਰਾਤ ਬਣਾਏ ਹਨ, ਆਪਣੇ ਆਪ ਹੀ ਆਪਣਾ ਪ੍ਰਕਾਸ਼ ਸਰੂਪ ਬਣਾ ਲਿਆ ਹੈ।੬।੧੪੬।

**ਸ੍ਰਿਅ, ਸਿੰਧਰ ਬਿੰਧ ਨਗਿੰਦ ਨਗੰ ॥**
**ਸ੍ਰਿਅ, ਜੱਛ ਗੰਧਰਬ ਫਣਿੰਦ ਭੁਜੰ ॥**
**ਰਚ, ਦੇਵ ਅਦੇਵ ਅਭੇਵ ਨਰੰ ॥**
**ਨਰਪਾਲ ਨ੍ਰਿਪਾਲ ਕਰਾਲ ਤ੍ਰਿਗੰ ॥੭॥੧੪੭॥**

**ਪਦ ਅਰਥ** : ਸ੍ਰਿਅ-ਸਿਰਜੇ ਹਨ। ਸਿੰਧਰ-ਸਮੁੰਦਰ। ਬਿੰਧ-ਪਹਾੜ। ਨਗਿੰਦ-ਪਰਬਤਾਂ ਦਾ ਰਾਜ। ਨਗੰ-ਪੁਰਸ਼। ਫਣਿੰਦ-ਸ਼ੇਸ਼ਨਾਗ। ਭੁਜੰ-ਸੱਪ। ਕਰਾਲ-ਭਿਆਨਕ। ਤ੍ਰਿਗੰ-ਟੇਢੀਆਂ ਜੋਨਾਂ ਵਾਲੇ।

**ਅਰਥ** : (ਜਿਸ ਨੇ) ਸਮੁੰਦਰ, ਪਹਾੜ, ਸੁਮੇਰ ਅਤੇ ਪੁਰਸ਼ ਸਿਰਜੇ ਹਨ। (ਜਿਸ ਨੇ) ਜੱਛ ਗੰਧਰਬ, ਸ਼ੇਸ਼ਨਾਗ ਤੇ ਸਪ ਬਣਾਏ ਹਨ। ਜਿਸ ਨੇ ਦੇਵਤੇ, ਦੈਂਤ ਅਤੇ ਅਭੇਵ ਨਰੰ (ਭਾਵ ਬ੍ਰਹਮਾ ਵਿਸ਼ਨੂੰ) ਰਚੇ ਹਨ। (ਜੋ) ਟੇਢੀਆਂ ਜੋਨੀਆਂ ਵਾਲੇ ਭਿਆਨਕ ਜੀਆਂ ਨੂੰ ਪਾਲਦਾ ਹੈ ਅਤੇ (ਆਪ) ਪਾਲਣ ਤੋਂ ਰਹਿਤ ਹੈ।੭।

**ਕਈ, ਕੀਟ ਪਤੰਗ ਭੁਜੰਗ ਨਰੰ ॥**
**ਰਚਿ ਅੰਡਜ ਸੇਤਜ ਉੱਤਭੁਜੰ ॥**
**ਕੀਏ ਦੇਵ ਅਦੇਵ ਸਰਾਧ ਪਿਤੰ ॥**
**ਅਨਖੰਡ ਪ੍ਰਤਾਪ, ਪ੍ਰਚੰਡ ਗਤੰ ॥੮॥੧੪੮॥**

**ਪਦ ਅਰਥ** : ਪਿਤੰ-ਪਿਤਰ। ਗਤੰ-ਚਾਲ।

**ਅਰਥ** : (ਜਿਸ ਨੇ) ਕਈ (ਕਰੋੜਾਂ) ਕੀੜੇ ਪਤੰਗੇ, ਸੱਪ ਤੇ ਮਨੁੱਖ ਬਣਾਏ ਹਨ। (ਜਿਸ ਨੇ) ਚੋਹਾਂ ਖਾਣੀਆਂ ਵਾਲੇ ਜੀਵ ਰਚੇ ਹਨ। ਦੇਵਤੇ, ਦੈਤ, ਸਰਾਧ ਅਤੇ ਪਿਤਰ ਬਣਾਏ ਹਨ। (ਉਹ) ਪ੍ਰਤਾਪ ਖੰਡਣ ਤੋਂ ਰਹਿਤ ਹੈ, ਬੜੀ ਤੇਜ਼ ਚਾਲ ਵਾਲਾ ਹੈ।੮।੧੪੮।

**ਪ੍ਰਭੁ ਜਾਤਿ ਨ ਪਾਤਿ, ਨ ਜੋਤਿ ਜੁਤੰ ॥**

**ਜਿਹ ਤਾਤ ਨ ਮਾਤ, ਨ ਭ੍ਰਾਤ ਸੁਤੰ ॥**
**ਜਿਹ ਰੋਗ ਨ ਸੋਗ, ਨ ਭੋਗ ਭੁਅੰ ॥**
**ਜਿਹ ਜੰਪਹਿ ਕਿੰਨਰ ਜੱਛ ਜੁਅੰ ॥੯॥੧੪੯॥**

**ਪਦ ਅਰਥ** : ਜੁਤੰ-ਜੁੜਿਆ ਹੋਇਆ। ਸੁਤੰ-ਪੁੱਤਰ। ਭੁਅੰ-ਭੋਗਦਾ ਹੈ। ਜੁਅੰ-ਦੇਵਤਿਆਂ ਦੀ ਇਕ ਖਾਸ ਜਾਤ ਜੋ ਯਖਾਂ ਵਰਗੀ ਹੈ।

**ਅਰਥ** : (ਉਹ) ਪ੍ਰਭੂ ਦੀ ਜ਼ਾਤ ਪਾਤ (ਕੋਈ) ਨਹੀਂ ਅਤੇ ਨਾ ਹੀ ਜੋਤਿ ਵਿੱਚ ਜੁੜਿਆ ਹੈ। ਜਿਸ ਦਾ ਕੋਈ ਪਿਤਾ ਮਾਤਾ ਨਹੀਂ (ਅਤੇ) ਨਾ ਹੀ ਭਾਈ ਤੇ ਪੁੱਤਰ ਹੈ। ਜਿਸ ਨੂੰ (ਕੋਈ) ਰੋਗ ਚਿੰਤਾ ਨਹੀਂ ਅਤੇ ਨਾ ਹੀ ਪ੍ਰਿਥਵੀ ਦੇ ਭੋਗ (ਭੋਗਦਾ) ਹੈ। ਜਿਸ ਨੂੰ ਕਿੰਨਰ ਤੇ ਜੱਛ ਆਦਿ ਜਪਦੇ ਹਨ।੯।੧੪੯।

**ਨਰ ਨਾਰਿ ਨਿਪੁੰਸਕ ਜਾਹਿ ਕੀਏ ॥**
**ਗਣ ਕਿੰਨਰ ਜੱਛ ਭੁਜੰਗ ਦੀਏ ॥**
**ਗਜ ਬਾਜ ਰਥਾਦਿਕ ਪਾਂਤ ਗਨੰ ॥**
**ਭਵਿ ਭੂਤ ਭਵਿੱਖ ਭਵਾਨ ਤੁਅੰ ॥੧੦॥੧੫੦॥**

**ਪਦ ਅਰਥ** : ਨਿਪੁੰਸਕ-ਹੀਜੜੇ। ਗਜ-ਹਾਥੀ। ਬਾਜ-ਘੋੜੇ। ਪਾਂਤ-ਪੰਗਤ, ਸ਼ੇਰਣੀ। ਤੁਅੰ-ਤੂੰ।

**ਅਰਥ** : ਜਿਸ ਨੇ ਪੁਰਸ਼ ਇਸਤਰੀਆਂ ਅਤੇ ਹੀਜੜੇ ਪੈਦਾ ਕੀਤੇ ਹਨ। (ਜਿਸ ਨੇ) ਗਣ (ਸਾਰੇ) ਕਿੰਨਰ, ਜੱਛ ਤੇ ਸੱਪ ਬਣਾ ਦਿੱਤੇ ਹਨ। ਜਿਸ ਨੇ ਹਾਥੀ, ਘੋੜੇ, ਰੱਥ ਆਦਿਕ ਪੰਗਤੀਆਂ (ਨਸਲਾਂ ਭਾਵ ਬੇਅੰਤ ਜੀਵ) ਬਣਾਏ ਹਨ। (ਹੇ ਪ੍ਰਭੂ ! ਉਹ) ਤੂੰ ਹੀ ਹੈਂ (ਜਿਸ ਨੇ) ਸੰਸਾਰ ਵਿੱਚ ਤਿੰਨ ਕਾਲ (ਭੂਤ, ਭਵਿਖਤ, ਵਰਤਮਾਨ) ਬਣਾਏ ਹਨ।੧੦।੧੫੦।

**ਜਿਹ ਅੰਡਜ ਸੇਤਜ ਜੇਰ ਰਜੰ ॥**
**ਰਚਿ ਭੂਮਿ ਅਕਾਸ ਪਤਾਲ ਜਲੰ ॥**
**ਰਚਿ ਪਾਵਕ ਪਉਨ ਪ੍ਰਚੰਡ ਬਲੀ ॥**
**ਬਨਿ ਜਾਸੁ ਕੀਓ ਫਲ ਫੂਲ ਕਲੀ॥੧੧॥੧੫੧॥**

**ਪਦ ਅਰਥ** : ਰਜੰ-ਰਚਿਆ ਹੈ। ਜਾਸੁ-ਜਿਸ ਨੇ।

**ਅਰਥ** : ਜਿਸ ਨੇ ਚੌਹਾਂ ਖਾਣੀਆਂ ਦੇ ਜੀਆਂ ਨੂੰ ਰਚਿਆ ਹੈ। ਧਰਤੀ, ਆਕਾਸ, ਪਾਤਾਲ ਅਤੇ ਪਾਣੀ ਨੂੰ ਰਚਿਆ ਹੈ। (ਜਿਸ ਨੇ) ਵੱਡੇ ਤੇਜ ਵਾਲੀ ਅੱਗ ਤੇ ਬਲਵਾਨ ਹਵਾ ਨੂੰ ਰਚਿਆ ਹੈ। ਜਿਸ ਨੇ ਜੰਗਲ ਵਿੱਚ ਫਲ, ਫੁੱਲ ਤੇ ਕਲੀਆਂ ਨੂੰ ਬਣਾਇਆ ਹੈ।੧੧।

**ਭੂਅ ਮੇਰ ਅਕਾਸ ਨਿਵਾਸ ਛਿਤੰ ॥**
**ਰਚਿ ਰੋਜ ਇਕਾਦਸ ਚੰਦ੍ਰ ਬ੍ਰਤੰ ॥**
**ਦੁਤਿ ਚੰਦ ਦਿਨੀਸਰ ਦੀਪ ਦਈ ॥**
**ਜਿਹ ਪਾਵਕ ਪੌਨ ਪ੍ਰਚੰਡ ਮਈ ॥੧੨॥੧੫੨॥**

**ਪਦ ਅਰਥ** : ਭੂਅ-ਧਰਤੀ। ਰੋਜ-ਰੋਜ਼ੇ। ਇਕਾਦਸ-ਇਕਾਦਸੀ। ਚੰਦ੍ਰ-ਚੰਦ੍ਰਾਇਣ ਦੇ ਵਰਤ। ਦੁਤਿ-ਪ੍ਰਕਾਸ਼। ਦਿਨੀਸਰਿ-ਸੂਰਜ। ਦੀਪ-ਰੋਸ਼ਨੀ। ਮਈ-ਭਈ, ਰਚਿਆ।

**ਅਰਥ** : ਜਿਸਨੇ ਧਰਤੀ, ਸੁਮੇਰ ਪਰਬਤ (ਬਣਾਏ) ਧਰਤੀ ਨੂੰ ਨਿਵਾਸ ਦੀ ਥਾਂ ਬਣਾਇਆ ਹੈ। ਰੋਜ਼ੇ, ਇਕਾਦਸ਼ੀ, ਚੰਦ੍ਰਾਇਣ ਵਰਤ ਆਦਿਕ ਬਣਾਏ ਹਨ। ਚੰਦਰਮਾ ਨੂੰ ਪ੍ਰਕਾਸ਼ ਅਤੇ ਸੂਰਜ ਨੂੰ ਰੌਸ਼ਨੀ ਦਿੱਤੀ ਹੈ। ਜਿਸ ਨੇ ਵੱਡੇ ਤੇਜ ਵਾਲੀ ਅਗਨੀ ਤੇ ਹਵਾ ਨੂੰ ਰਚਿਆ ਹੈ।੧੨।੧੫੨।

**ਜਿਹ ਖੰਡ ਅਖੰਡ ਪ੍ਰਚੰਡ ਕੀਏ ॥**
**ਜਿਹ ਛਤ੍ਰਿ ਉਪਾਇ ਛਿਪਾਇ ਦੀਏ ॥**
**ਜਿਹ ਲੋਕ ਚਤੁਰਦਸ ਚਾਰ ਰਚੇ ॥**
**ਨਰ ਗੰਧ੍ਰਬ ਦੇਵ ਅਦੇਵ ਸਚੇ ॥੧੩॥੧੫੩॥**

**ਪਦ ਅਰਥ** : ਛਤ੍ਰਿ-ਤਾਰੇ। ਸਚੇ-ਸਾਜੇ ।

**ਅਰਥ** : (ਜਿਸਨੇ ਸਮੂਹ) ਖੰਡਾਂ ਵਿੱਚ ਅਖੰਡ (ਚੰਨ ਤੇ ਸੂਰਜ) ਪ੍ਰਕਾਸ਼ਮਾਨ ਕੀਤੇ ਹਨ। ਜਿਸਨੇ ਤਾਰੇ ਪੈਦਾ ਕਰਕੇ (ਸੂਰਜ ਦੇ ਤੇਜ ਵਿੱਚ) ਲੁਕਾ ਦਿੱਤੇ ਹਨ। ਜਿਸ ਨੇ ਅਤਿ ਸੁੰਦਰ ਚੋਦਾਂ ਲੋਕ ਪੈਦਾ ਕੀਤੇ ਹਨ।

(ਜਿਸਨੇ) ਸਾਰੇ ਗੰਧ੍ਰਬ, ਦੇਵਤੇ ਤੇ ਦੈਂਤ ਸਾਜੇ ਹਨ।੧੩।੧੫੩।

**ਅਨਧੂਤ ਅਭੂਤ ਅਛੂਤ ਮਤੰ ॥**
**ਅਨਗਾਧਿ ਅਬਯਾਧਿ ਅਨਾਦਿ ਗਤੰ ॥**
**ਅਨਖੇਦ ਅਭੇਦ ਅਛੇਦ ਨਰੰ ॥**
**ਜਿਹ ਚਾਰੁ ਚਤੁਰਦਿਸ ਚਕ੍ਰ ਫਿਰੰ ॥੧੪॥੧੫੪॥**

**ਪਦ ਅਰਥ** : ਅਨਧੂਤ-ਸ਼ੁੱਧ ਹੈ। ਅਭੂਤ-ਤੱਤਾਂ ਤੋਂ ਰਹਿਤ। ਅਛੂਤ-ਛੋਹਣ ਤੋਂ ਰਹਿਤ। ਮਤੰ-ਮਤ ਵਾਲਾ। ਅਨਗਾਧਿ-ਬਹੁਤ ਡੂੰਘਾ। ਅਬਯਾਧਿ-ਦੁੱਖਾਂ ਤੋਂ ਰਹਿਤ। ਅਨਾਦਿ-ਮੁੱਢ ਤੋਂ ਬਿਨਾ। ਗਤੰ-ਗਤੀ (ਮੁਕਤੀ) ਕਰਨ ਵਾਲਾ।

**ਅਰਥ** : (ਉਹ) ਸ਼ੁੱਧ ਹੈ, ਤੱਤਾਂ ਤੋਂ ਰਹਿਤ ਹੈ, ਸਪਰਸ਼ ਤੋਂ ਰਹਿਤ ਮਤ ਵਾਲਾ ਹੈ। ਬਹੁਤ ਡੂੰਘਾ ਹੈ, ਦੁੱਖਾਂ ਤੋਂ ਰਹਿਤ, ਮੁੱਢ ਤੋਂ ਬਿਨਾ, ਗਤੀ ਕਰਨ ਵਾਲਾ ਹੈ। ਕਸ਼ਟ ਤੋਂ ਰਹਿਤ ਹੈ, ਭੇਦ ਤੋਂ ਰਹਿਤ ਅਤੇ ਛੇਦ ਤੋਂ ਬਿਨਾ, ਨਰ ਰੂਪ ਹੈ। (ਜਿਸ ਦਾ) ਸੁੰਦਰ ਚੱਕਰ ਚੌਦਾਂ ਲੋਕਾਂ ਵਿੱਚ ਫਿਰਦਾ ਹੈ।੧੪।੧੫੪।

**ਜਿਹ ਰਾਗ ਨ ਰੰਗ, ਨ ਰੇਖ ਰੁਗੰ ॥**
**ਜਿਹ ਸੋਕ ਨ ਭੋਗ, ਨ ਜੋਗ ਜੁਗੰ ॥**
**ਭੂਅ ਭੰਜਨ ਗੰਜਨ ਆਦਿ ਸਿਰੰ ॥**
**ਜਿਹ ਬੰਦਤ, ਦੇਵ ਅਦੇਵ ਨਰੰ ॥੧੫॥੧੫੫॥**

**ਪਦ ਅਰਥ** : ਰੁਗੰ-ਰੋਗ। ਜੁਗੰ-ਜੁੜਿਆ ਹੋਇਆ। ਭੂਅ-ਪ੍ਰਿਥਵੀ। ਸਿਰੰ-ਸਿਰਜਣ ਵਾਲਾ। ਬੰਦਤ-ਨਮਸਕਾਰ।

**ਅਰਥ** : ਜਿਸ ਦਾ (ਕੋਈ) ਰਾਗ ਰੰਗ ਨਹੀਂ, ਨਾ ਰੋਗ ਦਾ ਕੋਈ ਨਿਸ਼ਾਨ ਹੈ। ਜਿਸ ਨੂੰ ਕੋਈ ਚਿੰਤਾ ਅਤੇ ਭੋਗ ਨਹੀਂ ਅਤੇ ਨਾ ਜੋਗ ਨਾਲ ਜੁੜਿਆ ਹੋਇਆ ਹੈ। ਧਰਤੀ ਨੂੰ ਭੰਨਣ ਵਾਲਾ, ਨਾਸ ਕਰਨ ਵਾਲਾ ਆਦਿ ਸ੍ਰਿਸਟਾ ਹੈ (ਸ੍ਰਿਸ਼ਟੀ ਰਚਨ ਵਾਲਾ ਹੈ)। ਜਿਸ ਨੂੰ ਦੇਵਤੇ, ਦੈਂਤ ਅਤੇ ਮਨੁੱਖ ਨਮਸਕਾਰ ਕਰਦੇ ਹਨ।੧੫।੧੫੫।

**ਗਣ ਕਿੰਨਰ ਜੱਛ ਭੁਜੰਗ ਰਚੇ ॥**
**ਮਣਿ ਮਾਣਿਕ ਮੋਤੀ ਲਾਲ ਸੁਚੇ ॥**
**ਅਨਭੰਜ ਪ੍ਰਭਾ ਅਨਗੰਜ ਬ੍ਰਿਤੰ ॥**
**ਜਿਹ ਪਾਰ ਨ ਪਾਵਤ ਪੂਰ ਮਤੰ ॥੧੬॥੧੫੬॥**

**ਪਦ ਅਰਥ** : ਗਣ-ਸਮੂਹ। ਅਨਭੰਜ-ਨਾ ਟੁੱਟਣ ਵਾਲਾ। ਬ੍ਰਿਤੰ-ਬ੍ਰਿਤੀ।

**ਅਰਥ** : (ਜਿਸ ਨੇ) ਗਣ, ਕਿੰਨਰ, ਜੱਛ ਤੇ ਸੱਪ ਬਣਾਏ ਹਨ। ਮਣੀਆਂ, ਮੋਤੀ ਸੁੱਚੇ ਲਾਲ ਬਣਾਏ ਹਨ। (ਉਹ) ਅਤੁੱਟ ਪ੍ਰਭਤਾ ਵਾਲਾ ਹੈ ਅਤੇ ਅਖੰਡ ਬ੍ਰਿਤੀ ਵਾਲਾ ਹੈ। ਜਿਸ ਦਾ ਪੂਰਨ ਮਤ ਵਾਲੇ (ਭਾਵ ਬੁਧੀਵਾਨ) ਵੀ ਅੰਤ ਨਹੀਂ ਪਾ ਸਕਦੇ।੧੬।੧੫੬।

**ਅਨਖੰਡ ਸਰੂਪ ਅਡੰਡ ਪ੍ਰਭਾ ॥**
**ਜੈ ਜੰਪਤ ਬੇਦ ਪੁਰਾਨ ਸਭਾ ॥**
**ਜਿਹ ਬੇਦ ਕਤੇਬ ਅਨੰਤ ਕਹੈਂ ॥**
**ਜਿਹ ਭੂਤ ਅਭੂਤ ਨ ਭੇਦ ਲਹੈਂ ॥੧੭॥੧੫੭॥**

**ਪਦ ਅਰਥ** : ਪ੍ਰਭਾ-ਸ਼ੋਭਾ।

**ਅਰਥ** : (ਉਹ) ਖੰਡਣ ਤੋਂ ਰਹਿਤ ਸਰੂਪ ਵਾਲਾ ਅਤੇ ਉਸ ਦੀ ਪ੍ਰਭੁਤਾ ਡੰਡ ਤੋਂ ਰਹਿਤ ਹੈ। ਜਿਸ ਨੂੰ ਸਾਰੇ ਵੇਦ ਪੁਰਾਨ ਜੈ ਜੈ ਜਪਦੇ, ਵੇਦਾਂ ਕਤੇਬਾਂ ਵਾਲੇ ਬੇਅੰਤ ਕਹਿੰਦੇ ਹਨ। ਜਿਸ ਦਾ ਭੇਦ ਤਤਾਂ ਵਾਲੇ ਸਰੀਰ ਅਤੇ ਤਤਾਂ ਤੋਂ ਰਹਿਤ ਸਰੀਰ ਨਹੀਂ ਲੈ ਸਕਦੇ।੧੭।੧੫੭।

**ਜਿਹ ਬੇਦ ਪੁਰਾਨ ਕਤੇਬ ਜਪੈਂ ॥**
**ਸੁਤ ਸਿੰਧ ਅਧੋਮੁਖ ਤਾਪ ਤਪੈ ॥**
**ਕਈ ਕਲਪਨ ਲੌ ਤਪ ਤਾਪ ਕਰੈਂ ॥**
**ਨਹੀ ਨੈਕੁ ਕ੍ਰਿਪਾਨਿਧਿ ਪਾਨ ਪਰੈਂ ॥੧੮॥੧੫੮॥**

**ਪਦ ਅਰਥ** : ਸਿੰਧ-ਚੰਦਰਮਾ। ਅਧੋਮੁਖ-ਨੀਵਾਂ ਮੂੰਹ।

**ਅਰਥ** : ਜਿਸ ਨੂੰ ਵੇਦ, ਪੁਰਾਣ ਤੇ ਕਤੇਬਾਂ ਜਪਦੀਆਂ ਹਨ ਜਿਸ ਨੂੰ (ਪਾਉਣ ਲਈ) ਚੰਦਰਮਾ ਨੀਵਾਂ ਮੁਖ ਕਰਕੇ ਤਪਸਿਆ ਕਰਦਾ ਹੈ ਕਈ ਕਲਪਾਂ ਤੋਂ ਹੁਣ ਤਕ ਤਪ ਦੀ ਤਪਸਿਆ ਕਰ ਰਿਹਾ ਹੈ, ਥੋੜ੍ਹੇ ਜਿਹੇ ਵੀ ਕ੍ਰਿਪਾਨਿਧ ਉਸ ਦੇ ਹੱਥ ਨਹੀਂ ਲਗਦੇ (ਭਾਵ ਦਰਸ਼ਨ ਨਹੀਂ ਹੁੰਦੇ) ।੧੮ ।੧੫੮ ।

**ਜਿਹ ਫੋਕਟ ਧਰਮ ਸਭੈ ਤਜਿ ਹੈਂ ॥**
**ਇਕ ਚਿੱਤ, ਕ੍ਰਿਪਾ ਨਿਧ ਕੋ ਭਜਿ* ਹੈਂ ॥**
**ਤੇਊ ਯਾ ਭਵਸਾਗਰ ਕੋ ਤਰ ਹੈਂ ॥**
**ਭਵਿ ਭੂਲਿ ਨ ਦੇਹ ਪੁਨਰ ਧਰ ਹੈਂ ॥੧੯॥੧੫੯॥**

**ਪਦ ਅਰਥ** : ਭਵਿ-ਸੰਸਾਰ। ਪੁਨਰ-ਫਿਰ।

***ਪਾਠਾਂਤਰ** : 'ਜਪ' ਪਾਠ ਵੀ ਪ੍ਰਚਲਤ ਹੈ, ਪਰ 'ਤਜਿ' ਨਾਲ 'ਭਜਿ' ਪਦ ਢੁਕਦਾ ਹੈ।

**ਅਰਥ** : ਜਿਹੜੇ ਪੁਰਸ਼ ਸਾਰੇ ਨਿਕੰਮੇ ਧਰਮਾਂ ਨੂੰ ਛੱਡ ਦਿੰਦੇ ਹਨ। ਇਕ ਬ੍ਰਿਤੀ ਨਾਲ ਕਿਰਪਾ ਦੇ ਖਜ਼ਾਨੇ ਨੂੰ ਜਪਦੇ ਹਨ। ਉਹੋ (ਪੁਰਸ਼) ਹੀ ਇਸ ਸੰਸਾਰ ਸਮੁੰਦਰ ਤੋਂ ਤਰਦੇ ਹਨ। (ਉਹ) ਮੁੜ ਕੇ ਸੰਸਾਰ ਵਿੱਚ ਦੇਹ ਨਹੀਂ ਧਰਦੇ ਹਨ ।੧੯ ।੧੫੯ ।

**ਇਕ ਨਾਮ ਬਿਨਾ, ਨਹੀ ਕੋਟਿ ਬ੍ਰਤੀ* ॥**
**ਇਮ ਬੇਦ ਉਚਾਰਤ ਸਾਰਸੁਤੀ ॥**
**ਜੋਊ ਵਾ ਰਸ ਕੇ ਚਸ ਕੇ ਰਸ ਹੈਂ ॥**
**ਤੇਊ ਭੂਲ ਨਾ ਕਾਲ ਫਧਾ ਫਸਿ ਹੈ ॥੨੦॥੧੬੦॥**

***ਪਾਠਾਂਤਰ** : ਪੁਰਾਤਨ ਸਰੂਪਾਂ ਵਿੱਚ 'ਬ੍ਰਿਤੀ' ਪਾਠ ਵੀ ਅੰਕਿਤ ਹੈ।

**ਪਦ ਅਰਥ:** ਬ੍ਰਤੀ-ਵਰਤ ਰਖਣ ਨਾਲ। ਇਮ-ਇਉਂ। ਸਾਰਸੁਤੀ-ਸੁਰਤੀਆਂ। ਚਸ-ਸੁਆਦ। ਫਧਾ-ਫਾਹੀ ਵਿੱਚ।

**ਅਰਥ** : ਇਕ ਨਾਮ ਤੋਂ ਬਿਨਾ ਕਰੋੜਾਂ ਵਰਤਾਂ ਦੁਆਰਾ ਛੁਟਕਾਰਾ ਨਹੀਂ ਹੋਣਾ। ਇਉਂ ਹੀ ਵੇਦ ਅਤੇ ਸੁਰਤੀਆਂ ਉਚਾਰਨ ਕਰਦੀਆਂ ਹਨ।

ਜਿਹੜੇ (ਪੁਰਸ਼) ਉਸ ਨਾਮ ਰਸ ਦੇ ਸੁਆਦ ਵਿੱਚ ਰਸੇ ਹੋਏ ਹਨ। ਉਹ (ਪੁਰਸ਼) ਭੁਲ ਕੇ ਵੀ ਕਾਲ ਦੀ ਫਾਹੀ ਵਿੱਚ ਨਹੀਂ ਫਸਦੇ ਹਨ।੨੦।੧੬੦।

## ਤ੍ਵਪ੍ਰਸਾਦਿ ॥ ਨਰਾਜ ਛੰਦ ॥

**ਅਗੰਜ ਆਦਿ ਦੇਵ ਹੈ, ਅਭੰਜ ਭੰਜ ਜਾਨੀਐ ॥**
**ਅਭੂਤ ਭੂਤ ਹੈ ਸਦਾ, ਅਗੰਜ ਗੰਜ ਮਾਨੀਐ ॥**
**ਅਦੇਵ ਦੇਵ ਹੈ ਸਦਾ, ਅਭੇਵ ਭੇਵ ਨਾਥ ਹੈ ॥**
**ਸਮੱਸਤ ਸਿੱਧਿ ਬ੍ਰਿਧਿਦਾ, ਸਦੀਵ ਸਰਬ ਸਾਥ ਹੈ ॥੧॥੧੬੧॥**

**ਪਦ ਅਰਥ** : ਅਗੰਜ-ਟੁੱਟਣ ਤੋਂ ਰਹਿਤ। ਅਭੰਜ-ਨਾ ਭਜਣ ਵਾਲਾ। ਨਾਥ-ਮਾਲਕ। ਸਮੱਸਤ-ਸਾਰੀਆਂ। ਬ੍ਰਿਧਿਦਾ-ਬ੍ਰਿਧੀ ਦਾ ਦਾਤਾ।

**ਅਰਥ** : ਮੁੱਢ ਤੋਂ ਨਾ ਟੁੱਟਣ ਵਾਲਾ ਸੁਤੇ ਪ੍ਰਕਾਸ਼ ਹੈ, ਨਾ ਭਜਣ ਵਾਲਿਆਂ ਨੂੰ ਭੰਨਣ ਵਾਲਾ ਜਾਣਿਆ ਜਾਂਦਾ ਹੈ। (ਉਹ) ਸਦਾ ਤੱਤਾਂ ਤੋਂ ਰਹਿਤ ਅਤੇ ਸਥੂਲ ਰੂਪ ਹੈ, ਨਾ ਟੁੱਟਣ ਵਾਲਿਆਂ ਨੂੰ ਤੋੜਨ ਵਾਲਾ ਮੰਨਿਆ ਜਾਂਦਾ ਹੈ। ਉਹ ਸਦਾ ਦੈਂਤ ਅਤੇ ਦੇਵਤਾ ਰੂਪ ਹੈ, ਗੁਪਤ ਪ੍ਰਗਟ ਦਾ ਮਾਲਕ ਹੈ। ਸਾਰੀਆਂ ਸਿਧੀਆਂ ਤੇ ਨਿਧੀਆਂ ਦਾ ਦਾਤਾ ਹੈ, ਹਮੇਸ਼ਾਂ ਸਭ ਦੇ ਨਾਲ ਹੈ।੧।੧੬੧।

**ਅਨਾਥ ਨਾਥ ਨਾਥ ਹੈ, ਅਭੰਜ ਭੰਜ ਹੈ ਸਦਾ ॥**
**ਅਗੰਜ ਗੰਜ ਗੰਜ ਹੈ, ਸਦੀਵ ਸਿੱਧ ਬ੍ਰਿਧਿ ਦਾ ॥**
**ਅਨੂਪ ਰੂਪ ਸਰੂਪ ਹੈ, ਅਛਿੱਜ ਤੇਜ ਮਾਨੀਐ ॥**
**ਸਦੀਵ ਸਿੱਧਿ ਬੁੱਧਿਦਾ, ਪ੍ਰਤਾਪ ਪੱਤ੍ਰ ਜਾਨੀਐ ॥੨॥੧੬੨॥**

**ਪਦ ਅਰਥ** :ਅਛਿੱਜ-ਨਾ ਛਿਜਣ ਵਾਲਾ। ਬੁੱਧਿਦਾ-ਬੁਧੀ ਦਾਤਾ। ਪੱਤ੍ਰ-ਪਾਤਰ।

**ਅਰਥ** : ਅਨਾਥਾਂ ਦਾ ਨਾਥ ਅਤੇ ਨਾਥਾਂ ਦਾ ਸੁਆਮੀ ਹੈ। ਨਾਹ ਭਜਣ ਵਾਲਿਆਂ ਨੂੰ ਹਮੇਸ਼ਾਂ ਭੰਨਣ ਵਾਲਾ ਹੈ। ਖਜ਼ਾਨੇ ਤੋਂ ਹੀਣਿਆਂ ਨੂੰ

ਖਜ਼ਾਨੇ ਬਖਸ਼ਣ ਵਾਲਾ ਹੈ, ਸਦਾ ਸਿਧੀ ਤੇ ਬ੍ਰਿਧੀ ਦਾ ਦਾਤਾ ਹੈ। ਉਪਮਾ ਤੋਂ ਰਹਿਤ ਰੂਪ ਵਾਲਾ ਸਰੂਪ ਹੈ, (ਉਸ ਦਾ) ਨਾ ਛਿਜਣ ਵਾਲਾ ਪ੍ਰਤਾਪ ਮੰਨਿਆ ਜਾਂਦਾ ਹੈ। ਸਦਾ ਹੀ ਸਿਧੀ ਤੇ ਬੁੱਧੀ ਦੇਂਦਾ ਹੈ, ਅਤੇ ਪ੍ਰਤਾਪ ਦਾ ਪਾਤਰ (ਸਥਾਨ) ਜਾਣਿਆ ਜਾਂਦਾ ਹੈ।੨।੧੬੨।

**ਨ ਰਾਗ ਰੰਗ ਰੂਪ ਹੈ, ਨ ਰੋਗ ਰਾਗ ਰੇਖ ਹੈ ॥**
**ਅਦੋਖ ਅਦਾਗ ਅਦੱਗ ਹੈ, ਅਭੂਤ ਅਭ੍ਰਮ ਅਭੇਖ ਹੈ ॥**
**ਨ ਤਾਤ ਮਾਤ ਜਾਤਿ ਹੈ, ਨਾ ਪਾਤਿ ਚਿਹਨ ਬਰਨ ਹੈ ॥**
**ਅਦੇਖ ਅਸੇਖ ਅਭੇਖ ਹੈ, ਸਦੀਵ ਬਿੱਸੁ ਭਰਨ ਹੈ॥੩॥੧੬੩॥**

**ਪਦ ਅਰਥ** :ਰੇਖ-ਨਿਸ਼ਾਨ। ਅਦਾਗ-ਦਾਗ਼, ਕਲੰਕ ਤੋਂ ਰਹਿਤ। ਅਦੱਗ-ਸੜਨ ਤੋਂ ਰਹਿਤ। ਅਦੇਖ-ਦਿੱਸਣ ਤੋਂ ਰਹਿਤ। ਅਸੇਖ-ਅਪਾਰ। ਬਿੱਸੁ ਭਰਨ-ਵਿਸ਼ਵ, ਸੰਸਾਰ ਨੂੰ ਪਾਲਣ ਪੋਸਣ ਵਾਲਾ ਹੈ।

**ਅਰਥ** : (ਉਸ ਦਾ) ਰਾਗ, ਰੰਗ ਅਤੇ ਰੂਪ ਨਹੀਂ ਅਤੇ ਨਾ ਹੀ ਕੋਈ ਰਾਗ ਦਵੈਖ ਦਾ ਨਿਸ਼ਾਨ ਹੈ। ਦੋਖ ਤੇ ਦਾਗ਼ ਤੋਂ ਬਿਨਾ ਹੈ, ਸੜਨ ਤੋਂ ਰਹਿਤ ਹੈ ਤੱਤਾਂ ਤੋਂ ਬਿਨਾਂ, ਭਰਮ ਤੋਂ ਬਿਨਾ ਅਤੇ ਭੇਖ ਤੋਂ ਰਹਿਤ ਹੈ। ਨਾ (ਉਸ ਦਾ) ਪਿਤਾ ਮਾਤਾ ਹੈ, ਨਾ ਜਾਤ ਪਾਤ ਹੈ ਅਤੇ ਨਾ ਹੀ ਵਰਨ ਦਾ ਚਿੰਨ੍ਹ ਹੈ। ਦਿਸਣ ਤੋਂ ਰਹਿਤ, ਅਪਾਰ ਅਤੇ ਭੇਖ ਤੋਂ ਰਹਿਤ ਹੈ, ਸਦਾ ਜਗਤ ਨੂੰ ਪਾਲਣ ਪੋਸਣ ਵਾਲਾ ਹੈ।੩।੧੬੩।

**ਬਿਸ੍ੰਭਰ ਬਿਸ੍ਵਨਾਥ ਹੈ, ਬਿਸੇਖ ਬਿਸ੍ਵ ਭਰਨ ਹੈ ॥**
**ਜ਼ਿਮੀ ਜ਼ਮਾਨ ਕੇ ਬਿਖੈ, ਸਦੀਵ ਕਰਮ ਭਰਮ ਹੈ ॥**
**ਅਦ੍ਵੈਖ ਹੈ ਅਭੇਖ ਹੈ, ਅਲੇਖ ਨਾਥ ਜਾਨੀਐ ॥**
**ਸਦੀਵ ਸਰਬ ਠਉਰ ਮੈ, ਬਿਸੇਖ ਆਨ ਮਾਨੀਐ॥੪॥੧੬੪॥**

**ਪਦ ਅਰਥ** : ਬਿਸ੍ੰਭਰ-ਸੰਸਾਰ। ਬਿਸੇਖ-ਵਿਸ਼ੇਸ਼ ਕਰਕੇ।

**ਅਰਥ** : ਸੰਸਾਰ ਪੈਦਾ ਕਰਕੇ ਉਸ ਦਾ ਸੁਆਮੀ ਹੈ, ਵਿਸ਼ੇਸ਼ ਕਰਕੇ ਸੰਸਾਰ ਦੀ ਪਾਲਣ ਪੋਸਣ ਕਰਨ ਵਾਲਾ ਹੈ। ਧਰਤੀ ਤੇ ਆਸਮਾਨ ਵਿੱਚ ਸਦਾ ਹੀ ਕਰਮਾਂ ਨੂੰ ਭਰਦਾ ਹੈ (ਭਾਵ ਫਲ ਪ੍ਰਦਾਤਾ ਹੈ)। ਦ੍ਵੈਖ ਤੋਂ ਬਿਨਾ ਹੈ, ਭੇਖ ਤੋਂ ਰਹਿਤ ਹੈ ਅਤੇ ਲੇਖ ਤੋਂ ਬਿਨਾ ਸੁਆਮੀ ਜਾਣਿਆ

ਜਾਂਦਾ ਹੈ। ਸਦਾ ਸਭ ਯੁੱਗਾਂ ਵਿੱਚ (ਉਸਦੀ) ਵਿਸ਼ੇਸ਼ ਕਰਕੇ ਆਨ-ਸ਼ਾਨ ਮੰਨੀ ਜਾਂਦੀ ਹੈ।੪।੧੯੪।

**ਨ ਜੰਤ੍ਰ ਮੈ ਨ ਤੰਤ੍ਰ ਮੈ, ਨ ਮੰਤ੍ਰ ਬਸਿ ਆਵਈ ॥**
**ਪੁਰਾਨ ਔ ਕੁਰਾਨ, ਨੇਤਿ ਨੇਤਿ ਕੈ ਬਤਾਵਈ ॥**
**ਨ ਕਰਮ ਮੈ ਨ ਧਰਮ ਮੈ, ਨ ਭਰਮ ਮੈ ਬਤਾਈਐ ॥**
**ਅਗੰਜ ਆਦਿ ਦੇਵ ਹੈ, ਕਹੋ ਸੁ ਕੈਸਿ ਪਾਈਐ॥੫॥੧੯੫॥**

**ਪਦ ਅਰਥ** : ਭਰਮ-ਭੇਦ। ਕੈਸਿ-ਕਿਸ ਤਰ੍ਹਾਂ, ਕਿਵੇਂ?।

**ਅਰਥ** : (ਉਹ) ਨਾ ਜੰਤਰਾਂ ਨਾਲ ਨਾ ਤੰਤਰਾਂ ਨਾਲ ਨਾ ਮੰਤਰਾਂ ਨਾਲ ਵਸ ਵਿੱਚ ਆਉਂਦਾ ਹੈ। ਪੁਰਾਨ ਅਤੇ ਕੁਰਾਨ ਬੇਅੰਤ ਬੇਅੰਤ ਕਰਕੇ ਹੀ ਦਸਦੇ ਹਨ। ਉਹ ਨਾ ਕਰਮ ਵਿੱਚ ਹੈ ਨਾ ਧਰਮ ਵਿੱਚ ਹੈ, ਨਾ ਭੇਦ ਨਾਲ ਦਸਿਆ ਜਾ ਸਕਦਾ ਹੈ। ਉਹ ਨਾਸ਼ ਤੋਂ ਰਹਿਤ ਆਦਿ (ਪ੍ਰਕਾਸ਼ ਰੂਪ) ਦੇਵ ਹੈ, ਦਸੋ (ਉਸ ਦੀ) ਕਿਸ ਤਰ੍ਹਾਂ ਪ੍ਰਾਪਤੀ ਹੋ ਸਕਦੀ ਹੈ? ।੫।੧੯੫।

**ਜਿਮੀ ਜਮਾਨ ਕੇ ਬਿਖੈ, ਸਮਸਤ ਏਕ ਜੋਤਿ ਹੈ ॥**
**ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ ॥**
**ਨ ਹਾਨ ਹੈ ਨ ਬਾਨ ਹੈ, ਸਮਾਨ ਰੂਪ ਜਾਨੀਐ ॥**
**ਮਕੀਨ ਅਉ ਮਕਾਨਿ ਅਪ੍ਰਮਾਨ ਤੇਜ ਮਾਨੀਐ ॥੬॥੧੯੬॥**

**ਪਦ ਅਰਥ** : ਸਮਸਤ-ਸਭ ਵਿੱਚ। ਬਾਢ-ਵੱਧ। ਹਾਨ-ਹਾਨੀ। ਬਾਨ-ਵਾਦੀ। ਮਕੀਨ-ਮਕਾਨ ਵਾਲਾ। ਅਪ੍ਰਮਾਨ-ਅੰਦਾਜ਼ੇ ਤੋਂ ਬਾਹਰ, ਬੇਮਿਸਾਲ।

**ਅਰਥ** : ਜ਼ਮੀਨ ਅਤੇ ਅਸਮਾਨ ਦੇ ਵਿੱਚ, ਸਾਰਿਆਂ ਵਿੱਚ ਇਕ ਜੋਤਿ (ਪ੍ਰਕਾਸ਼ਮਾਨ) ਹੈ। (ਉਹ) ਨਾ ਘੱਟਦੀ ਹੈ ਨਾ ਵਧਦੀ ਹੈ, ਨਾ ਘੱਟ ਵੱਧ ਹੁੰਦੀ ਹੈ। ਉਸ ਵਿੱਚ ਨਾ ਹਾਨੀ ਹੈ, ਨਾ ਵਾਧਾ ਹੈ, ਸਮਾਨ ਰੂਪ (ਵਾਲੀ) ਜਾਣੀ ਜਾਂਦੀ ਹੈ। ਮਕਾਨ ਵਾਲਿਆਂ ਅਤੇ ਮਕਾਨਾਂ ਵਿੱਚ (ਉਸ ਦਾ) ਬੇਮਿਸਾਲ ਪ੍ਰਕਾਸ਼ ਮੰਨਿਆ ਜਾਂਦਾ ਹੈ।੬।੧੯੬।

**ਨ ਦੇਹ ਹੈ ਨ ਗੇਹ ਹੈ, ਨ ਜਾਤਿ ਹੈ ਨ ਪਾਤਿ ਹੈ ॥**
**ਨ ਮੰਤ੍ਰ ਹੈ ਨ ਮਿਤ੍ਰ ਹੈ, ਨ ਤਾਤ ਹੈ ਨ ਮਾਤ ਹੈ ॥**
**ਨ ਅੰਗ ਹੈ ਨ ਰੰਗ ਹੈ, ਨ ਸੰਗ ਸਾਥ ਨੇਹ ਹੈ ॥**
**ਨ ਦੋਖ ਹੈ ਨ ਦਾਗ ਹੈ, ਨ ਦ੍ਵੈਖ ਹੈ ਨ ਦੇਹ ਹੈ ॥੭॥੧੬੭॥**

**ਅਰਥ** : (ਉਸ ਦਾ) ਨਾ ਸਰੀਰ ਹੈ ਨਾ ਘਰ ਹੈ, ਨਾ ਕੋਈ ਜ਼ਾਤ ਹੈ ਨਾ ਪਾਤ (ਬਰਾਦਰੀ) ਹੈ। ਨਾ ਮੰਤਰ ਹੈ, ਨਾ ਮਿੱਤ੍ਰ ਹੈ, ਨਾ ਪਿਤਾ ਹੈ ਨਾ ਮਾਤਾ ਹੈ। ਨਾ ਕੋਈ ਅੰਗ ਹੈ ਨਾ ਰੰਗ ਹੈ, ਨਾ ਸੰਗੀ ਹੈ ਨਾ ਸਾਥੀ ਹੈ। ਨਾ ਦੋਖ ਹੈ ਨਾ ਨਿਸ਼ਾਨ ਹੈ, ਨਾ ਦ੍ਵੈਤ ਹੈ ਨਾ ਸਰੀਰ ਹੈ।੭ ।੧੬੭ ।

**ਨ ਸਿੰਘ ਹੈ ਨ ਸਯਾਰ ਹੈ, ਨ ਰਾਉ ਹੈ ਨ ਰੰਕ ਹੈ ॥**
**ਨ ਮਾਨ ਹੈ ਨ ਮਉਤ ਹੈ, ਨ ਸਾਕ ਹੈ ਨ ਸੰਕ ਹੈ ॥**
**ਨ ਜੱਛ ਹੈ ਨ ਗੰਧ੍ਰਬ ਹੈ, ਨ ਨਰੁ ਹੈ ਨ ਨਾਰਿ ਹੈ ॥**
**ਨ ਚੋਰ ਹੈ ਨ ਸ਼ਾਹ ਹੈ, ਨ ਸ਼ਾਹ ਕੋ ਕੁਮਾਰ ਹੈ ॥੮॥੧੬੮॥**

**ਪਦ ਅਰਥ** : ਸਿੰਘ-ਸ਼ੇਰ। ਸਯਾਰ-ਗਿੱਦੜ। ਰਾਉ-ਰਾਜਾ। ਰੰਕ- ਕੰਗਾਲ। ਸੰਕ-ਡਰ। ਜੱਛ-ਦੇਵਤਿਆਂ ਦੀ ਇਕ ਜਾਤੀ। ਗੰਧ੍ਰਬ-ਦੇਵਤਿਆਂ ਦੇ ਰਾਗੀ।

**ਅਰਥ** : ਨਾ (ਉਹ) ਸ਼ੇਰ ਹੈ ਨਾ ਗਿੱਦੜ ਹੈ, ਨ ਰਾਜਾ ਹੈ ਨਾ ਕੰਗਾਲ ਹੈ। ਨਾ (ਉਸ ਨੂੰ) ਮਾਣ ਹੈ, ਨਾ (ਉਸ ਦਾ ਕੋਈ) ਸੰਬੰਧੀ ਹੈ ਨਾ (ਉਸ ਨੂੰ ਕੋਈ) ਡਰ ਹੈ। ਨਾ ਉਹ ਜੱਛ ਹੈ ਨਾ ਗੰਧ੍ਰਬ ਹੈ, ਨਾ ਇਸਤਰੀ ਹੈ। ਨਾ ਚੋਰ ਹੈ ਨਾ ਸ਼ਾਹ ਹੈ, ਨਾ ਹੀ ਸ਼ਾਹ ਦਾ ਸ਼ਹਿਜ਼ਾਦਾ ਹੈ।੮ ।੧੬੮ ।

**ਨ ਨੇਹ ਹੈ ਨ ਗੇਹ ਹੈ, ਨ ਦੇਹ ਕੋ ਬਨਾਉ ਹੈ ॥**
**ਨ ਛਲ ਹੈ ਨ ਛਿੱਦ੍ਰ ਹੈ, ਨ ਛਲ ਕੋ ਮਿਲਾਉ ਹੈ ॥**
**ਨ ਤੰਤ੍ਰ ਹੈ ਨ ਮੰਤ੍ਰ ਹੈ, ਨ ਜੰਤ੍ਰ ਕੋ ਸਰੂਪ ਹੈ ॥**
**ਨ ਰਾਗ ਹੈ ਨ ਰੰਗ ਹੈ, ਨ ਰੇਖ ਹੈ ਨ ਰੂਪ ਹੈ ॥੯॥੧੬੯॥**

**ਪਦ ਅਰਥ** : ਗੇਹ-ਘਰ। ਛਿੱਦ੍ਰ-ਦੂਸ਼ਨ, ਕਮੀ। ਰਾਗ-ਸੰਗੀਤ।

**ਅਰਥ** : ਨਾ (ਉਸ ਨੂੰ) ਮੋਹ ਹੈ ਨਾ ਉਸ ਦਾ ਘਰ ਹੈ, ਨਾ ਹੀ (ਉਸ ਦੇ) ਤਨ ਦੀ (ਕੋਈ) ਬਨਾਵਟ ਹੈ। ਨਾ (ਉਸ ਵਿੱਚ ਕੋਈ) ਛਲ ਹੈ ਨਾ ਦੂਸ਼ਨ ਹੈ, ਨਾ ਛਲ ਦਾ ਮੇਲ ਹੈ। ਨਾ (ਉਸ ਦਾ) ਤੰਤਰ ਹੈ ਨਾ ਮੰਤਰ ਹੈ, ਨਾ ਹੀ (ਉਹ) ਜੰਤਰ ਦਾ ਸਰੂਪ ਹੈ। ਨਾ (ਉਸ ਦਾ ਕੋਈ) ਰਾਗ ਹੈ ਨਾ (ਉਸ ਦਾ) ਰੰਗ ਹੈ, ਨਾ ਕੋਈ ਰੂਪ ਹੈ ਨਾ ਰੇਖਾ ਹੈ ।੯।੧੬੯।

**ਨਾ ਜੰਤ੍ਰ ਹੈ ਨ ਮੰਤ੍ਰ ਹੈ, ਨ ਤੰਤ੍ਰ ਕੋ ਬਨਾਉ ਹੈ ॥**
**ਨ ਛਲ ਹੈ ਨ ਛਿੱਦ੍ਰ ਹੈ, ਨ ਛਾਇਆ ਕੋ ਮਿਲਾਉ ਹੈ ॥**
**ਨ ਰਾਗ ਹੈ ਨ ਰੰਗ ਹੈ, ਨ ਰੂਪ ਹੈ ਨ ਰੇਖ ਹੈ ॥**
**ਨ ਕਰਮ ਹੈ ਨ ਧਰਮ ਹੈ, ਅਜਨਮ ਹੈ ਅਭੇਖ ਹੈ॥੧੦॥੧੭੦॥**

**ਪਦ ਅਰਥ** : ਛਿੱਦ੍ਰ-ਅਵਗੁਣ। ਛਾਇਆ-ਅਵਿਦਿਆ। ਰੇਖ-ਲਕੀਰ, ਨਿਸ਼ਾਨ।

**ਅਰਥ** : ਨਾ ਉਹ ਜੰਤ੍ਰ ਹੈ ਨਾ ਮੰਤਰ ਹੈ, ਨਾ ਤੰਤਰ ਦੀ ਮਿਲਾਵਟ ਹੈ। ਨਾ ਛਲ ਹੈ ਨਾ ਅਵਗੁਣ ਹੈ, ਨਾ ਅਵਿਦਿਆ ਦਾ ਮੇਲ ਹੈ। ਨਾ ਉਸ ਦਾ ਰਾਗ ਹੈ, ਨਾ ਰੰਗ ਹੈ, ਨਾ ਰੂਪ ਹੈ, ਨਾ ਨਿਸ਼ਾਨ ਹੈ। ਨਾ ਕਰਮ ਕਰਦਾ ਹੈ ਨਾ ਧਰਮ ਕਰਦਾ ਹੈ, (ਉਹ) ਜਨਮ ਤੋਂ ਰਹਿਤ ਅਤੇ ਭੇਖ ਤੋਂ ਰਹਿਤ ਹੈ।੧੦।੧੭੦।

**ਨ ਤਾਤ ਹੈ ਨ ਮਾਤ ਹੈ, ਅਖਯਾਲ ਅਖੰਡ ਰੂਪ ਹੈ ॥**
**ਅਛੇਦ ਹੈ ਅਭੇਦ ਹੈ, ਨ ਰੰਕ ਹੈ ਨ ਭੂਪ ਹੈ ॥**
**ਪਰੇ ਹੈ ਪਵਿੱਤ੍ਰ ਹੈ, ਪੁਨੀਤ ਹੈ ਪੁਰਾਨ ਹੈ ॥**
**ਅਗੰਜ ਹੈ ਅਭੰਜ ਹੈ, ਕਰੀਮ ਹੈ ਕੁਰਾਨ ਹੈ ॥੧੧॥੧੭੧॥**

**ਪਦ ਅਰਥ** : ਅਖਯਾਲ-ਖਿਆਲ ਤੋਂ ਰਹਿਤ, ਅਚਿੰਤ। ਭੂਪ-ਰਾਜਾ। ਪੁਰਾਨ-ਹਿੰਦੂਆਂ ਦੇ ਧਰਮ ਗ੍ਰੰਥ।

**ਅਰਥ** : ਨਾ (ਉਸ ਦਾ) ਪਿਉ ਹੈ ਨਾ ਮਾਂ ਹੈ, (ਉਹ) ਅਚਿੰਤ ਅਤੇ ਅਖੰਡ ਰੂਪ ਹੈ। (ਉਹ) ਛੇਦ ਤੇ ਭੇਦ ਤੋਂ ਰਹਿਤ ਹੈ, ਨਾ ਕੰਗਾਲ ਹੈ ਨਾ ਰਾਜਾ ਹੈ। (ਉਹ) ਪਰੇ ਹੈ, ਪਵਿੱਤਰ ਹੈ, ਪੁਨੀਤ ਅਤੇ ਪੁਰਾਨ ਰੂਪ ਹੈ। (ਉਹ) ਨਾਸ ਤੋਂ ਰਹਿਤ ਹੈ, ਭਜਣ ਤੋਂ ਰਹਿਤ ਹੈ, ਕਿਰਪਾਲੂ ਹੈ ਅਤੇ

ਕੁਰਾਨ ਰੂਪ ਹੈ ।੧੧ ।੧੭੧ ।

**ਅਕਾਲ ਹੈ ਅਪਾਲ ਹੈ, ਖਿਆਲ ਹੈ ਅਖੰਡ ਹੈ ॥**
**ਨ ਰੋਗ ਹੈ ਨ ਸੋਗ ਹੈ, ਨ ਭੇਦ ਹੈ ਨ ਭੰਡ ਹੈ ॥**
**ਨ ਅੰਗ ਹੈ ਨ ਰੰਗ ਹੈ, ਨ ਸੰਗ ਹੈ ਨ ਸਾਥ ਹੈ ॥**
**ਪ੍ਰਿਯਾ ਹੈ ਪਵਿੱਤ੍ਰ ਹੈ, ਪੁਨੀਤ ਹੈ ਪ੍ਰਮਾਥ ਹੈ ॥੧੨॥੧੭੨॥**

**ਪਦ ਅਰਥ** : ਭੰਡ-ਭੰਡਣਾ, ਨਿੰਦਣਾ। ਪ੍ਰਿਯਾ-ਪਿਆਰਾ। ਪ੍ਰਮਾਥ-ਸ਼ਰੋਮਣੀ।

**ਅਰਥ** : ਮੌਤ ਤੋਂ ਰਹਿਤ ਅਤੇ ਪਾਲਣ ਤੋਂ ਰਹਿਤ ਹੈ, ਧੇਯ ਰੂਪ ਹੈ ਅਤੇ ਖੰਡਣ ਤੋਂ ਬਿਨਾ ਹੈ। ਨਾ (ਉਸ ਨੂੰ ਕੋਈ) ਬੀਮਾਰੀ ਹੈ ਨਾ ਚਿੰਤਾ ਹੈ, ਨਾ (ਉਸ ਦਾ ਕੋਈ) ਭੇਦ (ਪਾਉਣ ਵਾਲਾ) ਹੈ, ਨਾ ਉਸ ਨੂੰ ਨਿੰਦਿਆ ਜਾ ਸਕਦਾ ਹੈ। ਨਾ (ਉਸ ਦਾ) ਅੰਗ ਹੈ ਨਾ ਰੰਗ ਹੈ, ਨਾ ਸੰਗ ਹੈ ਨਾ ਸਾਥ ਹੈ। (ਉਹ) ਪਿਆਰਾ ਹੈ ਪਵਿੱਤਰ ਹੈ, ਸ਼ੁੱਧ ਹੈ ਅਤੇ ਸ਼੍ਰੋਮਣੀ ਹੈ ।੧੨ ।੧੭੨ ।

**ਨ ਸੀਤ ਹੈ ਨ ਸੋਚ ਹੈ, ਨ ਘ੍ਰਾਮ ਹੈ ਨ ਘਾਮ ਹੈ ॥**
**ਨ ਲੋਭ ਹੈ ਨ ਮੋਹ ਹੈ, ਨ ਕ੍ਰੋਧ ਹੈ ਨ ਕਾਮ ਹੈ ॥**
**ਨ ਦੇਵ ਹੈ ਨ ਦੈਂਤ ਹੈ, ਨ ਨਰ ਕੋ ਸਰੂਪ ਹੈ ॥**
**ਨ ਛਲ ਹੈ ਨ ਛਿੱਦ੍ਰ ਹੈ, ਨ ਛਿਦ੍ਰ ਕੀ ਬਿਭੂਤ ਹੈ॥੧੩॥੧੭੩॥**

**ਪਦ ਅਰਥ** : ਸੀਤ-ਠੰਡ। ਘ੍ਰਾਮ-ਗਰਮੀ। ਘਾਮ-ਧੁੱਪ। ਛਿੱਦ੍ਰ-ਨੁਕਸ ਵਾਲੀ। ਬਿਭੂਤ-ਸੰਪਦਾ, ਪੂੰਜੀ।

**ਅਰਥ** : ਨਾ (ਉਸ ਨੂੰ) ਠੰਢ ਹੈ ਨਾ ਫ਼ਿਕਰ ਹੈ, ਨਾ ਗਰਮੀ ਹੈ ਨਾ ਧੁੱਪ ਹੈ। ਨਾ (ਉਸ ਨੂੰ) ਲੋਭ ਹੈ ਨਾ ਮੋਹ ਹੈ, ਨਾ ਕ੍ਰੋਧ ਹੈ ਨਾ ਕਾਮ-ਵਾਸ਼ਨਾ ਹੈ। ਨਾ ਉਹ ਦੇਵਤਾ ਹੈ ਨਾ ਦੈਂਤ ਹੈ, ਨਾ ਉਹ ਮਨੁੱਖ ਦਾ ਸਰੂਪ ਹੈ। ਨਾ (ਉਸ ਵਿੱਚ) ਛਲ ਹੈ ਨਾ (ਕੋਈ) ਨੁਕਸ ਹੈ ਅਤੇ ਨਾ ਹੀ ਉਹ ਛਲ ਦੀ ਸੰਪਦਾ ਵਾਲਾ ਹੈ ।੧੩ ।੧੭੩ ।

**ਨ ਕਾਮ ਹੈ ਨ ਕ੍ਰੋਧ ਹੈ, ਨ ਲੋਭ ਹੈ ਨ ਮੋਹ ਹੈ ॥**
**ਨ ਦ੍ਵੈਖ ਹੈ ਨ ਭੇਖ ਹੈ, ਨ ਦੁਈ ਹੈ ਨ ਦ੍ਰੋਹ ਹੈ ॥**

**ਨ ਕਾਲ ਹੈ ਨ ਬਾਲ ਹੈ, ਸਦੀਵ ਦਇਆਲ ਰੂਪ ਹੈ ॥**
**ਅਗੰਜ ਹੈ ਅਭੰਜ ਹੈ, ਅਭਰਮ ਹੈ ਅਭੂਤ ਹੈ ॥੧੪॥੧੭੪॥**

**ਪਦ ਅਰਥ** : ਦੂਈ-ਦੂਈ, ਦੂਜਾਪਨ। ਦ੍ਰੋਹ-ਧ੍ਰੋਹ, ਧੋਖਾ।

**ਅਰਥ** : ਨਾ (ਉਸ ਨੂੰ) ਕਾਮ ਹੈ, ਨਾ ਕਰੋਧ ਹੈ, ਨਾ ਲੋਭ ਹੈ ਨਾ ਮੋਹ ਹੈ। ਨਾ ਦ੍ਵੈਖ ਹੈ ਨਾ (ਉਸ ਵਿੱਚ) ਦੂਜਾ ਪਨ ਹੈ ਨਾ ਧ੍ਰੋਹ ਹੈ। ਨਾ (ਉਸ ਨੂੰ) ਕਾਲ ਹੈ ਨਾ ਉਹ ਬਾਲਕ ਹੈ। ਸਦਾ ਹੀ ਉਹ ਦਿਆਲੂ ਰੂਪ ਹੈ। ਨਾਸ਼ ਤੋਂ ਰਹਿਤ ਹੈ, ਉਹ ਭਰਮਾਂ ਤੋਂ ਰਹਿਤ ਅਤੇ ਤਤਾਂ ਤੋਂ ਰਹਿਤ ਹੈ।੧੪।੧੭੪।

**ਅਛੇਦ ਛੇਦ ਹੈ ਸਦਾ, ਅਗੰਜ ਗੰਜ ਗੰਜ ਹੈ ॥**
**ਅਭੂਤ ਭੇਖ ਹੈ ਬਲੀ, ਅਰੂਪ ਰਾਗ ਰੰਗ ਹੈ ॥**
**ਨ ਦ੍ਵੈਖ ਹੈ ਨ ਭੇਖ ਹੈ, ਨ ਕਾਮ ਕ੍ਰੋਧ ਕਰਮ ਹੈ॥**
**ਨ ਜਾਤਿ ਹੈ ਨ ਪਾਤਿ ਹੈ,**
**ਨ ਚਿੱਤ੍ਰ ਚਿਹਨ ਬਰਨ ਹੈ ॥੧੫॥੧੭੫॥**

**ਅਰਥ** : ਨਾ ਛੇਦਣ ਵਾਲਿਆਂ ਨੂੰ ਸਦਾ ਛੇਦਣ ਵਾਲਾ ਹੈ, ਨਾ ਨਾਸ਼ ਹੋਣ ਵਾਲਿਆਂ ਨੂੰ ਨਾਸ਼ ਕਰਨ ਵਾਲਾ ਹੈ। ਤੱਤਾਂ ਤੋਂ ਰਹਿਤ ਉਸਦਾ ਭੇਖ ਹੈ ਅਤੇ ਬਲਵਾਨ ਹੈ, ਰੂਪ ਤੋਂ ਰਹਿਤ ਉਸ ਦਾ ਰਾਗ ਤੇ ਰੰਗ ਹੈ। ਨਾ (ਉਸ ਵਿੱਚ) ਦ੍ਵੈਖ ਹੈ ਨਾ (ਉਸ ਦਾ) ਭੇਖ ਹੈ, ਨਾ ਹੀ ਕਾਮ ਕ੍ਰੋਧ ਵਾਲਾ ਕੰਮ ਹੈ। ਨਾ ਉਸ ਦੀ ਜਾਤਿ ਹੈ ਨਾ ਬਰਾਦਰੀ ਹੈ, ਨਾ ਉਸ ਦਾ ਚਿੱਤਰ ਚਿੰਨ੍ਹ ਅਤੇ ਵਰਨ ਹੈ।੧੫।੧੭੫।

**ਬੇਅੰਤ ਹੈ ਅਨੰਤ ਹੈ, ਅਨੰਤ ਤੇਜ ਜਾਨੀਐ ॥**
**ਅਭੂਮਿ ਅਭਿੱਜ ਹੈ ਸਦਾ, ਅਛਿੱਜ ਤੇਜ ਮਾਨੀਐ ॥**
**ਨ ਆਧਿ ਹੈ ਨ ਬਿਆਧਿ ਹੈ, ਅਗਾਧ ਰੂਪ ਲੇਖੀਐ ॥**
**ਅਦੋਖ ਹੈ ਅਦਾਗ ਹੈ, ਅਛੈ ਪ੍ਰਤਾਪ ਪੇਖੀਐ॥੧੬॥੧੭੬॥**

**ਪਦ ਅਰਥ** : ਅਭੂਮਿ-ਜੋ ਪ੍ਰਿਥਵੀ ਤੋਂ ਨਹੀਂ ਬਣਿਆ।

**ਅਰਥ** : (ਉਹ) ਅੰਤ ਤੋਂ ਰਹਿਤ ਤੇ ਬੇਅੰਤ ਹੈ, ਬੇਹਦ ਤੇਜ

ਵਾਲਾ ਜਾਣਿਆ ਜਾਂਦਾ ਹੈ। ਉਹ ਪ੍ਰਿਥਵੀ ਦੇ ਤੇਜ ਨਾਸ ਤੋਂ ਰਹਿਤ ਮੰਨਿਆ ਜਾਂਦਾ ਹੈ। ਨਾ (ਉਸਨੂੰ) ਆਧੀ ਰੋਗ ਹੈ, ਨਾ ਬਿਆਧੀ, ਉਸ ਦਾ ਬਹੁਤ ਵੱਡਾ (ਭਾਵ ਅਥਾਹ)ਰੂਪ ਲਿਖਿਆ ਜਾਂਦਾ ਹੈ। ਦੋਖ ਅਤੇ ਦਾਗ ਤੋਂ ਬਿਨਾ ਹੈ, ਉਸਦਾ ਰੂਪ ਨਾਸ ਤੋਂ ਰਹਿਤ ਵੇਖਿਆ ਜਾਂਦਾ ਹੈ।੧੬।੧੭੬।

**ਨ ਕਰਮ ਹੈ ਨ ਭਰਮ ਹੈ, ਨ ਧਰਮ ਕੋ ਪ੍ਰਭਾਉ ਹੈ ॥**
**ਨ ਜੰਤ੍ਰ ਹੈ ਨ ਤੰਤ੍ਰ ਹੈ, ਨ ਮੰਤ੍ਰ ਕੋ ਰਲਾਉ ਹੈ ॥**
**ਨ ਛਲ ਹੈ ਨ ਛਿੱਦ੍ਰ ਹੈ, ਨ ਛਿਦ੍ਰ ਕੋ ਸਰੂਪ ਹੈ ॥**
**ਅਭੰਗ ਹੈ ਅਨੰਗ ਹੈ, ਅਗੰਜ ਸੀ ਬਿਭੂਤ ਹੈ॥੧੭॥੧੭੭॥**

**ਪਦ ਅਰਥ** : ਬਿਭੂਤ-ਸੰਪਦਾ, ਪੂੰਜੀ।

**ਅਰਥ** : ਨਾ (ਉਸ ਨੂੰ ਕੋਈ) ਕਰਮ ਹੈ ਨਾ ਭਰਮ ਹੈ, ਨਾ ਉਸ ਉਤੇ ਧਰਮ ਦਾ ਪ੍ਰਭਾਵ ਹੈ। (ਉਹ) ਨਾ ਜੰਤਰਾਂ ਵਿੱਚ ਹੈ ਨਾ ਤੰਤਰਾਂ ਵਿੱਚ ਰਲਿਆ ਹੈ। ਨਾ (ਉਸ ਵਿੱਚ ਫਰੇਬ ਹੈ, ਨਾ ਔਗੁਣ ਹੈ ਨਾ ਔਗੁਣ ਦੀ ਸ਼ਕਲ ਹੈ। (ਉਹ) ਨਾਸ਼ ਤੋਂ ਰਹਿਤ ਅਤੇ ਨਾ ਮੁੱਕਣ ਵਾਲੀ ਸੰਪਦਾ (ਵਾਲਾ ਹੈ)।੧੭।੧੭੭।

**ਨ ਕਾਮ ਹੈ ਨ ਕ੍ਰੋਧ ਹੈ, ਨ ਲੋਭ ਮੋਹ ਕਾਰ ਹੈ ॥**
**ਨ ਆਧਿ ਹੈ ਨ ਬਿਆਧ ਹੈ, ਨ ਅਗਾਧ ਕੋ ਬਿਚਾਰ ਹੈ॥**
**ਨ ਰੰਗ ਰਾਗ ਰੂਪ ਹੈ, ਨ ਰੂਪ ਰੇਖ ਰਾਰ ਹੈ ॥**
**ਨ ਹਾਉ ਹੈ ਨ ਭਾਉ ਹੈ,**
**ਨ ਦਾਉ ਕੋ ਪ੍ਰਕਾਰ ਹੈ ॥ ੧੮ ॥ ੧੭੮ ॥**

**ਪਦ ਅਰਥ** : ਅਗਾਧ-ਗਾਹਣ ਤੋਂ ਰਹਿਤ। ਹਾਉ-ਹਾਵ, ਭਾਵ। ਪ੍ਰਕਾਰ-ਢੰਗ।

**ਅਰਥ** : (ਉਸ ਨੂੰ) ਨਾ ਕਾਮ ਹੈ, ਨਾ ਲੋਭ ਅਤੇ ਮੋਹ ਦਾ ਨਿਸ਼ਾਨ ਹੈ। ਨਾ (ਉਸ ਨੂੰ ਕੋਈ) ਆਧੀ ਹੈ ਨਾ (ਉਹ) ਗਾਹਿਆ ਜਾ ਸਕਦਾ ਹੈ, ਨਾ ਬਿਆਧੀ ਦਾ ਕੋਈ ਵਿਚਾਰ ਹੈ। ਨਾ (ਉਸ ਨੂੰ ਕੋਈ) ਹਾਵ ਭਾਵ ਹੈ, ਨਾ ਭਉ ਹੈ, ਨਾ ਦਾਉ ਦਾ ਢੰਗ ਹੈ।੧੮।੧੭੮।

**ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ ॥**
**ਸਿਤੁਸਪਤੀ ਤਪਸਪਤੀ, ਬਨਸਪਤੀ ਜਪਸ ਸਦਾ ॥**
**ਅਗਸਤ ਆਦਿ ਜੇ ਬਡੇ, ਤਪਸਪਤੀ ਬਿਸੇਖੀਐ ॥**
**ਬਿਅੰਤ ਬਿਅੰਤ ਬਿਅੰਤ ਕੋ,**
**ਕਰੰਤ ਪਾਠ ਪੇਖੀਐ ॥ ੧੯ ॥ ੧੭੯ ॥**

**ਪਦ ਅਰਥ:** ਗਜਾਧਪੀ-ਰਾਜ ਅਧਿਪਤਿ, ਇੰਦਰ। ਨਰਾਧਪੀ-ਕੁਬੇਰ। ਸਿਤੁਸਪਤੀ-ਚੰਦਰਮਾ। ਤਪਸਪਤੀ-ਸੂਰਜ। ਬਨਸਪਤੀ-ਵਰਣ। ਅਗਸਤ-ਅਗਸਤ ਮੁਨੀ। ਤਪਸਪਤੀ-ਤਪ ਕਰਨ ਵਾਲੇ। ਬਿਸੇਖੀਐ-ਵਿਸ਼ੇਸ਼ ਕਰਕੇ।

**ਅਰਥ** : ਇੰਦਰ ਅਤੇ ਕੁਬੇਰ ਸਦਾ (ਉਸ ਦੀ) ਸੇਵਾ ਕਰਦੇ ਹਨ। ਚੰਦਰਮਾ ਅਤੇ ਸੂਰਜ ਬਨਾਸਪਤੀ ਸਦਾ ਉਸ ਨੂੰ ਜਪਦੇ ਹਨ। ਵਿਸ਼ੇਸ਼ ਕਰਕੇ ਅਗਸਤ ਤੋਂ ਆਦਿ ਜਿਤਨੇ ਵੱਡੇ ਤਪਸਵੀ ਵੱਡੇ ਤਪਸਵੀ ਹਨ ਉਹ ਸਾਰੇ ਬੇਅੰਤ ਹੈ, ਬੇਅੰਤ ਹੈ, ਪਾਠ ਕਰਦੇ ਹੀ ਵੇਖੇ ਜਾਂਦੇ ਹਨ।੧੯।੧੭੯।

**ਅਗਾਧ ਆਦਿ ਦੇਵ ਕੀ, ਅਨਾਦ ਬਾਤ ਮਾਨੀਐ ॥**
**ਨ ਜਾਤਿ ਪਾਤਿ ਮੰਤ੍ਰ ਮਿੱਤ੍ਰ, ਸਤ੍ਰ ਸਨੇਹ ਜਾਨੀਐ ॥**
**ਸਦੀਵ ਸਰਬ ਲੋਕ ਕੇ, ਕ੍ਰਿਪਾਲ ਖਿਆਲ ਮੈ ਰਹੈ ॥**
**ਤੁਰੰਤ ਦ੍ਰੋਹ ਦੇਹ ਕੇ; ਅਨੰਤ ਭਾਂਤਿ ਸੋ ਦਹੈ ॥੨੦॥੧੮੦॥**

**ਪਦ ਅਰਥ** : ਅਗਾਧ-ਮਹਾਨ ਡੂੰਘਾ। ਦ੍ਰੋਹ-ਧਰੋਹ। ਦਹੈ-ਸਾੜਦਾ ਹੈ।

**ਅਰਥ** : ਮਹਾਨ ਡੂੰਘੇ ਅਤੇ ਆਦਿ ਦੇਵ ਦੀ ਅਸਚਰਜ ਉਪਮਾ ਮੰਨੀ ਜਾਂਦੀ ਹੈ। ਉਸ ਦੀ ਜ਼ਾਤ ਪਾਤ, ਵਜ਼ੀਰ, ਸਜਣ (ਕੋਈ) ਨਹੀਂ ਹੈ, (ਉਹ) ਵੈਰੀ ਨਾਲ ਵੀ ਪਿਆਰ ਕਰਨਾ ਜਾਣਦਾ ਹੈ। ਸਦਾ ਤੋਂ ਹੀ ਸਾਰੇ ਲੋਕ ਉਸ ਕਿਰਪਾਲੂ ਦੇ ਧਿਆਨ ਵਿੱਚ ਰਹਿੰਦੇ ਹਨ। ਉਹ ਤੁਰਤ ਹੀ ਦੇਹ ਦੇ ਪਾਪਾਂ ਨੂੰ ਅਨੇਕ ਤਰੀਕਿਆਂ ਨਾਲ ਸਾੜ ਦੇਂਦਾ ਹੈ।੨੦।੧੮੦।

## ਤ੍ਵਪ੍ਰਸਾਦਿ ॥ ਰੂਆਮਲ ਛੰਦ ॥

**ਰੂਪ ਰਾਗ ਨ, ਰੇਖ ਰੰਗ ਨ, ਜਨਮ ਮਰਨ ਬਿਹੀਨ ॥**
**ਆਦਿ ਨਾਥ ਅਗਾਧ ਪੁਰਖ, ਸੁ ਧਰਮ ਕਰਮ ਪ੍ਰਬੀਨ ॥**
**ਜੰਤ੍ਰ ਮੰਤ੍ਰ ਨ ਤੰਤ੍ਰ ਜਾ ਕੋ, ਆਦਿ ਪੁਰਖ ਅਪਾਰ ॥**
**ਹਸਤ ਕੀਟ ਬਿਖੈ ਬਸੈ, ਸਭ ਠਉਰ ਮੈ ਨਿਰਧਾਰ॥੧॥੧੮੧॥**

**ਪਦ ਅਰਥ** : ਨਿਰਧਾਰ-ਨਿਰਅਧਾਰ, ਆਸਰੇ ਤੋਂ ਰਹਿਤ।

**ਅਰਥ** : (ਜਿਸ ਦਾ) ਰੂਪ ਰਾਗ ਅਤੇ ਨਿਸ਼ਾਨ ਨਹੀਂ ਹੈ ਉਹ ਜਨਮ ਮਰਨ ਤੋਂ ਰਹਿਤ ਹੈ। ਮੁੱਢ ਤੋਂ ਮਾਲਕ ਹੈ, ਬਹੁਤ ਡੂੰਘਾ ਪੁਰਖ ਹੈ, ਉਹ ਧਰਮ ਕਰਮ ਵਿੱਚ ਅਤਿ ਸਿਆਣਾ ਹੈ। ਜਿਸ ਵਾਸਤੇ ਜੰਤ੍ਰ ਮੰਤ੍ਰ ਅਤੇ ਤੰਤ੍ਰ ਕੁਝ ਨਹੀਂ, ਉਹ ਆਦਿ ਪੁਰਖ ਬੇਅੰਤ ਹੈ। (ਉਹ) ਹਾਥੀ ਤੋਂ ਕੀੜੀ ਤੱਕ ਸਭ ਵਿੱਚ ਵਸਦਾ ਹੈ, ਸਭ ਥਾਂ ਤੇ ਹੈ ਉਹ ਬਿਨਾ ਆਸਰੇ ਤੋਂ (ਵਿਆਪਕ) ਹੈ।੧।੧੮੧।

**ਜਾਤਿ ਪਾਤਿ ਨ ਤਾਤ ਜਾ ਕੋ, ਮੰਤ੍ਰ ਮਾਤ ਨ ਮਿੱਤ੍ਰ ॥**
**ਸਰਬ ਠਉਰ ਬਿਖੈ ਰਮਿਓ, ਜਿਹ ਚਕ੍ਰ ਚਿਹਨ ਨ ਚਿੱਤ੍ਰ॥**
**ਆਦਿ ਦੇਵ ਉਦਾਰ ਮੂਰਤਿ, ਅਗਾਧ ਨਾਥ ਅਨੰਤ ॥**
**ਆਦਿ ਅੰਤਿ ਨ ਜਾਨੀਐ, ਅਬਿਖਾਦ ਦੇਵ ਦੁਰੰਤ ॥੨॥੧੮੨॥**

**ਪਦ ਅਰਥ** : ਉਦਾਰ-ਖੁਲ੍ਹੇ ਦਿਲ ਵਾਲਾ, ਦਾਨੀ। ਅਬਿਖਾਦ-ਝਗੜਿਆਂ ਤੋਂ ਰਹਿਤ।

**ਅਰਥ** : (ਜਿਸ ਦੀ ਕੋਈ) ਜਾਤ ਬਰਾਦਰੀ ਅਤੇ ਪਿਉ ਨਹੀਂ ਹੈ, ਨਾ ਹੀ ਵਜ਼ੀਰ ਮਾਤਾ ਅਤੇ ਮਿੱਤਰ ਹੈ। ਸਭ ਥਾਵਾਂ ਵਿੱਚ ਵਿਆਪਕ ਹੈ, ਜਿਸ ਦਾ ਕੋਈ ਚਿੰਨ੍ਹ ਚੱਕਰ ਨਹੀਂ ਹੈ। ਉਹ ਮੁੱਢਲਾ ਦੇਵ ਹੈ, ਦਾਨੀ ਅਤੇ ਸ਼ੀਲ ਸਰੂਪ ਹੈ, ਬਹੁਤ ਡੂੰਘਾ ਅਤੇ ਅੰਤ ਤੋਂ ਰਹਿਤ ਸੁਆਮੀ ਹੈ। ਉਸ ਦਾ ਆਦਿ ਅਤੇ ਅੰਤ ਨਹੀਂ ਜਾਣਿਆ ਜਾ ਸਕਦਾ, ਉਹ ਝਗੜਿਆਂ ਤੋਂ ਰਹਿਤ (ਸੱਚਾ) ਦੇਵ ਹੈ, ਜਿਸ ਦਾ ਅੰਤ ਔਖਾ ਹੈ।੨।੧੮੨।

**ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ ॥**

**ਸਨਕ ਔ ਸਨਕੇਸ ਨੰਦਨ, ਪਾਵਹੀ ਨ ਹਿਸੇਬ ॥**
**ਜੱਛ ਕਿੰਨਰ ਮੱਛ ਮਾਨਸ, ਮੁਰਗ ਉਰਗ ਅਪਾਰ ॥**
**ਨੇਤਿ ਨੇਤਿ ਪੁਕਾਰ ਹੀ, ਸਿਵ ਸ਼ੱਕ੍ਰ ਔ ਮੁਖਚਾਰ॥੩॥੧੮੩॥**

**ਪਦ ਅਰਥ** : ਸਨਕ-ਸੁਨਕ ਦਾ ਪੁੱਤਰ, ਰਿਖੀ। ਸਨਕੇਸ-ਸਨਕ ਦਾ ਸੁਆਮੀ ਬ੍ਰਹਮਾ। ਨੰਦਨ- ਪੁੱਤਰ। ਹਿਸੇਬ-ਹਿਸਾਬ, ਲੇਖਾ-ਪੱਤਾ। ਉਰਗ-ਸੱਪ। ਸ਼ੱਕ੍ਰ-ਭਗਤੀ ਵਾਲੇ, ਬਲਵਾਨ। ਮੁਖਚਾਰ-ਬ੍ਰਹਮਾ।

**ਅਰਥ** : ਜਿਸ ਦਾ ਭੇਦ ਦੇਵਤੇ, ਬੇਦ ਅਤੇ ਕਤੇਬ ਵੀ ਨਹੀਂ ਜਾਣਦੇ। ਸਨਕ ਅਤੇ ਬ੍ਰਹਮਾ ਦੇ ਪੁੱਤਰ (ਜਿਸ ਦਾ) ਹਿਸਾਬ ਨਹੀਂ ਦਸ ਸਕਦੇ। ਸੁਰਗ ਦੇ ਜੱਛ ਅਤੇ ਕਿੰਨਰ, ਮਾਤ ਲੋਕ ਦੇ ਮਨੁੱਖ ਅਤੇ ਬੇਅੰਤ ਵੱਡੇ ਸੱਪ, (ਸਾਰੇ ਹੀ) ਸ਼ਿਵ ਸ਼ਕਤੀ ਵਾਲਾ (ਸ਼ਿਵ ਜੀ) ਅਤੇ ਬ੍ਰਹਮਾ (ਉਸ ਨੂੰ) ਬੇਅੰਤ ਬੇਅੰਤ ਹੀ ਆਖ ਰਹੇ ਹਨ।੩।੧੮੩।

**ਸਰਬ ਸਪਤ ਪਤਾਰ ਕੇ ਤਰਿ, ਜਾਪ ਹੀ ਜਿਹ ਜਾਪ ॥**
**ਆਦਿ ਦੇਵ ਅਗਾਧਿ ਤੇਜ, ਅਨਾਦਿ ਮੂਰਤਿ ਅਤਾਪ ॥**
**ਜੰਤ੍ਰ ਮੰਤ੍ਰ ਨ ਆਵਈ ਕਰਿ, ਤੰਤ੍ਰ ਮੰਤ੍ਰ ਨ ਕੀਨ ॥**
**ਸਰਬ ਠਉਰ ਰਹਿਓ ਬਿਰਾਜ,**
**ਧਿਰਾਜ ਰਾਜ ਪ੍ਰਬੀਨ ॥ ੪ ॥ ੧੮੪ ॥**

**ਪਦ ਅਰਥ** : ਤਰਿ-ਤਲੇ, ਹੇਠਾਂ। ਅਤਾਪ-ਦੁੱਖਾਂ ਤੋਂ ਰਹਿਤ। ਕਰਿ-ਹੱਥ ਵਿੱਚ। ਧਿਰਾਜ-ਰਾਜਿਆਂ ਦਾ ਮਹਾਰਾਜਾ।

**ਅਰਥ** : ਸਮੂਹ ਸਤ ਪਾਤਾਲਾਂ ਦੇ ਹੇਠਾਂ ਜਿਸ ਦਾ ਜਾਪ ਜਪਦੇ ਹਨ। (ਉਹ) ਮੁੱਢਲਾ ਦੇਵ ਹੈ, ਵੱਡੇ ਤੇਜ ਵਾਲਾ, ਆਦਿ ਤੋਂ ਰਹਿਤ ਸਰੂਪ ਅਤੇ ਦੁੱਖਾਂ ਤੋਂ ਰਹਿਤ ਹੈ। ਜੰਤਰਾਂ ਮੰਤਰਾਂ ਨਾਲ ਹੱਥ (ਭਾਵ ਵਸ ਵਿੱਚ) ਨਹੀਂ ਆਉਂਦਾ। (ਇਸ ਲਈ) ਤੰਤਰ ਮੰਤਰ ਕਰਨੇ ਵਿਅਰਥ ਹਨ। (ਉਹ) ਸਭ ਥਾਵਾਂ ਤੇ ਬਿਰਾਜਮਾਨ ਹੈ, (ਉਹ) ਰਾਜ ਅਧੀਰਾਜ ਅਤੇ ਸਿਆਣਾ ਹੈ।੪।੧੮੪।

**ਜੱਛ ਗੰਧ੍ਰਬ ਦੇਵ ਦਾਨੋ, ਨ ਬ੍ਰਹਮ ਛੱਤ੍ਰੀਅਨ ਮਾਹਿ ॥**
**ਬੈਸਨੰ ਕੇ ਬਿਖੈ ਬਿਰਾਜੈ, ਸੂਦ੍ਰ ਭੀ ਵਹ ਨਾਹਿ ॥**

**ਗੂੜ ਗੌਂਡ ਨ ਭੀਲ ਭੀਕਰ ਬ੍ਰਹਮ ਸੇਖ ਸਰੂਪ ॥**
**ਰਾਤਿ ਦਿਵਸ ਨ ਮੱਧ ਉਰਧ,**
**ਨ ਭੂਮਿ ਅਕਾਸ ਅਨੂਪ ॥ ੫ ॥ ੧੯੫ ॥**

**ਪਦ ਅਰਥ** : ਬੈਸਨੰ-ਵੈਸ਼ਨਵ। ਗੂੜ-ਛਤ੍ਰੀ ਦੀ ਕੰਨਿਆ ਤੋਂ ਰਾਜਾ ਦੇ ਵਿਲਾਸ ਭੋਗ ਤੋਂ ਪੈਦਾ ਕੀਤਾ ਪੁਤਰ। ਭੀਲ-ਇਕ ਜੰਗਲੀ ਜਾਤੀ ਜੋ ਭੀਲਾਂ ਤੁਲ ਹੈ। ਭੀਕਰ-ਹਿੰਸਕ। ਉਰਧ-ਖੜਾ।

**ਅਰਥ** : (ਉਹ) ਜੱਛ, ਗੰਧਰਬ ਦੇਵਤਿਆਂ, ਦੈਂਤਾਂ ਬ੍ਰਾਹਮਣਾਂ, ਖਤਰੀਆਂ ਵਿੱਚ ਨਹੀਂ ਹੈ। ਨਾ (ਉਹ) ਗੂੜ ਜੰਗਲੀ ਜਾਤ, ਭੀਲ ਅਤੇ ਹਿੰਸਕ ਹੈ (ਨਾ ਹੀ) ਬ੍ਰਾਹਮਣ ਅਤੇ ਸ਼ੇਖ ਸਰੂਪ ਹੈ। (ਉਹ) ਨਾ ਰਾਤ ਤੇ ਦਿਨ ਦੇ ਵਿਚਕਾਰ ਖੜਾ ਹੈ, ਨਾ ਹੀ (ਉਹ) ਸੁੰਦਰ ਧਰਤੀ ਅਤੇ ਆਕਾਸ਼ ਉਤੇ ਹੈ (ਭਾਵ ਉਹ ਅਦਿੱਸ ਹੈ) ।੫।

**ਜਾਤਿ ਜਨਮ ਨ, ਕਾਲ ਕਰਮ ਨ, ਧਰਮ ਕਰਮ ਬਿਹੀਨ॥**
**ਤੀਰਥ ਜਾਤ੍ਰ ਨ ਦੇਵ ਪੂਜਾ, ਗੋਰ ਕੇ ਨ ਅਧੀਨ ॥**
**ਸਰਬ ਸਪਤ ਪਤਾਰ ਕੇ ਤਰਿ, ਜਾਨੀਐ ਜਿਹ ਜੋਤਿ ॥**
**ਸੇਸ ਨਾਮ ਸਹੰਸ ਫਨਿ, ਨਹਿ ਨੇਤ ਪੂਰਨ ਹੋਤ ॥੬॥੧੯੬॥**

**ਪਦ ਅਰਥ** : ਗੋਰ-ਕਬਰ।

**ਅਰਥ** : ਨਾ (ਉਸ ਦੀ) ਜ਼ਾਤ ਹੈ, ਨਾ ਜਨਮ ਹੈ, ਮੌਤ ਅਤੇ ਕਰਮ ਤੋਂ ਰਹਿਤ ਹੈ, ਧਰਮ ਅਤੇ ਕਰਮ ਤੋਂ ਬਿਨਾ ਹੈ। (ਉਸ ਦਾ ਮਿਲਾਪ) ਤੀਰਥ ਯਾਤਰਾ ਅਤੇ ਦੇਵ ਪੂਜਾ ਨਾਲ ਨਹੀਂ ਹੁੰਦਾ ਅਤੇ ਨਾ ਹੀ (ਉਹ) ਕਬਰਾਂ ਦੇ ਅਧੀਨ ਹੈ। ਸਾਰੇ ਸੱਤਾਂ ਪਾਤਾਲਾਂ ਦੇ ਹੇਠਾਂ ਉਸ ਦੀ ਜੋਤਿ ਦਾ ਪ੍ਰਕਾਸ਼ ਹੈ। ਹਜ਼ਾਰਾਂ ਫਣਾਂ ਵਾਲੇ ਸ਼ੇਸ਼ਨਾਗ (ਜੋ ਰੋਜ਼ ਨਿਤ ਨਵਾਂ ਨਾਮ ਲੈਂਦੇ ਹਨ ਪਰ) ਨੇਤ ਨੇਤ ਕਹਿੰਦਿਆਂ ਵੀ ਪੂਰੀ ਨਹੀਂ ਪੈਂਦੀ ।੬।੧੯੬।

**ਸੋਧਿ ਸੋਧਿ ਹਟੇ ਸਭੈ ਸੁਰ, ਬਿਰੋਧ ਦਾਨਵ ਸਰਬ ॥**
**ਗਾਇ ਗਾਇ ਹਟੇ ਗੰਧ੍ਰਬ, ਗਵਾਇ ਕਿੰਨਰ ਗਰਬ ॥**

**ਪੜ੍ਹਤ ਪੜ੍ਹਤ ਥਕੇ ਮਹਾ ਕਵਿ, ਗੜਤ ਗਾੜ ਅਨੰਤ ॥**
**ਹਾਰਿ ਹਾਰਿ ਕਹਿਓ ਸਭੂ ਮਿਲਿ,**
**ਨਾਮ ਨਾਮ ਦੁਰੰਤ ॥ ੭ ॥ ੧੮੭ ॥**

**ਪਦ ਅਰਥ** : ਸੁਰ-ਦੇਵਤੇ। ਕਵਿ-ਕਵੀ। ਗੜਤ-ਘਾੜਤਾਂ ਘੜਦੇ। ਦੁਰੰਤ-ਔਖਾ।

**ਅਰਥ** : ਸਾਰੇ ਦੇਵਤੇ ਸਾਧਨ ਕਰ ਕਰਕੇ ਹਾਰ ਗਏ (ਸਾਰੇ) ਦੈਂਤ ਵਿਰੋਧ ਕਰਕੇ ਥੱਕ ਗਏ। ਗਾਇਨ ਕਰਦੇ ਕਰਦੇ ਗੰਧਰਬ ਥਕ ਗਏ, ਕਿੰਨਰਾਂ ਦਾ ਅਹੰਕਾਰ ਵੀ ਮਿੱਟ ਗਿਆ। ਵੱਡੇ ਵੱਡੇ ਪੰਡਿਤ ਤੇ ਕਵੀ ਘਾੜਤਾਂ ਘੜਦੇ ਤੇ ਪੜ੍ਹਦੇ ਥੱਕ ਗਏ। ਸਭ ਨੇ ਮਿਲ ਕੇ ਹਾਰ ਕੇ ਇਹੋ ਆਖਿਆ ਕਿ ਉਸ ਦੇ ਨਾਮ ਦਾ ਅੰਤ ਮਹਾਂ ਔਖਾ ਹੈ।੭।੧੮੭।

**ਬੇਦ ਭੇਦ ਨ ਪਾਇਓ, ਲਖਿਓ ਨ ਸੇਬ ਕਤੇਬ ॥**
**ਦੇਵ ਦਾਨੋ ਮੂੜ ਮਾਨੋ, ਜਛ ਨ ਜਾਨੈ ਜ਼ੇਬ ॥**
**ਭੂਤ ਭੱਯ ਭਵਾਨ ਭੂਪਤਿ, ਆਦਿ ਨਾਥ ਅਨਾਸ ॥**
**ਅਗਨਿ ਬਾਇ ਜਲੇ ਥਲੇ ਮਹਿ,**
**ਸਰਬ ਠਉਰ ਨਿਵਾਸ ॥੮॥੧੮੮॥**

**ਪਦ ਅਰਥ** : ਲਖਿਓ-ਜਾਣਿਆ। ਸੇਬ-ਹਿਸਾਬ, ਲੇਖਾ। ਜੇਬ-ਜ਼ੇਬ, ਸ਼ੋਭਾ। ਬਾਇ-ਹਵਾ।

**ਅਰਥ** : (ਉਸ ਦਾ) ਭੇਦ ਵੇਦਾਂ ਨੇ ਨਹੀਂ ਪਾਇਆ ਅਤੇ ਉਸ ਦਾ ਹਿਸਾਬ ਕਤੇਬਾਂ ਨੇ ਵੀ ਨਹੀਂ ਜਾਣਿਆ। ਦੇਵਤੇ, ਦੈਂਤ, ਮੂਰਖ ਮਾਨੋ ਜੱਛਾਂ ਨੇ ਵੀ ਉਸ ਦੀ ਸ਼ੋਭਾ ਨੂੰ ਨਹੀਂ ਜਾਣਿਆ। (ਉਹ) ਭੂਤ, ਭਵਿਖ ਵਰਤਮਾਨ (ਤਿੰਨ ਕਾਲ ਦਾ) ਰਾਜਾ ਹੈ, (ਸਭ ਦਾ) ਮਾਲਕ ਹੈ ਅਤੇ ਆਪ ਮਾਲਕ ਤੋਂ ਰਹਿਤ ਹੈ। ਅਗਨੀ, ਹਵਾ, ਜਲ, ਥਲ ਵਿੱਚ ਸਭ ਥਾਵਾਂ ਤੇ ਨਿਵਾਸ ਕਰ ਰਿਹਾ ਹੈ।੮।੧੮੮।

**ਦੇਹ ਗੇਹ ਨ ਨੇਹ ਸਨੇਹ, ਅਬੇਹ ਨਾਥ ਅਜੀਤ ॥**
**ਸਰਬ ਗੰਜਨ ਸਰਬ ਭੰਜਨ, ਸਰਬ ਤੇ ਅਨਭੀਤ ॥**

**ਸਰਬ ਕਰਤਾ ਸਰਬ ਹਰਤਾ, ਸਰਬ ਦਯਾਲ ਅਦ੍ਵੈਖ ॥**
**ਚੱਕ੍ਰ ਚਿਹਨ ਨ ਬਰਨ ਜਾਕੋ,**
**ਜਾਤਿ ਪਾਤਿ ਨ ਭੇਖ ॥ ੯ ॥ ੧੮੯ ॥**

**ਪਦ ਅਰਥ** : ਅਬੇਹ-ਵਿੰਨਣ ਤੋਂ ਰਹਿਤ, ਅਛੇਦ। ਅਨਭੀਤ-ਡਰ ਤੋਂ ਰਹਿਤ।

**ਅਰਥ** : (ਉਸ ਨੂੰ) ਦੇਹ ਅਤੇ ਘਰ ਦਾ ਮੋਹ ਨਹੀਂ ਹੈ, ਨਾ ਵਿੰਨ੍ਹੇ ਜਾਣ ਵਾਲਾ ਅਜਿਤ ਸੁਆਮੀ ਹੈ। ਸਭ ਨੂੰ ਨਾਸ਼ ਕਰਨ ਵਾਲਾ, ਸਭ ਨੂੰ ਭੰਨਣ ਵਾਲਾ ਅਤੇ ਸਭ ਡਰਾਂ ਤੋਂ ਰਹਿਤ ਹੈ। ਸਭ ਦੇ ਪੈਦਾ ਕਰਨ ਵਾਲਾ ਹੈ, ਸਭ ਦੇ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ, ਸਭ ਤੇ ਦਿਆਲੂ ਅਤੇ ਦ੍ਵੈਖ ਤੋਂ ਬਿਨਾ ਹੈ। ਜਿਸ ਦਾ ਕੋਈ ਚਿੰਨ੍ਹ ਚੱਕ੍ਰ ਤੇ ਵਰਨ ਨਹੀਂ ਹੈ, ਨਾ ਜਾਤ ਪਾਤ ਹੈ ਅਤੇ ਨਾ ਭੇਖ ਹੈ।੯।੧੮੯।

**ਰੂਪ ਰੇਖ ਨ ਰੰਗ ਜਾਕੋ, ਰਾਗ ਰੂਪ ਨ ਰੰਗ ॥**
**ਸਰਬ ਲਾਇਕ ਸਰਬ ਘਾਇਕ, ਸਰਬ ਤੇ ਅਨਭੰਜ ॥**
**ਸਰਬ ਦਾਤਾ ਸਰਬ ਗਯਾਤਾ ਸਰਬ ਕੋ ਪ੍ਰਤਿਪਾਲ ॥**
**ਦੀਨ ਬੰਧੁ ਦਯਾਲ ਸੁਆਮੀ**
**ਆਦਿ ਦੇਵ ਅਪਾਲ ॥ ੧੦ ॥ ੧੯੦ ॥**

**ਪਦ ਅਰਥ** : ਲਾਇਕ-ਯੋਗ। ਘਾਇਕ-ਮਾਰਨ ਵਾਲਾ। ਅਨਭੰਜ-ਨਾਸ਼ ਤੋਂ ਰਹਿਤ।

**ਅਰਥ** : ਜਿਸ ਦਾ ਰੂਪ, ਰੰਗ ਤੇ ਨਿਸ਼ਾਨ ਨਹੀਂ, ਰਾਗ ਅਤੇ ਰੂਪ ਨਾਲ ਪਿਆਰ ਨਹੀਂ। ਹਰ ਪ੍ਰਕਾਰ ਯੋਗਤਾ ਵਾਲਾ ਹੈ, ਸਭ ਨੂੰ ਮਾਰਨ ਵਾਲਾ ਅਤੇ ਨਾਸ਼ ਤੋਂ ਰਹਿਤ ਹੈ। ਸਭ ਦਾ ਦਾਤਾ, ਸਭ ਨੂੰ ਜਾਨਣ ਵਾਲਾ ਅਤੇ ਸਭ ਦੀ ਪਾਲਨਾ ਪੋਸਣਾ ਕਰਨ ਵਾਲਾ ਹੈ। ਦੀਨਾਂ ਦਾ ਬੰਧੂ ਅਤੇ ਦਿਆਲੂ ਮਾਲਕ ਹੈ, ਆਦਿ ਦੇਵ (ਅਤੇ ਕਿਸ ਦੀ) ਪਾਲਣਾ ਤੋਂ ਰਹਿਤ ਹੈ।੧੦।੧੯੦।

**ਦੀਨ ਬੰਧੁ ਪ੍ਰਬੀਨ ਸ੍ਰੀਪਤਿ ਸਰਬ ਕੋ ਕਰਤਾਰ ॥**

**ਬਰਨ ਚਿਹਨ ਨ ਚੱਕ੍ਰ ਜਾਕੋ ਚੱਕ੍ਰ ਚਿਹਨ ਅਕਾਰ ॥**
**ਜਾਤਿ ਪਾਤਿ ਨ ਗੋਤ੍ਰ ਗਾਥਾ, ਰੂਪ ਰੇਖ ਨ ਬਰਨ ॥**
**ਸਰਬ ਦਾਤਾ ਸਰਬ ਗਯਾਤਾ**
**ਸਰਬ ਭੂਅ ਕੋ ਭਰਨ ॥ ੧੧ ॥ ੧੯੧ ॥**

**ਪਦ ਅਰਥ** : ਪ੍ਰਬੀਨ-ਚਤੁਰ। ਸ੍ਰੀਪਤਿ-ਮਾਇਆ ਦਾ ਪਤੀ। ਗੋਤ੍ਰ-ਗੋਤ। ਗਾਥਾ-ਕਹਾਣੀ।

**ਅਰਥ** : ਦੀਨਾਂ ਦਾ ਬੰਧੂ, ਚਤੁਰ, ਮਾਇਆ ਦਾ ਪਤੀ, ਸਭ ਨੂੰ ਪੈਦਾ ਕਰਨ ਵਾਲਾ ਹੈ। ਜਿਸ ਦਾ ਕੋਈ ਵਰਨ, ਚਿੰਨ੍ਹ, ਚੱਕ੍ਰ ਨਹੀਂ, ਨਾ ਹੀ ਚੱਕ੍ਰਾਂ ਚਿੰਨ੍ਹਾਂ ਦਾ ਸਥੂਲ ਰੂਪ ਹੈ। ਜਿਸ ਦੀ ਕੋਈ ਜ਼ਾਤ ਪਾਤ ਅਤੇ ਗੋਤ ਦੀ ਕਹਾਣੀ ਨਹੀਂ, ਨਾ ਉਸ ਦਾ ਰੂਪ ਰੇਖ ਅਤੇ ਵਰਨ ਹੈ। ਸਭ ਦਾ ਦਾਤਾ, ਸਭ ਨੂੰ ਜਾਨਣ ਵਾਲਾ ਅਤੇ ਸਭ ਪ੍ਰਿਥਵੀ ਨੂੰ ਪਾਲਣ ਵਾਲਾ ਹੈ।੧੧।੧੯੧।

**ਦੁਸਟ ਗੰਜਨ ਸੱਤ੍ਰ ਭੰਜਨ, ਪਰਮ ਪੁਰਖੁ ਪ੍ਰਮਾਥ ॥**
**ਦੁਸਟ ਹਰਤਾ ਸ੍ਰਿਸਟ ਕਰਤਾ, ਜਗਤ ਮੈਂ ਜਿਹ ਗਾਥ ॥**
**ਭੂਤ ਭੱਬ ਭਵਿੱਖ ਭਵਾਨ, ਪ੍ਰਮਾਨ ਦੇਵ ਅਗੰਜ ॥**
**ਆਦਿ ਅੰਤ ਅਨਾਦਿ ਸ੍ਰੀ ਪਤਿ**
**ਪਰਮ ਪੁਰਖ ਅਭੰਜ ॥ ੧੨ ॥ ੧੯੨ ॥**

**ਪਦ ਅਰਥ** : ਪ੍ਰਮਾਥ-ਸ਼ਰੋਮਣੀ।

**ਅਰਥ** : ਦੁਸ਼ਟਾਂ ਨੂੰ ਨਾਸ਼ ਕਰਨ ਵਾਲਾ, ਦੁਸ਼ਮਣਾਂ ਨੂੰ ਭੰਨਣ ਵਾਲਾ ਵੱਡਾ ਪੁਰਖ ਹੈ ਅਤੇ ਸ਼ਰੋਮਣੀ ਹੈ। ਪਾਪੀਆਂ ਦੇ ਪਾਪ ਦੂਰ ਕਰਨ ਵਾਲਾ, ਸ੍ਰਿਸ਼ਟੀ ਦੇ ਬਣਾਉਣ ਵਾਲਾ ਹੈ ਜਿਸ ਦੀ ਕਥਾ ਜਗ ਵਿੱਚ ਚਲ ਰਹੀ ਹੈ। (ਉਹ) ਨਾਸ਼ ਰਹਿਤ ਭੂਤ ਭਵਿੱਖ ਅਤੇ ਵਰਤਮਾਨ ਤਿੰਨਾਂ ਕਾਲਾਂ ਵਿੱਚ ਪ੍ਰਮਾਣੀਕ ਹੈ। (ਉਸਦਾ) ਆਦਿ ਤੇ ਅੰਤ ਨਹੀਂ, ਲਛਮੀ ਦਾ ਪਤੀ ਵੱਡਾ ਪੁਰਖ ਅਤੇ ਭੰਨਣ (ਭਾਵ ਨਾਸ਼) ਤੋਂ ਰਹਿਤ ਹੈ।੧੨।੧੯੨।

**ਧਰਮ ਕੇ ਅਨਕਰਮ ਜੇਤਕ ਕੀਨ ਤਉਨ ਪਸਾਰ ॥**

**ਦੇਵ ਅਦੇਵ ਗੰਧ੍ਰਬ ਕਿੰਨਰ ਮੱਛ ਕੱਛ ਅਪਾਰ ॥**
**ਭੂਮਿ ਅਕਾਸ ਜਲੇ ਥਲੇ ਮਹਿ, ਮਾਨੀਐ ਜਿਹ ਨਾਮੁ ॥**
**ਦੁਸਟ ਹਰਤਾ ਪੁਸਟ ਕਰਤਾ,**
**ਸ੍ਰਿਸਟਿ ਹਰਤਾ ਕਾਮ ॥ ੧੩ ॥ ੧੯੩ ॥**

**ਪਦ ਅਰਥ** : ਅਨਕਰਮ-ਹੋਰ ਕੰਮ। ਤਉਨ-ਤਿਸ (ਉਸ) ਨੇ। ਪੁਸਟ-ਪਾਲਣਾ।

**ਅਰਥ** : ਜਿਤਨੇ ਧਰਮ ਦੇ ਹੋਰ ਕਰਮ ਹਨ, ਉਸ ਦਾ ਪਸਾਰਾ ਕੀਤਾ ਹੋਇਆ ਹੈ। ਦੇਵਤੇ, ਦੈਂਤ, ਗੰਧਰਬ, ਕਿੰਨਰ, ਮੱਛ ਕੱਛ ਬੇਅੰਤ ਹਨ। ਧਰਤੀ ਆਕਾਸ਼, ਜਲ ਥਲ ਵਿੱਚ ਜਿਸ ਦਾ ਨਾਮ ਮੰਨਿਆ ਜਾਂਦਾ ਹੈ। ਦੁਸ਼ਟਾਂ ਨੂੰ ਮਾਰਨ ਵਾਲਾ, ਬਲਵਾਨਾਂ ਨੂੰ ਪੈਦਾ ਕਰਨ ਵਾਲਾ, ਸ੍ਰਿਸ਼ਟੀ ਦੇ ਦੁੱਖ ਹਰਨ ਕਰਨਾ (ਉਸ ਦਾ) ਕੰਮ ਹੈ।੧੩।੧੯੩।

**ਦੁਸਟ ਹਰਨਾ ਸ੍ਰਿਸਟ ਕਰਨਾ,ਦਿਆਲ ਲਾਲ ਗੋਬਿੰਦ॥**
**ਮਿੱਤ੍ਰ ਪਾਲਕ ਸੱਤ੍ਰ ਘਾਲਕ, ਦੀਨ ਦਯਾਲ ਮੁਕੰਦ॥**
**ਅਘੌਦੰਡਨ ਦੁਸਟ ਖੰਡਣ, ਕਾਲ ਹੂੰ ਕੇ ਕਾਲ॥**
**ਦੁਸਟ ਹਰਣੰ ਪੁਸਟ ਕਰਣੰ**
**ਸਰਬ ਕੇ ਪ੍ਰਤਿਪਾਲ ॥੧੪॥੧੯੪॥**

**ਪਦ ਅਰਥ** : ਅਘੌਦੰਡਨ-ਪਾਪੀਆਂ ਨੂੰ।

**ਅਰਥ** : ਦੁਸ਼ਟਾਂ ਨੂੰ ਮਾਰਨਾ, ਜਗਤ ਨੂੰ ਪੈਦਾ ਕਰਨਾ, (ਉਸ) ਦਿਆਲੂ ਪਿਆਰੇ ਗੋਬਿੰਦ ਦਾ ਕੰਮ ਹੈ। (ਉਹ) ਮਿੱਤਰਾਂ ਨੂੰ ਪਾਲਣ ਵਾਲਾ, ਸ਼ਤਰੂਆਂ ਨੂੰ ਮਾਰਨ ਵਾਲਾ, ਦੀਨਾਂ ਤੇ ਦਇਆ ਕਰਨ ਵਾਲਾ ਮੁਕੰਦ ਹੈ। (ਉਹ) ਪਾਪੀਆਂ ਨੂੰ ਦੰਡ ਦੇਣ ਵਾਲਾ, ਦੁਸ਼ਟਾਂ ਦਾ ਨਾਸ਼ ਕਰਨ ਵਾਲਾ, ਕਾਲ ਦਾ ਕਾਲ ਕਰਨ ਵਾਲਾ ਹੈ। (ਉਹ) ਦੁਸ਼ਟਾਂ ਨੂੰ ਮਾਰਨ ਵਾਲਾ, ਬਲਵਾਨਾਂ ਨੂੰ ਪੈਦਾ ਕਰਨ ਵਾਲਾ, ਸਭ ਨੂੰ ਪਾਲਣ ਵਾਲਾ ਹੈ।੧੪।੧੯੪।

**ਸਰਬ ਕਰਤਾ ਸਰਬ ਹਰਤਾ ਸਰਬ ਤੇ ਅਨਕਾਮ ॥**

**ਸਰਬ ਖੰਡਣ ਸਰਬ ਦੰਡਣ, ਸਰਬ ਕੇ ਨਿਜ ਭਾਮ ॥**
**ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ ॥**
**ਸਰਬ ਖੰਡਨ ਸਰਬ ਦੰਡਣ,**
**ਸਰਬ ਕਰਮ ਅਧੀਨ॥੧੫॥੧੯੫॥**

**ਪਦ ਅਰਥ** : ਅਨਕਾਮ-ਨਿਸ਼ਕਾਮ। ਭਾਮ-ਪ੍ਰਕਾਸ਼।

**ਅਰਥ** : ਸਭ ਨੂੰ (ਪੈਦਾ) ਕਰਨ ਵਾਲਾ ਸਭ ਦੇ (ਦੁੱਖ) ਦੂਰ ਕਰਨ ਵਾਲਾ, ਸਭ ਤੋਂ ਨਿਸ਼ਕਾਮ ਹੈ। ਸਭ ਦੇ ਖੰਡਣ ਵਾਲਾ, ਸਭ ਨੂੰ ਦੰਡ ਦੇਣ ਵਾਲਾ, ਸਭ ਦੇ ਪ੍ਰਕਾਸ਼ਣ ਵਾਲਾ ਹੈ। ਸਭ ਨੂੰ ਭੋਗਣ ਵਾਲਾ ਸਭ ਨਾਲ ਜੁੜਿਆ ਹੋਇਆ ਸਭ ਕੰਮਾਂ ਵਿੱਚ ਚਤੁਰ ਹੈ। ਸਭ ਦਾ ਨਾਸ਼ ਕਰਨ ਵਾਲਾ ਸਭ ਨੂੰ ਦੰਡ ਦੇਣ ਵਾਲਾ, ਸਭ ਕੰਮ ਉਸ ਦੇ ਅਧੀਨ ਹਨ।੧੫।੧੯੫।

**ਸਰਬ ਸਿੰਮ੍ਰਿਤਨ ਸਰਬ ਸਾਸਤ੍ਰਨ ਸਰਬ ਬੇਦ ਬਿਚਾਰ॥**
**ਦੁਸਟ ਹਰਤਾ ਬਿਸ੍ਵ ਭਰਤਾ ਆਦਿ ਰੂਪ ਅਪਾਰ ॥**
**ਦੁਸਟ ਦੰਡਣ ਪੁਸਟ ਖੰਡਣ ਆਦਿ ਦੇਵ ਅਖੰਡ ॥**
**ਭੂਮਿ ਅਕਾਸ ਜਲੇ ਥਲੇ ਮਹਿ**
**ਜਪਤ ਜਾਪ ਅਮੰਡ ॥ ੧੬ ॥ ੧੯੬ ॥**

**ਪਦ ਅਰਥ** : ਬਿਸ੍ਵ-ਸੰਸਾਰ ਪਾਲਕ। ਅਮੰਡ-ਸ਼ੋਭਾ, ਮਹਾਨ।

**ਅਰਥ** : ਸਾਰੀਆਂ ਸਿੰਮ੍ਰਤੀਆਂ, ਸਾਰੇ ਸ਼ਾਸਤਰ, ਸਾਰੇ ਵੇਦਾਂ ਦਾ ਵੀਚਾਰ ਕਰਦੇ ਹਨ। (ਪ੍ਰੰਤੂ ਉਹ) ਦੁਸ਼ਟਾਂ ਦਾ ਨਾਸ ਕਰਨ ਵਾਲਾ ਸੰਸਾਰ ਨੂੰ ਪਾਲਣ ਵਾਲਾ ਆਦਿ ਰੂਪ ਅਤੇ ਬੇਅੰਤ ਹੈ। ਦੁਸ਼ਟਾਂ ਨੂੰ ਦੰਡ ਦੇਣ ਵਾਲਾ ਬਲਵਾਨਾਂ ਨੂੰ ਟੋਟੇ ਕਰਨ ਵਾਲਾ ਆਦਿ ਦੇਵ ਖੰਡਣ ਤੋਂ ਰਹਿਤ ਹੈ। ਧਰਤੀ ਆਕਾਸ਼ ਤੇ ਜਲ ਥਲ ਵਿੱਚ ਜਿਸ ਦਾ ਜਾਪ ਜਪਦੇ ਹਨ, ਮਹਾਨ ਸ਼ੋਭਾ ਵਾਲਾ ਹੈ।੧੬।੧੯੬।

**ਸ੍ਰਿਸਟਚਾਰ ਬਿਚਾਰ ਜੇਤੇ ਜਾਨੀਐ ਸਬਿਚਾਰ ॥**
**ਆਦਿ ਦੇਵ ਅਪਾਰ ਸ੍ਰੀ ਪਤਿ ਦੁਸਟ ਪੁਸਟ ਪ੍ਰਹਾਰ ॥**

**ਅੰਨ ਦਾਤਾ ਗਯਾਨ ਗਿਆਤਾ ਸਰਬ ਮਾਨ ਮਹਿੰਦ੍ਰ ॥**
**ਬੇਦ ਬਿਆਸ ਕਰੇ ਕਈ ਦਿਨ**
**ਕੋਟਿਇੰਦ੍ਰ ਉਪਇੰਦ੍ਰ ॥ ੧੭ ॥ ੧੯੭ ॥**

**ਪਦ ਅਰਥ** : ਪ੍ਰਸਟ-ਬਲਵਾਨ। ਪ੍ਰਹਾਰ-ਮਾਰਨ ਵਾਲਾ। ਮਹਿੰਦ੍ਰ-ਮਹਾਰਾਜੇ। ਉਪਇੰਦ੍ਰ-ਅਦਿਤਿ ਦੇ ਉਦਰ ਤੋਂ ਕਸ਼ਯਪ ਦਾ ਪੁੱਤਰ, ਇੰਦਰ ਦਾ ਛੋਟਾ ਭਾਈ ਵਾਮਨ ਅਵਤਾਰ।

**ਅਰਥ** : ਜਿਤਨੇ ਸ੍ਰੇਸ਼ਟ ਅਚਾਰਾਂ ਦਾ ਵੀਚਾਰ ਹੈ, (ਉਹ) ਸਭ ਸੁੰਦਰ (ਵੀਚਾਰਾਂ ਨੂੰ) ਜਾਣਦਾ ਹੈ। ਉਹ ਪਹਿਲਾ ਦੇਵ ਹੈ ਘਰ ਤੋਂ ਰਹਿਤ ਅਤੇ ਮਾਇਆ ਦਾ ਪਤੀ ਹੈ, ਦੁਸ਼ਟ ਅਤੇ ਬਲਵਾਨਾਂ ਨੂੰ ਮਾਰਨ ਵਾਲਾ ਹੈ। ਅੰਨ ਦੇਣ ਵਾਲਾ, ਗਿਆਨ ਦੀ ਸੋਝੀ ਕਰਾਉਣ ਵਾਲਾ ਹੈ, ਸਾਰੇ ਵੱਡੇ ਰਾਜੇ ਉਸ ਦਾ ਮਾਣ ਕਰਦੇ ਹਨ। (ਜਿਸ ਨੇ) ਕਈ ਵੇਦ, ਬਿਆਸ ਅਤੇ ਕਰੋੜਾਂ ਇੰਦਰ ਅਤੇ ਬਾਵਨ ਅਵਤਾਰ ਬਣਾਏ ਹਨ।੧੭।੧੯੭।

**ਜਨਮ ਜਾਤਾ ਕਰਮ ਗਿਆਤਾ ਧਰਮ ਚਾਰੁ ਬਿਚਾਰ ॥**
**ਬੇਦ ਭੇਵ ਨ ਪਾਵਈ ਸਿਵ ਰੁਦ੍ਰ ਔਰ ਮੁਖਚਾਰ ॥**
**ਕੋਟਿ ਇੰਦ੍ਰ ਉਪਇੰਦ੍ਰ ਬਿਆਸ, ਸਨਕ ਸੰਤ ਕੁਮਾਰ ॥**
**ਗਾਇ ਗਾਇ ਥਕੇ ਸਭੈ ਗੁਨ,**
**ਚੱਕ੍ਰਤ ਭੇ ਮੁਖ ਚਾਰ ॥ ੧੮ ॥ ੧੯੮ ॥**

**ਅਰਥ** : ਜਨਮ ਜਾਣਨ ਵਾਲੇ (ਭਾਵ ਜੋਤਸ਼ੀ) ਕਰਮਕਾਂਡੀ, ਜੋ ਧਰਮ ਦੀ ਸ਼ੁਭ ਵੀਚਾਰ ਕਰਦੇ ਹਨ, ਵੇਦ ਭੇਦ ਨਹੀਂ ਪਾ ਸਕੇ। ਸ਼ਿਵ ਜੀ ਅਤੇ ਬ੍ਰਹਮਾ ਵੀ ਭੇਦ ਨਹੀਂ ਪਾ ਸਕੇ। ਕਰੋੜਾਂ ਇੰਦਰ, ਬਾਵਨ ਅਵਤਾਰ, ਵਿਆਸ, ਸਨਕ ਅਤੇ ਸੰਤ ਕੁਮਾਰ ਸਾਰੇ ਗੁਣ ਗਾ ਗਾ ਕੇ ਥੱਕ ਗਏ ਅਤੇ ਬ੍ਰਹਮਾ ਵੀ ਗੁਣ ਗਾ ਕੇ ਚਕ੍ਰਿਤ ਹੋ ਰਿਹਾ ਹੈ।੧੮।੧੯੮।

**ਆਦਿ ਅੰਤਿ ਨ ਮਧ ਜਾ ਕੋ, ਭੂਤ ਭੱਬ ਭਵਾਨ ॥**
**ਸਤਿ ਦੁਆਪਰ ਤ੍ਰਿਤੀਆ ਕਲਜੁਗ, ਚਤ੍ਰ ਕਾਲ ਪ੍ਰਧਾਨ ॥**
**ਧਿਆਇ ਧਿਆਇ ਥਕੇ ਮਹਾਮੁਨਿ, ਗਾਇ ਗੰਧ੍ਰਬ ਅਪਾਰ॥**

**ਹਾਰਿ ਹਾਰਿ ਥਕੇ ਸਭੈ, ਨਹੀ ਪਾਈਐ ਤਿਹ ਪਾਰ॥੧੯॥੧੯੯॥**

**ਅਰਥ** : ਤਿੰਨਾਂ ਕਾਲਾਂ ਵਿੱਚ ਜਿਸ ਦਾ ਆਦਿ, ਮਧ ਤੇ ਅੰਤ ਨਹੀਂ ਦਿਸਦਾ, (ਉਹ) ਚੌਹਾਂ ਜੁਗਾਂ ਦੇ ਕਾਲਾਂ ਵਿੱਚ ਪ੍ਰਧਾਨ ਹੈ। (ਉਸ ਨੂੰ) ਮਹਾਮੁਨੀ ਧਿਆਉਂਦੇ ਧਿਆਉਂਦੇ ਥੱਕ ਗਏ, ਗੰਧ੍ਰਬ ਆਦਿ ਅੰਤ ਨਹੀਂ ਪਾਇਆ। ਸਤਿਜੁਗ, ਦੁਆਪਰ, ਤ੍ਰੇਤਾ, ਵਿੱਚ (ਉਸ ਨੂੰ) ਗਾ ਗਾ ਕੇ ਥਕ ਗਏ ਪਰ ਉਹ ਅਪਾਰ ਹੈ। ਸਾਰੇ ਹਾਰ ਹਾਰ ਕੇ ਥੱਕ ਗਏ ਪਰ ਉਸ ਦਾ ਪਾਰ ਕਿਸੇ ਨੇ ਨਹੀਂ ਪਾਇਆ ।੧੯।੧੯੯।

**ਨਾਰਦ ਆਦਿਕ ਬੇਦ ਬਿਆਸਕ, ਮੁਨਿ ਮਹਾਨ ਅਨੰਤ ॥**
**ਧਿਆਇ ਧਿਆਇ ਥਕੇ ਸਭੈ, ਕਰ ਕੋਟਿ ਕਸਟ ਦੁਰੰਤ ॥**
**ਗਾਇ ਗਾਇ ਥਕੇ ਗੰਧ੍ਰਬ, ਨਾਚ ਅਪੱਛਰ ਅਪਾਰ ॥**
**ਸੋਧਿ ਸੋਧਿ ਥਕੇ ਮਹਾ ਸੁਰ,**
**ਪਾਇਓ ਨਹਿ ਪਾਰ ॥ ੨੦ ॥ ੨੦੦ ॥**

**ਅਰਥ** : ਨਾਰਦ ਅਤੇ ਬੇਦ ਬਿਆਸ ਆਦਿਕ ਤੋਂ ਲੈ ਕੇ ਜਿਤਨੇ ਭੀ ਵੱਡੇ ਮੁਨੀ ਬੇਅੰਤ ਹਨ। ਸਿਮਰ ਸਿਮਰ ਕੇ ਸਾਰੇ ਥੱਕ ਗਏ ਕਰੋੜਾਂ ਕਸ਼ਟ ਉਠਾਉਂਦੇ ਰਹੇ। ਸਾਰੇ ਗੰਧ੍ਰਬ ਗਾ ਗਾ ਕੇ ਥੱਕ ਗਏ ਅਤੇ ਬੇਅੰਤ ਅਪੱਛਰਾਂ ਨਚਦੀਆਂ ਥਕ ਗਈਆਂ। (ਪਰ ਪ੍ਰਭੂ ਬੇਅੰਤ ਹੈ) ਵਿਸ਼ਨੂੰ ਵਰਗੇ ਵੱਡੇ ਦੇਵਤੇ ਭੀ ਢੂੰਡ ਢੂੰਡ ਕੇ ਥੱਕ ਗਏ, ਪਰ ਉਸ ਦਾ ਪਾਰਾਵਾਰ ਨਹੀਂ ਪਾਇਆ ਗਿਆ।੨੦।੨੦੦।

## ਪ੍ਰਸ਼ਨੋਤਰੀ ਵਿਆਖਿਆ

ਇਸ ਬਾਣੀ ਵਿੱਚ 201 ਅੰਕ ਤੋਂ 210 ਤੀਕ ਦਸ ਦੋਹਰੇ ਹਨ ਜਿਨ੍ਹਾਂ ਵਿਚੋਂ ਨੌਂ ਦੋਹਰੇ ਮਤਿ ਨੂੰ ਮਨ ਵਲੋਂ ਪ੍ਰਸ਼ਨ ਰੂਪ ਹਨ। ਪਰ ਇਨ੍ਹਾਂ ਦਾ ਉਤਰ ਇਸ ਵਿੱਚ ਦਰਜ ਨਹੀਂ ਹੈ। ਸੰਪ੍ਰਦਾਈ ਗਿਆਨੀਆਂ ਨੇ ਜੋ ਉਤਰ ਕਲਪੇ ਹਨ ਉਨ੍ਹਾਂ ਨੂੰ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰ-ਸ਼ਬਦ ਰਤਨਾਕਰ ਮਹਾਨ ਕੋਸ਼ ਵਿੱਚ ਦਰਜ ਕੀਤਾ ਹੈ ਪਰ ਉਹ ਉਤਰ ਵੀ ਵਾਰਤਕ ਜਾਂ ਸਰਲ ਕਵਿਤਾ ਵਿੱਚ ਨਾ ਹੋਣ ਕਾਰਨ ਆਮ ਪਾਠਕ ਉਨ੍ਹਾਂ

ਨੂੰ ਚੰਗੀ ਤਰ੍ਹਾਂ ਸਮਝਣ ਤੋਂ ਅਸਮਰਥ ਰਹਿੰਦੇ ਹਨ। ਅਧਿਆਤਮਿਕ ਖੇਤਰ ਵਿੱਚ ਇਨ੍ਹਾਂ ਪ੍ਰਸ਼ਨਾਂ ਦਾ ਆਪਣਾ ਅਸਥਾਨ ਹੈ। ਇਸ ਲਈ ਹਰੇਕ ਪ੍ਰਸ਼ਨ ਦੇ ਉਤਰ ਦੀ ਵਿਆਖਿਆ ਗੁਰਬਾਣੀ ਦੇ ਪ੍ਰਮਾਣਾਂ ਨਾਲ ਕੀਤੀ ਗਈ ਹੈ ਤਾਂ ਜੋ ਪਾਠਕਾਂ ਨੂੰ ਸਹੀ ਸੇਧ ਤੇ ਸਿਧਾਂਤਕ ਤੱਥਾਂ ਬਾਰੇ ਲੋੜੀਂਦਾ ਗਿਆਨ ਪ੍ਰਾਪਤ ਹੋ ਸਕੇ।

## ਤ੍ਵਪ੍ਰਸਾਦਿ ॥ ਦੋਹਰਾ ॥

**ਏਕ ਸਮੈਂ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ ॥**
**ਸਬ ਪ੍ਰਤਾਪ ਜਗਦੀਸ ਕੋ**
**ਕਹਹੁ ਸਕਲ ਬਿਧ ਤੈਨ ॥ ੧ ॥ ੨੦੧ ॥**

**ਪਦ ਅਰਥ** : ਤੈਨ-ਤਿਸ ਨੂੰ (ਐਨ ਉਸੇ ਤਰ੍ਹਾਂ)।

**ਅਰਥ** : ਇਕ ਵੇਲੇ ਪਵਿੱਤਰ ਜੀਵਆਤਮਾ ਨੇ ਬੁੱਧੀ ਪ੍ਰਤੀ (ਇਉਂ) ਬਚਨ ਕੀਤਾ ਜਿਸ ਤਰ੍ਹਾਂ ਜਗਤ ਦੇ ਮਾਲਕ ਦਾ ਸਾਰਾ ਪ੍ਰਤਾਪ ਹੈ ਸਾਰਾ ਐਨ ਉਸੇ ਤਰ੍ਹਾਂ ਹੀ ਉਸ ਨੂੰ ਵਰਨਣ ਕਰ।੧।੨੦੧।

**ਕੋ ਆਤਮਾ ਸਰੂਪ ਹੈ, ਕਹਾ ਸ੍ਰਿਸਟਿ ਕੋ ਬਿਚਾਰ ॥**
**ਕਉਨ ਧਰਮ ਕੋ ਕਰਮ ਹੈ,**
**ਕਹੌ ਸਕਲ ਬਿਸਥਾਰ ॥ ੨ ॥ ੨੦੨ ॥**

**ਅਰਥ** : ਆਤਮਾ ਦਾ ਕੀ ਸਰੂਪ ਹੈ? ਸ੍ਰਿਸ਼ਟੀ ਦਾ ਕੀ ਵੀਚਾਰ ਹੈ? ਧਰਮ ਕੀ ਹੈ? ਕਰਮ ਕੀ ਹੈ? ਵਿਸਥਾਰ ਪੂਰਵਕ ਸਭ ਕੁਝ ਦਸ?।੨।

## ਆਤਮਾ ਦਾ ਸਰੂਪ ਕੀ ਹੈ?

*ਵਿਆਖਿਆ :*

ਪਰਮਾਤਮਾ ਸਤਿ ਚਿਤ ਅਨੰਦ ਹੈ ਅਤੇ ਆਤਮਾ ਸਤਿ ਚਿਤ ਅਨੰਦ ਦਾ ਸਰੂਪ ਹੈ। ਪਰਮਾਤਮਾ ਸੁਤੇ ਪ੍ਰਕਾਸ਼ 'ਆਪੀਨੈ ਆਪਿ ਸਾਜਿਓ' ਹੈ ਪਰ ਆਤਮਾ ਦੀ ਸਾਜਣਾ (ਉਤਪਤੀ) ਕਰਤਾ ਪੁਰਖ ਤੋਂ ਹੋਈ ਹੈ। ਆਤਮਾ ਅਜਰ ਤੇ ਅਮਰ ਹੈ। ਅਜਰ ਅਮਰ ਹੁੰਦੇ ਹੋਏ ਵੀ

ਇਹ ਪਰਮਾਤਮਾ ਨਹੀਂ ਹੈ, ਇਹ ਰਾਮ ਦੀ ਅੰਸ ਹੈ, ਜਿਵੇਂ ਕਿ ਕਬੀਰ ਜੀ ਫੁਰਮਾਉਂਦੇ ਹਨ:-

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥** [ਪੰਨਾ ੮੭੧

ਆਤਮਾ ਦਾ ਵਿਆਖਣਾ ਉਤਨਾ ਹੀ ਔਖਾ ਹੈ ਜਿਤਨਾ ਕਿ ਪਰਮਾਤਮਾ ਦਾ। ਆਤਮਾ ਦਾ ਕੋਈ ਚੱਕਰ ਚਿਹਨ ਰੂਪ ਰੰਗ ਅਤੇ ਰੇਖ ਭੇਖ ਨਹੀਂ ਹੈ। ਆਤਮਾ* ਦੁੱਖ ਸੁੱਖ ਤੋਂ ਨਿਰਲੇਪ ਹੈ। ਪਰ ਜੀਵਾਤਮਾ ਦੁਖ ਸੁਖ ਬੱਧ ਹੈ। ਅਧਿਆਤਮਿਕ ਕਲਾ ਅਨੁਸਾਰ ਸਰੀਰ ਅਤੇ ਆਤਮਾ ਦੋਵੇਂ ਵਿਭਿੰਨ ਹਨ, ਸਰੀਰ ਆਤਮਾ ਨਹੀਂ ਹੈ ਅਤੇ ਆਤਮਾ ਸਰੀਰ ਨਹੀਂ ਹੈ। ਅਸਲ ਵਿੱਚ ਚੇਤਨਤਾ ਦਾ ਨਾਮ ਹੀ ਆਤਮਾ ਹੈ। ਜੀਵ-ਆਤਮਾਵਾਂ ਬੇਅੰਤ ਹਨ ਪਰ ਪਰਮਾਤਮਾ ਕੇਵਲ ਇਕ ਹੈ। ਪਰਮਾਤਮਾ ਸਤਿ ਹੈ ਪਰ ਜੀਵਾਤਮਾ ਅਨਿਤ ਹੈ। 'ਗਿਆਨ ਪ੍ਰਬੋਧ' ਵਿੱਚ ਦਸਮੇਸ਼ ਪਿਤਾ ਜੀ ਨੇ ਆਤਮਾ ਤੇ ਪਰਮਾਤਮਾ ਦੇ ਪਰਸਪਰ ਬਚਨਾਂ ਨੂੰ ਇਉਂ ਅੰਕਿਤ ਕੀਤਾ ਹੈ:-

**ਪਾਧੜੀ ਛੰਦ ॥ ਤ੍ਵਪ੍ਰਸਾਦਿ ॥**

**ਦਿਨ ਅਜਬ ਏਕ ਆਤਮਾ ਰਾਮ ॥**
**ਅਨਭਉ ਸਰੂਪ ਅਨਹਦ ਅਕਾਮ ॥**
**ਅਨਛਿਜ ਤੇਜ ਆਜਾਨ ਬਾਹੁ ॥**
**ਰਾਜਾਨ ਰਾਜੁ ਸਾਹਾਨ ਸਾਹੁ ॥੧॥੧੨੬॥**
**ਉਚਰਿਓ ਆਤਮਾ ਪਰਮਾਤਮਾ ਸੰਗ ॥**
**ਉਤਭੁਜ ਸਰੂਪ ਅਬਿਗਤ ਅਭੰਗ ॥**
**ਇਹ ਕਉਨ ਆਹਿ ਆਤਮਾ ਸਰੂਪ ॥**

---

*ਅਸਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ਰਹਾਉ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ ॥
(ਪੰਨਾ ੮੬੮)

ਜਿਹ ਅਮਿਤ ਤੇਜਿ ਅਤਿਭੁਤਿ ਬਿਭੂਤਿ ॥੨॥੧੨੭॥

*ਪਰਾਤਮਾ ਬਾਚ -*

ਯਹਿ ਬ੍ਰਹਮ ਆਹਿ, ਆਤਮਾ ਰਾਮ ॥
ਜਿਹ ਅਮਿਤ ਤੇਜਿ, ਅਬਿਗਤ ਅਕਾਮ ॥
ਜਿਹ ਭੇਦ ਭਰਮ ਨਹੀਂ ਕਰਮ ਕਾਲ ॥
ਜਿਹ ਸਤ੍ਰ ਮਿਤ੍ਰ ਸਰਬਾ ਦਿਆਲ ॥੩॥੩॥੧੨੮॥
ਡੋਬਿਯੋ ਨ ਡੁਬੈ, ਸੋਖਿਯੋ ਨ ਜਾਇ ॥
ਕੱਟਿਯੋ ਨ ਕਟੈ, ਨ ਬਾਰਿਯੋ ਬਰਾਇ ॥
ਛਿੱਜੈ ਨ ਨੈਕ, ਸਤ ਸਸਤ੍ਰ ਪਾਤ ॥
ਜਿਹ ਸਤ੍ਰ ਮਿਤ੍ਰ ਨਹੀ ਜਾਤ ਪਾਤ ॥੪॥੧੨੯॥
ਸਤ੍ਰ ਸਹੰਸ, ਸਤਿ ਸਤਿ ਪ੍ਰਘਾਇ ॥
ਛਿੱਜੈ ਨ ਨੈਕ, ਖੰਡਿਓ ਨ ਜਾਇ ॥
ਨਹੀ ਜਰੈ ਨੈਕ, ਪਾਵਕ ਮਝਾਰ ॥
ਬੋਰੈ ਨ ਸਿੰਧੁ, ਸੋਖੈ ਨ ਬਯਾਰ ॥੫॥੧੩੦॥

ਆਤਮਾ ਨੂੰ ਪਾਪ ਪੁੰਨ ਦਾ ਲੇਖ ਨਹੀਂ ਲਗਦਾ । ਜਦੋਂ ਜੀਵ ਹਉਂ ਰੂਪੀ ਕਰਮਾਂ ਵਿੱਚ ਬਝਦਾ ਹੈ ਤਾਂ ਇਸ ਦੇ ਅੰਦਰ ਕੂੜ ਦੀ ਪਾਲ ਬਣਦੀ ਹੈ। ਇਹ ਅਗਿਆਨਤਾ ਵਸ ਹੋ ਕੇ ਪਾਪ ਕਰਮਾਂ ਵਿੱਚ ਪਰਵਿਰਤ ਹੁੰਦਾ ਹੈ ਅਤੇ ਆਪਣੇ ਕੀਤੇ ਚੰਗੇ ਮੰਦੇ ਕਰਮਾਂ ਦਾ ਫਲ ਆਪ ਭੋਗਦਾ ਹੈ।

ਜਦੋਂ ਸ੍ਰਿਸ਼ਟੀ ਦੀ ਉਤਪਤੀ ਨਹੀਂ ਸੀ ਹੋਈ, ਨਿਰੀ ਸੁੰਨ ਹੀ ਸੁੰਨ ਸੀ। ਗੁਰਬਾਣੀ ਵਿੱਚ ਅੰਕਿਤ ਹੈ:-

ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ,
ਸੁੰਨ ਸਮਾਧਿ ਲਗਾਇਦਾ ॥੧॥ [ਪੰਨਾ ੧੦੩੫

ਕਈ ਆਲੋਚਕਾਂ ਦਾ ਕਥਨ ਹੈ ਕਿ ਪਰਮਾਤਮਾ ਤੋਂ ਮਗਰੋਂ ਦੂਜੀ ਵਸਤੂ ਸੁੰਨ ਹੋਂਦ ਵਿੱਚ ਆਈ, ਇਸ ਲਈ ਸੁੰਨ ਨੂੰ ਹੀ ਆਤਮਾ ਦਾ ਸਰੂਪ

ਮੰਨਣਾ ਚਾਹੀਦਾ ਹੈ। ਪਰ ਆਤਮ ਕਲਾ ਦੇ ਪੱਖ ਤੋਂ ਇਹ ਵੀਚਾਰ ਠੀਕ ਨਹੀਂ ਜਾਪਦੇ। ਇਸ ਵਿੱਚ ਸੰਦੇਹ ਨਹੀਂ ਕਿ ਜਗਤ ਉਤਪਤੀ ਤੋਂ ਪਹਿਲਾਂ ਸੁੰਨ ਸੀ ਪਰ ਉਸ ਸੁੰਨ ਨੂੰ ਪ੍ਰਗਟ ਕਰਨ ਵਾਲਾ ਵੀ ਕੋਈ ਹੈ ਸੀ? ਆਪਣੇ ਆਪ ਹੀ ਸ੍ਰਿਸ਼ਟੀ ਦੇ ਜੀਆਂ ਨੂੰ ਇਹ ਭੇਦ ਕਿਵੇਂ ਪਤਾ ਲਗਾ ਕਿ ਪਹਿਲਾਂ ਸੁੰਨ ਸੀ? ਸੋ ਜਿਸ ਸ਼ਕਤੀ ਨੇ ਸਾਖੀ ਰੂਪ ਬਣ ਕੇ ਪਰਮਾਤਮਾ ਦੀ ਹੋਂਦ ਨੂੰ ਪ੍ਰਗਟਾਇਆ, ਉਸ ਨੂੰ ਹੀ ਆਤਮਾ ਸਰੂਪ ਕਹਿਣਾ ਯੋਗ ਹੈ। ਆਤਮ ਸਰੂਪ ਦੀ ਲਖਤਾ ਦੀ ਆਤਮਿਕ ਗੁਣਾਂ ਨਾਲ ਸਾਂਝ ਪਾਉਣ ਤੇ ਹੁੰਦੀ ਹੈ। ਆਤਮਾ ਦੇ ਕੁਝ ਕੁ ਚੋਣਵੇਂ ਗੁਣ ਇਹ ਹਨ:-

1- ਆਤਮਾ* ਸਤਿ ਹੈ। ਹਰ ਥਾਂ ਤੇ ਸਹਜ ਅਵਸਥਾ ਵਿੱਚ ਟਿਕਦੀ ਹੈ।

੨- ਜਿਸ ਮਨੁੱਖ ਨੂੰ ਆਤਮ ਪ੍ਰਕਾਸ਼ ਹੁੰਦਾ ਹੈ ਉਸ ਦੀ ਹਾਲਤ 'ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ' (ਪੰਨਾ ੧੧੬੧) ਵਾਲੀ ਨਹੀਂ ਹੁੰਦੀ ਸਗੋਂ ਨੂਰੇ ਨੂਰ ਅਤੇ ਸਦੀਵੀ ਖੇੜੇ ਨਾਲ ਭਰਪੂਰ ਹੁੰਦੀ ਹੈ।

੩- ਆਤਮਾ 'ਕੋਟਿ ਬ੍ਰਹਮੰਡ ਕੋ ਠਾਕੁਰ ਸੁਆਮੀ ਸਰਬ ਜੀਆ ਕਾ ਦਾਤਾ ਰੇ' (ਪੰਨਾ ੬੧੨) ਦਾ ਨਿਜ ਅਸਥਾਨ ਹੈ। ਇਸ ਲਈ ਆਤਮ ਦਰਸੀ ਨੂੰ ਬਾਹਰਲੇ ਬ੍ਰਹਮੰਡ, ਸਚਖੰਡ ਦੇ ਮੁਕਾਬਲੇ ਤੇ ਇਕ ਨਿੱਕੇ ਜਿਹੇ ਪ੍ਰਮਾਣੂ ਵਾਂਗ ਦਿਖਾਈ ਦਿੰਦੇ ਹਨ।

੪- ਆਤਮਾ ਵਿੱਚ ੧ੴ ਤੋਂ ਸੈਭੰ ਵਾਲੇ ਸਾਰੇ ਗੁਣ ਹਨ। ਜੋ ਇਨ੍ਹਾਂ ਗੁਣਾਂ ਦਾ ਧਾਰਨੀ ਹੋ ਜਾਂਦਾ ਹੈ, ਉਹ ਸਦਾ ਨਿਰਭਉ, ਨਿਰਵੈਰ ਤੇ ਅਡੋਲ ਅਵਸਥਾ ਵਿੱਚ ਟਿਕ ਜਾਂਦਾ ਹੈ।

੫- ਆਤਮਾ ਰਿਧੀਆਂ ਸਿਧੀਆਂ ਜਾਂ ਹੋਰ ਸ਼ਕਤੀਆਂ ਦਾ ਰਸੀਆਂ ਨਹੀਂ, ਇਹ ਨਾਮ ਰੱਸ ਦਾ ਭੋਗੀ ਹੈ। ਇਹ ਨਿਰੋਲ ਨਾਮ ਅਭਿਆਸ ਵਿੱਚ ਦ੍ਰਿੜ ਰਹਿੰਦਾ ਹੈ ਅਤੇ ਇਸ ਨੂੰ ਆਪਣਾ ਮੂਲ ਸਰੂਪ (ਪਰਮਾਤਮਾ) ਇਉਂ ਦਿਖਾਈ ਦੇਂਦਾ ਹੈ ਜਿਵੇਂ ਭਗਤ ਨਾਮ ਦੇਵ ਜੀ ਦੇ ਅੰਮ੍ਰਿਤ

---

*ਮਰਦਾਨਿਆਂ! ਤੂੰ ਸ਼ਬਦ ਸੁਣਦਾ ਭੀ ਹੈਂ ਤੇ ਪੜ੍ਹਦਾ ਭੀ ਹੈਂ ਤੇ ਜਉ ਲਗ ਦੇਹ ਨੂੰ ਅਨਿਤ ਨਾ ਜਾਣੇਗਾ ਤੇ ਆਤਮਾ ਨੂੰ ਸਤਿ ਨਾ ਜਾਣੇਗਾ ਤਉ ਲਗ ਤੇਰਾ ਭਰਮ ਨ ਮਿਟੇਗਾ'। (ਗਿਆਨ ਰਤਨਾਵਲੀ ਹੱਥ ਲਿਖਤੀ ਪੰਨਾ ੧੪੭)

ਬਚਨ ਹਨ:-

**ਪਾਨੀ ਮਾਹਿ ਦੇਖੁ ਮੁਖੁ ਜੈਸਾ ॥**
**ਨਾਮੇ ਕੋ ਸੁਆਮੀ ਬੀਠਲੁ ਐਸਾ ॥** [ਪੰਨਾ ੧੩੧੮

ਮੁਕਦੀ ਗੱਲ ਜਿਹੜਾ ਜਗਿਆਸੂ ਗੁਰਮਤਿ ਨਗਰੀ ਦਾ ਵਸਨੀਕ ਹੈ ਉਹ ਨਿਤਾਪ੍ਰਤ ਗੁਰਮੰਤਰ ਦੇ ਅਭਿਆਸ ਦੁਆਰਾ ਆਤਮ ਸਰੂਪ ਦੇ ਦਰਸ਼ਨ ਕਰਦਾ ਹੈ। ਆਤਮਿਕ ਗਿਆਨ ਦੀ ਸੂਖਮ ਕਲਾ ਨੂੰ ਕਲਮ ਜਾਂ ਕਥਨੀ ਨਾਲ ਨਹੀਂ ਲਖਿਆ ਜਾ ਸਕਦਾ। ਗਿਆਨ ਕਲਾ ਦਾ ਆਰੰਭਕ ਤੇ ਅੰਤਮ ਵਸੀਲਾ ਭਗਤੀ ਹੈ। ਆਤਮ ਦਰਸ਼ਨ ਦੀ ਜੁਗਤੀ ਨੂੰ ਦਸਮੇਸ਼ ਪਿਤਾ ਜੀ ਨੇ ਜਿਵੇਂ ਦਰਸਾਇਆ ਹੈ ਜੇ ਜਗਿਆਸੂ ਉਸ ਨੂੰ ਪੂਰੀ ਤਰ੍ਹਾਂ ਅਪਨਾਅ ਲਏ ਤਾਂ ਨਿਰੰਕਾਰ ਦੇ ਦੇਸ਼ ਵਿੱਚ ਜਾ ਪੁਜਦਾ ਹੈ:-

**ਅਲਪ ਅਹਾਰ ਸੁਲਪ ਸੀ ਨਿੰਦਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ ॥**
**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹ ਪਾਵੈ ॥**
[ਸ਼ਬਦ ਹਜ਼ਾਰੇ ਪਾਤਸ਼ਾਹੀ ੧੦

## ਸ੍ਰਿਸ਼ਟੀ ਰਚਨਾ ਬਾਰੇ ਵਿਚਾਰ ਦਸੋ ?

*ਵਿਆਖਿਆ :*

ਸੰਸਾਰ ਅਨਾਦੀ ਹੈ, ਕਿਸੇ ਮਾਦੇ ਤੋਂ ਨਹੀਂ ਬਣਿਆ। ਸਾਂਖ ਸ਼ਾਸਤਰ ਵਾਲਿਆਂ ਨੇ ਤਿੰਨ ਗੁਣਾਂ ਦੀ ਸਮਾਨ ਅਵਸਥਾ ਤੋਂ ਜਗਤ ਦੀ ਉਤਪਤੀ ਦਸੀ ਹੈ। ਵੇਦਾਂਤੀ ਆਖਦੇ ਹਨ ਕਿ ਮਾਇਆ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਉਹ ਆਪਣੇ ਵੀਚਾਰਾਂ ਦੀ ਇਉਂ ਵਿਆਖ੍ਯਿਆ ਕਰਦੇ ਹਨ। ਪਹਿਲਾਂ ਸ੍ਵੰਯਭੂ ਅਤੇ ਸਤਰੂਪਾ ਉਸਦੀ ਇਸਤਰੀ ਦੋਵੇਂ ਬਣੇ ਅਤੇ ਉਨ੍ਹਾਂ ਦੇ ਰਕਤ ਬਿੰਦੂ ਤੋਂ ਇਸ ਸੰਸਾਰ ਦਾ ਪਸਾਰਾ ਹੋਂਦ ਵਿੱਚ ਆਇਆ। ਅਰਥਾਤ ਇਕ ਨਰ ਤੇ ਇਕ ਨਾਰੀ ਦਾ ਜੋੜਾ ਹੋਇਆ ਜਿਸ ਤੋਂ ਜਗਤ ਰਚਨਾ ਵਿੱਚ ਵਾਧਾ ਹੋਇਆ ਜਿਵੇਂ ਕਿ ਬਾਬਾ ਆਦਮ ਤੇ ਮਾਈ ਹਵਾ ਵਾਲੀ ਕਲਪਿਤ ਕਹਾਣੀ ਪ੍ਰਚਲਤ ਹੈ। ਬਾਕੀ ਧਰਮਾਂ ਦੇ ਦਾਨਿਆਂ ਨੇ ਵੀ

ਏਦਾਂ ਦੇ ਹੀ ਕੁਝ ਵੀਚਾਰ ਦਿੱਤੇ ਹਨ। ਸਿੱਖ ਧਰਮ ਵਿੱਚ ਸ੍ਰਿਸ਼ਟੀ ਰਚਨਾ ਬਾਰੇ ਹੇਠ ਲਿਖੇ ਵੀਚਾਰ ਮਿਲਦੇ ਹਨ:

**੧. ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥**
**ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥**
**ਚਾਰਿ ਬੇਦ ਚਾਰੇ ਖਾਣੀ ॥**
**ਖੰਡ ਦੀਪ ਸਭਿ ਲੋਆ ॥**
**ਏਕ ਕਵਾਵੈ ਤੇ ਸਭਿ ਹੋਆ ॥ ੧ ॥** [ਪੰਨਾ ੧੦੦੩

**੨. ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ,**
**ਕਰਿ ਆਸਣੁ ਡਿਠੋ ਚਾਉ ॥...** [ਪੰਨਾ ੪੬੩

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ੍ਰਿਸ਼ਟੀ-ਰਚਨਾ ਬਾਰੇ ਸਿਧਾਂ ਤੇ ਜੋਗੀਆਂ ਨਾਲ ਜੋ ਪਰਸਪਰ ਵਿਚਾਰ ਹੋਏ, ਉਸ ਵਿੱਚ 'ਆਦਿ' ਦਾ ਵਰਨਣ ਵਿਸਮਾਦ-ਸੰਕੇਤਕ ਹੈ:-

**ਪ੍ਰਸ਼ਨ-** ਆਦਿ ਕਉ ਕਵਨ ਬੀਚਾਰ ਕਥੀਅਲੇ ਸੁੰਨ ਕਹਾ ਘਰ ਵਾਸੋ?

**ਉਤਰ-** **ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ,**
**ਸੁੰਨ ਨਿਰੰਤਰਿ ਵਾਸੁ ਲੀਆ ॥** [ਪੰਨਾ ੯੪੦

ਭਗਤ ਕਬੀਰ ਜੀ ਨੇ ਵੀ ਸ੍ਰਿਸ਼ਟੀ ਰਚਨਾ ਬਾਰੇ ਸਿਰੇ ਵਾਲੀ ਗੱਲ ਕੀਤੀ ਹੈ:-

**ਕਬੀਰ ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥**
**ਕੈ ਜਾਨੈ ਆਪਨ ਧਨੀ,**
**ਕੈ ਦਾਸੁ ਦੀਵਾਨੀ ਹੋਇ ॥** [ਪੰਨਾ ੧੩੭੩

ਗੁਰੂ ਅਰਜਨ ਦੇਵ ਜੀ ਨੇ ਸੰਸਾਰ ਦੀ ਉਤਪਤੀ ਬਾਰੇ ਜੋ ਦਰਸ਼ਨ ਕਰਵਾਏ ਹਨ ਉਹ ਇਸ ਤਰ੍ਹਾਂ ਹਨ:-

**੧. ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**
**ਆਪਨ ਕੀਆ ਨਾਨਕਾ, ਆਪੇ ਹੀ ਫਿਰਿ ਜਾਪਿ ॥੧॥**
[ਪੰਨਾ ੨੯੦

੨. ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ,
ਮਾਇਆ ਮੋਹੁ ਵਧਾਇਦਾ ॥੧੪॥ [ਪੰਨਾ ੧੦੩੬

ਗੁਰੂ ਤੇਗ ਬਹਾਦਰ ਸਾਹਿਬ ਨੇ ਇਕੋ ਸਲੋਕ ਵਿੱਚ ਜਗਤ ਦੀ ਉਤਪਤੀ ਤੇ ਵਿਕਾਸ ਬਾਰੇ ਸਪਸ਼ਟ ਕਰ ਦਿੱਤਾ ਹੈ:-

ਜੈਸੇ ਜਲ ਤੇ ਬੁਦਬੁਦਾ, ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ,
ਕਹੁ ਨਾਨਕ ਸੁਨਿ ਮੀਤ ॥ [ਪੰਨਾ ੧੪੨੭

ਦਸਮੇਸ਼ ਪਿਤਾ ਜੀ ਨੇ ਗੁਰੂ ਨਾਨਕ ਜੀ ਵਾਂਗ 'ਓਅੰਕਾਰ' ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਦਸੀ ਹੈ। ਇਹ ਜਗਤ ਪਸਾਰਾ ਵਾਹਿਗੁਰੂ ਜੀ ਦੀ ਇਕ ਵਿਸਮਾਦਕ ਖੇਡ ਹੈ:-

੧. ਪ੍ਰਿਥਮ ਕਾਲ ਜਬ ਕਰਾ ਪਸਾਰਾ ॥
ਓਅੰਕਾਰ ਤੇ ਸ੍ਰਿਸ਼ਟ ਉਪਾਰਾ ॥ [ਬਚਿਤ੍ਰ ਨਾਟਕ
੨. ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੧੭॥
ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥
ਆਦਿ ਜੁਗਾਦਿ ਸਰੂਪ ਸੁਯੰਭਵ ॥
[ਕਬਯੋ ਵਾਚ ॥ਬੇਨਤੀ॥ ਚਉਪਈ

ਗੁਰਬਾਣੀ ਵਿਚੋਂ ਇਸ ਤਰ੍ਹਾਂ ਦੇ ਹੋਰ ਅਨੇਕਾਂ ਪ੍ਰਮਾਣ ਦਿੱਤੇ ਜਾ ਸਕਦੇ ਹਨ। ਜਪੁਜੀ ਸਾਹਿਬ ਦਾ ਪਾਠ ਕਰਦਿਆਂ ਹਰ ਰੋਜ ਪੜ੍ਹਦੇ ਹਾਂ; 'ਕੀਤਾ ਪਸਾਉ ਏਕੋ ਕਵਾਉ, ਤਿਸ ਤੇ ਹੋਇ ਲਖ ਦਰਿਆਉ'। ਪਰ ਤੱਤ ਇਹ ਹੈ ਕਿ ਸ੍ਰਿਸ਼ਟੀ ਦੀ ਰਚਨਾ ਬਾਰੇ ਸਾਰੇ ਅਨੁਮਾਨ ਹੀ ਹਨ ਭਾਵੇਂ ਉਹ ਅਨਭਵੀ ਹਨ ਭਾਵੇਂ ਵਿਗਿਆਨਕ, ਕਰਤੇ ਦੀ ਮਿਤਿ ਨੂੰ ਕਰਤਾ ਆਪ ਹੀ ਜਾਣਦਾ ਹੈ। ਇਸ ਬਾਰੇ ਵਿਸਥਾਰ ਸਹਿਤ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ "ਆਸਾ ਕੀ ਵਾਰ ਨਿਰਣੈ"।

# ਧਰਮ ਦਾ ਕਿਹੜਾ ਕੰਮ ਹੈ?

(ਵਿਸਥਾਰ ਪੂਰਬਕ ਦਸੋ)

*ਵਿਆਖਿਆ :*

'ਧਰਮ' ਸੰਸਕ੍ਰਿਤ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ, ਸ਼ੁਭ ਕਰਮ, ਪਵਿਤ੍ਰ ਨਿਯਮ, ਫਰਜ਼, ਪੁੰਨ, ਸੱਤਯ ਆਦਿ।

ਅਸਲ ਵਿੱਚ ਧਰਮ ਦੀ ਪਰਿਭਾਸ਼ਾ ਇਹ ਹੈ ਕਿ ਜਿਸ ਤਰੀਕੇ ਨਾਲ ਮਨੁੱਖੀ ਜੀਵਨ ਦੀਆਂ ਗੁੰਝਲਾਂ ਹਲ ਹੋ ਜਾਣ, ਸਰਬਤ ਵਿੱਚ ਇਕੋ ਇਕ ਪਰਮ ਤੱਤ ਦੀ ਵਿਆਪਕਤਾ ਦਿਸੇ, ਸਹੀ ਅਰਥਾਂ ਵਿੱਚ ਉਸ ਕ੍ਰਿਆ ਨੂੰ 'ਧਰਮ' ਕਿਹਾ ਜਾ ਸਕਦਾ ਹੈ।

ਸੰਸਾਰ ਵਿੱਚ ਅਨੇਕਾਂ ਮਤ ਮਤਾਂਤਰ ਹਨ ਅਤੇ ਉਨ੍ਹਾਂ ਦੇ ਧਰਮ ਕਰਮ ਵੀ ਆਪੋ ਆਪਣੇ ਮਤ ਅਨੁਸਾਰ ਹਨ ਜਿਵੇਂ ਚਹੁੰ ਜੁਗਾਂ ਦਾ ਧਰਮ ਵੱਖੋ ਵੱਖਰਾ ਰਹਿਆ ਗੁਰਬਾਣੀ ਵਿਚੋਂ ਇਸ ਦਾ ਨਿਰਣਾ ਹੋ ਜਾਂਦਾ ਹੈ:-

**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ,**
**ਸੋਧਿ ਦੇਖਹੁ ਬੇਦ ਪੁਰਾਨਾ ॥** [ਪੰਨਾ ੭੯੭

ਉਸੇ ਤਰ੍ਹਾਂ ਧਰਮ ਦੇ ਵਿਸਥਾਰ ਦੀ ਵਿਆਖਿਆ ਵੀ ਵਖੋ ਵਖਰੀ ਹੈ।

ਵੇਦਾਂਤੀਆਂ ਨੇ ਧਰਮ ਦੇ ਦਸ ਅੰਗ ਮੰਨੇ ਹਨ ਅਤੇ ਬੋਧੀ ਧਰਮ ਵਾਲੇ ਅਠ ਅੰਗ ਮੰਨਦੇ ਹਨ। ਹਿੰਦੂ, ਮੁਸਲਮਾਨ, ਈਸਾਈ ਆਦਿ ਸਮੂਹ ਮਤਾਂ ਦੇ ਆਗੂਆਂ ਨੇ ਧਰਮ ਦੇ ਕਈ ਕਈ ਅੰਗ ਕਲਪੇ ਹਨ ਜਿਨ੍ਹਾਂ ਦੇ ਧਾਰਨ ਵਾਲਾ ਉਨ੍ਹਾਂ ਦੇ ਮਤ ਦਾ ਧਾਰਨੀ ਅਖਵਾ ਸਕਦਾ ਹੈ। ਸਿੱਖ ਧਰਮ ਚਾਰ ਅੰਗਾਂ ਨੂੰ ਪ੍ਰਮੁੱਖਤਾ ਦੇਂਦਾ ਹੈ:- (1) ਨਾਮੁ (2) ਦਾਨੁ (3) ਇਸ਼ਨਾਨੁ (4) ਸਹਜਿ ਧਿਆਨੁ :-

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥**
**ਗੁਰਮੁਖਿ ਲਾਗੈ ਸਹਜਿ ਧਿਆਨੁ ॥** [ਪੰਨਾ ੯੪੨

ਨਾਮ ਜਪਣਾ, ਕ੍ਰਿਤ ਕਰਨੀ, ਵੰਡ ਛਕਣਾ, ਸਰਬਤ ਦਾ ਭਲਾ ਚਿਤਵਣਾ ਇਸ ਤੋਂ ਉਤਮ ਹੋਰ ਕਿਹੜਾ ਧਰਮ ਦਾ ਕੰਮ ਹੋ ਸਕਦਾ ਹੈ? ਗੁਰੂ ਦੀ ਦਸੀ ਹੋਈ ਰਹਿਤ ਦੀ ਕਮਾਈ ਕਰਨੀ ਹੀ ਗੁਰੂ ਸਿੱਖ ਲਈ

ਵੱਡਾ ਧਰਮ ਹੈ। ਧਰਮ ਦੀ ਆੜ ਹੇਠਾਂ ਕਈ ਕੁਕ੍ਰਿਤ ਕਰਮ ਭੀ ਕੀਤੇ ਜਾਂਦੇ ਹਨ ਪਰ ਉਹ ਕਰਮ-ਧਰਮ ਦੇ ਪ੍ਰਤੀਕ ਨਹੀਂ ਹੁੰਦੇ, ਪਾਖੰਡ ਕਰਮ ਹੁੰਦੇ ਹਨ। ਸਚ ਧਰਮ ਅਤੇ (ਫੋਕਟ) ਕਰਮ-ਧਰਮ ਤੋਂ ਹਰੇਕ ਪਾਠਕ ਨੂੰ ਜਾਣ-ਪਛਾਣ ਹੋਣੀ ਚਾਹੀਦੀ ਹੈ।

'ਸੱਚਾ ਧਰਮ' ਬਾਰੇ ਗੁਰਬਾਣੀ ਚੋਂ ਇਉਂ ਅਗਵਾਈ ਮਿਲਦੀ ਹੈ:-

1- ਸਚਾ ਧਰਮੁ ਪੁੰਨੁ ਭਲਾ ਕਰਾਏ ॥
ਦੀਨ ਕੈ ਤੋਸੈ ਦੂਨੀ ਨ ਜਾਏ॥ [ਪੰਨਾ ੭੪੩

2- ਸਗਲ ਧਰਮ ਮਹਿ, ਊਤਮ ਧਰਮ ॥
ਕਰਮ ਕਰਤੂਤਿ ਕੈ ਊਪਰਿ ਕਰਮ ॥
ਜਿਸ ਕਉ ਚਾਹਹਿ ਸੁਰਿਨਰ ਦੇਵ ॥
ਸੰਤ ਸਭਾ ਕੀ ਲਗਹੁ ਸੇਵ ॥ [ਪੰਨਾ ੧੧੮੨

3- ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥
ਨਾਨਕ, ਹਰਿ ਕੀਰਤਨੁ ਕਰਿ ਅਟਲ ਏਹੁ ਧਰਮੁ ॥
[ਪੰਨਾ ੨੯੯

## ਪਾਖੰਡ (ਫੋਕਟ) ਧਰਮ ਕਰਮ

(ੳ) ਫੋਕਟ ਧਰਮ ਲਖੋ ਕਰ ਭਰਮਾ ॥
ਇਨ ਤੇ ਸਰਤ ਨ ਕੋਈ ਕਰਮਾ ॥
ਜੇ ਜੇ ਜਗ ਕੋ ਡਿੰਭ ਦਿਖਾਵੈ ॥
ਲੋਗਨ ਮੂੰਦ ਅਧਿਕ ਸੁਖ ਪਾਵੈ ॥
ਨਾਸਾ ਮੂੰਦ ਕਰੈ ਪਰਣਾਮੰ ॥
ਫੋਕਟ ਧਰਮ ਨਾ ਕੋਡੀ ਕਾਮੰ ॥ [ਪਾ. ੧੦

(ਅ) ਜਿਨਿ ਆਤਮ ਤਤੁ ਨ ਚੀਨ੍ਹਿਆ ॥
ਸਭ ਫੋਕਟ ਧਰਮ ਅਬੀਨਿਆ ॥ [ਪੰਨਾ ੧੩੫੧

ਹਾਂ, ਗੁਰੂ ਦੀ ਦਸੀ ਜੁਗਤੀ ਨਾਲ ਮਨ ਬਚਨ ਕਰਮ ਕਰਕੇ ਜੋ ਕੰਮ ਕਰਨਾ ਹੈ, ਕੇਵਲ ਉਹੀ ਧਰਮ ਦਾ ਕੰਮ ਆਖਿਆ ਜਾ ਸਕਦਾ ਹੈ ਅਤੇ ਗੁਰੂ ਘਰ ਵਿੱਚ ਉਹੀ ਪਰਵਾਨਿਆ ਜਾਂਦਾ ਹੈ।

## ਦੋਹਰਾ

**ਕਹਂ ਜੀਤਬ ਕਹਂ ਮਰਨ ਹੈ, ਕਵਨ ਸੁਰਗ ਕਹਂ ਨਰਕ ॥**
**ਕੋ ਸੁਘੜਾ ਕੋ ਮੂੜਤਾ, ਕਹਾ ਤਰਕ ਅਵਤਰਕ ॥੩॥੨੦੩॥**

**ਪਦ ਅਰਥ:**ਜੀਤਬ-ਜੀਉਣਾ। ਤਰਕ-ਨੁਕਤਾਚੀਨੀ। ਅਵਤਰਕ-ਨੁਕਤਾਚੀਨੀ (ਆਲੋਚਨਾ) ਤੋਂ ਬਿਨਾ।

**ਅਰਥ** : ਜੀਵਨ ਕੀ ਹੈ? ਮੌਤ ਕੀ ਹੈ? ਸੁਰਗ ਕੀ ਹੈ ਤੇ ਨਰਕ ਕੀ ਹੈ? ਸਿਆਣਪਤਾ ਕੀ ਹੈ? ਮੂਰਖਤਾ ਕੀ ਹੈ? ਢੁਚਰ-ਬਾਜ਼ੀ ਕੀ ਹੈ? ਅਤੇ ਆਲੋਚਨਾ ਤੋਂ ਰਹਿਤ ਕੀ ਹੈ? ।੩।੨੦੩।

## ਜੀਵਨ ਅਤੇ ਮੌਤ ਕੀ ਹੈ ?

*ਵਿਆਖਿਆ :*

ਜੀਵਨ ਅਤੇ ਮਰਨਾ ਤਿੰਨ ਪ੍ਰਕਾਰ ਦਾ ਮੰਨਿਆ ਗਿਆ ਹੈ :-

1- ਸਰੀਰਕ-ਸੁਆਸਾਂ ਦਾ ਦੇਹੀ ਨਾਲ ਜੁੜਨਾ ਤੇ ਵਿਛੜਨਾ ।

2- ਸੰਸਾਰਕ-ਸੰਸਾਰ ਚੋਂ ਜਸ ਅਪਜਸ ਖਟਣਾ।

3- ਆਤਮਕ-ਪਰਮਾਤਮਾ ਨਾਲ ਜੁੜਨਾ ਤੇ ਵਿਛੜਨਾ ।

ਵਾਹਿਗੁਰੂ ਜੀ ਦੇ ਗੁਣਾਂ ਦਾ ਆਖਣਾ ਜੀਵਨ ਹੈ ਅਤੇ ਉਸ ਦੇ ਗੁਣਾਂ ਨੂੰ ਭੁਲਣਾ ਮੌਤ ਹੈ :-

**ਮਰਣੰ ਬਿਸਰਣੰ ਗੋਬਿੰਦਹ, ਜੀਵਣੰ ਹਰਿਨਾਮੁ ਧ੍ਯਾਵਣਹ॥**
**[ਪੰਨਾ ੧੩੬੧**

ਮੂੰਹ ਨਾਲ ਮਰਨਾ ਮਰਨਾ ਹਰ ਕੋਈ ਆਖਦਾ ਹੈ, ਪਰ ਅਸਲੀ ਮੌਤ ਨੂੰ ਪਛਾਨਣ ਵਾਲਾ ਕੋਈ ਵਿਰਲਾ ਹੁੰਦਾ ਹੈ:-

1. **ਮੁਖਹੁ ਅਲਾਏ ਹਭ, ਮਰਣੁ ਪਛਾਣੰਦੋ ਕੋਇ ॥ [ਪੰਨਾ ੧੦੯੯**
2. **ਮਰਨੋ ਮਰਨੁ ਕਹੈ ਸਭੁ ਕੋਈ,**
   **ਸਹਜੇ ਮਰੈ ਅਮਰੁ ਹੋਇ ਸੋਈ ॥ [ਪੰਨਾ ੩੨੭**

ਜਗਿਆਸੂ ਨੂੰ ਜਦੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਓਦੋਂ ਹੀ ਸਹੀ ਅਰਥਾਂ ਵਿੱਚ ਜੰਮਣ ਤੇ ਮਰਣ ਦੀ ਖੇਡ ਦਾ ਤੱਤ ਪਤਾ ਲਗਦਾ ਹੈ:-

**ੳ- ਨਹ ਕਿਛੁ ਜਨਮੈ, ਨਹ ਕਿਛੁ ਮਰੈ ॥**

ਆਪਨ ਚਲਿਤ, ਆਪਿ ਹੀ ਕਰੈ ॥ [ਪੰਨਾ ੨੮੧

ਅ- ਆਵਨ ਜਾਨੁ ਇਕੁ ਖੇਲੁ ਬਨਾਇਆ ॥ [ਪੰਨਾ ੨੯੪

ਇਸ ਵਿੱਚ ਸ਼ੱਕ ਨਹੀਂ ਕਿ ਜੰਮਣਾ ਤੇ ਮਰਣਾ ਇਕ ਵੱਡਾ ਦੁਖਦਾਈ ਵਿਛੋੜਾ ਹੈ ਪਰ ਪ੍ਰੇਮਾ ਭਗਤੀ ਵਾਲੇ ਇਸ ਤੋਂ ਨਹੀਂ ਡਰਦੇ ਸਗੋਂ ਉਹ ਦ੍ਰਿੜ੍ਹਤਾ ਨਾਲ ਆਖਦੇ ਹਨ:-

ਮੈ ਨ ਮਰਉ ਮਰਿਬੋ ਸੰਸਾਰਾ ॥
ਅਬ ਮੋਹਿ ਮਿਲਿਓ ਹੈ, ਜੀਆਵਨਹਾਰਾ ॥ [ਪੰਨਾ ੩੨੫

ਜੀਵਨ ਅਤੇ ਮਰਨ ਦੀ ਵਿਆਖਿਆ ਨੂੰ ਗੁਰੂ ਅੰਮਰਦਾਸ ਜੀ ਨੇ ਇਉਂ ਨਿਰੂਪਣ ਕੀਤਾ ਹੈ:-

ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ॥
ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥
ਨਾਨਕ, ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ॥
[ਪੰਨਾ ੫੫੫

ਜੀਵਨ ਅਤੇ ਮਰਨ ਵਾਲਿਆਂ ਦੀ ਪਛਾਣ ਹੇਠ ਲਿਖੇ ਸ਼ਬਦਾਂ ਦੁਆਰਾ ਕੀਤੀ ਜਾ ਸਕਦੀ ਹੈ:-

## ਜੀਵਨ ਵਾਲੇ (ਗੁਰਮੁਖ ਜੁਗ-ਜੀਵੜੇ)

1. ਸੋ ਜੀਵਤੁ, ਜਿਹ ਜੀਵਤ ਜਪਿਆ ॥ [ਪੰਨਾ ੨੯੦
2. ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥ [ਪੰਨਾ ੧੪੨
3. ਜੀਵਨਾ ਹਰਿ ਜੀਵਨਾ ॥ ਜੀਵਨ ਹਰਿ ਜਪਿ ਸਾਧ ਸੰਗਿ॥
4. ਨਾਨਕ ਸੋਈ ਜੀਵਿਆ, ਜਿਨਿ ਇਕੁ ਪਛਾਤਾ॥ [ਪੰਨਾ ੩੧੯

## ਮਰਨ ਵਾਲੇ (ਮਨਮੁਖ ਜਗ-ਜੀਵੜੇ)

1. ਸੋ ਮੁਆ ਜਿਸੁ ਮਨਹੁ ਬਿਸਾਰੈ ॥ [ਪੰਨਾ ੨੯੨
2. ਨਾਮੁ ਬਿਹੂਨੜਿਆ, ਸੇ ਮਰਨਿ ਵਿਸੂਰਿ ਵਿਸੂਰਿ ॥ [ਪੰ. ੩੯੭
3. ਬਿਨੁ ਸਬਦੈ ਮੁਆ ਹੈ ਸਭੁ ਕੋਇ ॥
   ਮਨਮੁਖੁ ਮੁਆ, ਅਪੁਨਾ ਜਨਮੁ ਖੋਇ ॥ [ਪੰਨਾ ੧੪੧੮

# ਸੁਰਗ ਅਤੇ ਨਰਕ ਕੀ ਹੈ ?

*ਵਿਆਖਿਆ :*

ਪੌਰਾਣਿਕ ਮਤ ਅਨੁਸਾਰ ਜਿਹੜੇ ਜੀਵ ਇਸ ਸੰਸਾਰ ਵਿੱਚ ਚੰਗੇ ਕਰਮ ਕਰਦੇ ਹਨ ਉਹ ਸੁਰਗ ਨੂੰ ਜਾਂਦੇ ਹਨ ਅਤੇ ਜਿਹੜੇ ਪਾਪ ਕਰਮ ਕਰਦੇ ਹਨ ਉਹ ਨਰਕ ਨੂੰ ਜਾਂਦੇ ਹਨ। ਸੁਰਗ ਸੁੱਖਾਂ ਦੀ ਥਾਂ ਅਤੇ ਨਰਕ ਦੁੱਖਾਂ ਦੀ ਥਾਂ ਦਾ ਪ੍ਰਤੀਕ ਦਸੀ ਜਾਂਦੀ ਹੈ।

ਵਿਦਿਆ ਅਤੇ ਮਾਇਆ ਦੇ ਮਾਣ ਵਿੱਚ ਮਤੇ ਹੋਏ ਕਈ ਆਸਤਕ ਤੇ ਨਾਸਤਕ ਲੋਕ ਸੁਰਗ ਤੇ ਨਰਕ ਨੂੰ ਇਸ ਦੁਨੀਆਂ ਤੋਂ ਕੋਈ ਵਖਰਾ ਅਸਥਾਨ ਨਹੀਂ ਮੰਨਦੇ। ਉਨ੍ਹਾਂ ਦੇ ਵੀਚਾਰ ਅਨੁਸਾਰ ਜਿਹੜਾ ਇਸ ਦੁਨੀਆ ਵਿੱਚ ਸੁੱਖ ਭੋਗ ਰਿਹਾ ਹੈ ਉਸ ਲਈ ਇਥੇ ਹੀ ਸੁਰਗ ਹੈ ਅਤੇ ਜੋ ਦੁੱਖ ਤੇ ਭੁੱਖ ਨਾਲ ਮਰ ਰਿਹਾ ਹੈ, ਉਹ ਸਮਝੋ ਇਥੇ ਹੀ ਨਰਕ ਵਿੱਚ ਪਿਆ ਹੋਇਆ ਨਰਕਵਾਸੀ ਹੈ। ਚਤਰ ਲੋਕ ਇਹ ਆਖਦੇ ਹਨ ਕਿ ਪਾਪਾਂ ਤੋਂ ਬਚਾਉਣ ਲਈ ਭਗਤਾਂ ਅਤੇ ਗੁਰੂਆਂ ਨੇ ਨਰਕ ਦਾ ਡਰਾਵਾ ਦਿੱਤਾ ਹੈ ਅਤੇ ਸੁੱਖਾਂ ਦੀ ਪ੍ਰਾਪਤੀ ਲਈ ਸੁਰਗ ਦਾ ਲਾਰਾ ਲਾਇਆ ਹੈ, ਵੈਸੇ ਇਨ੍ਹਾਂ ਦੀ ਹੋਂਦ ਬਾਰੇ ਕੋਈ ਅਸਲੀਅਤ ਨਹੀਂ।

ਗੁਰਮਤਿ ਅਨੁਸਾਰ ਉਪਰੋਕਤ ਵੀਚਾਰ ਮਨਘੜਤ ਅਤੇ ਅਸਲੇ ਤੋਂ ਭੁਲੇ ਹੋਏ ਲੋਕਾਂ ਦੇ ਕਹੇ ਜਾ ਸਕਦੇ ਹਨ। ਗੁਰਬਾਣੀ ਦੇ ਪ੍ਰੇਮੀਆਂ ਦੀ ਇਨ੍ਹਾਂ ਵੀਚਾਰਾਂ ਨਾਲ ਸੰਮਤੀ ਨਹੀਂ। ਸੁਰਗ ਤੇ ਨਰਕ ਬਾਰੇ ਕਈ ਸਾਖੀਆਂ ਅਤੇ ਪ੍ਰਮਾਣ ਮਿਲਦੇ ਹਨ, ਜਿਵੇਂ ਕਿ ਭਾਈ ਗੁਰਦਾਸ ਜੀ ਨੇ ਗਨਿਕਾ ਵੇਸਵਾ ਬਾਰੇ ਅੰਕਿਤ ਕੀਤਾ ਹੈ:-

**ਗਈ ਬੈਕੁੰਠ ਬੇਬਾਣ ਚੜ, ਨਰਕੇ ਵਿਚ ਨ ਖਾਧੋਸ ਗੋਤਾ॥**

ਅਸਲ ਵਿੱਚ ਹਉਮੈ ਰੂਪ ਵਿਕਾਰੀ ਕਰਮਾਂ ਵਿੱਚ ਪ੍ਰਵਿਰਤ ਹੋਏ ਅਕ੍ਰਿਤਘਣ ਜੀਵ ਨਰਕਾਂ ਵਿੱਚ ਜਾਂਦੇ ਹਨ ਜਿਵੇਂ ਗੁਰੂ ਜੀ ਫੁਰਮਾਉਂਦੇ ਹਨ:-

**ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੈ ਬਿਕਾਰ ॥**

**ਨਰਕੁ ਸੁਰਗੁ ਦੁਇ ਭੁੰਚਨਾ,**

**ਹੋਇ ਬਹੁਰਿ ਬਹੁਰਿ ਅਵਤਾਰ ॥** [ਪੰਨਾ ੨੧੪

ਭਗਤ ਕਬੀਰ ਜੀ ਦੇ ਵੀਚਾਰ ਪੜ੍ਹਕੇ ਕਈ ਜਗਿਆਸੂ ਨਰਕ ਸੁਰਗ ਤੋਂ ਮੁਨਕਰ ਹੋ ਜਾਂਦੇ ਹਨ ਕਿਉਂਕਿ ਭਗਤ ਜੀ ਨੇ ਇਸ ਵਿਸ਼ੇ ਤੇ ਇਉਂ ਵਿਚਾਰ ਦਰਸਾਏ ਹਨ:-

**ਜੋ ਜਨ ਪਰਮਿਤ ਪਰਮਨੁ ਜਾਨਾ ॥**
**ਬਾਤਨ ਹੀ ਬੈਕੁੰਠ ਸਮਾਨਾ ॥**
**ਨਾ ਜਾਨਾ ਬੈਕੁੰਠ ਕਹਾ ਹੀ ॥**
**ਜਾਨੁ ਜਾਨੁ ਸਭ ਕਹਹਿ ਤਹਾ ਹੀ ॥੧॥ਰਹਾਉ॥**
**ਕਹਨ ਕਹਾਵਨ ਨਹ ਪਤਅਈ ਹੈ ॥**
**ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥**
**ਜਬ ਲਗੁ ਮਨਿ ਬੈਕੁੰਠ ਕੀ ਆਸ**
**ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥**
**ਕਹੁ ਕਬੀਰ ਇਹ ਕਹੀਐ ਕਾਹਿ ॥**
**ਸਾਧ ਸੰਗਤਿ, ਬੈਕੁੰਠੈ ਆਹਿ ॥** [ਪੰਨਾ ੩੨੫

ਭਗਤ ਕਬੀਰ ਜੀ ਦੇ ਇਹ ਵਿਚਾਰ ਗੁਰਮਤਿ ਅਨੁਕੂਲ ਹਨ। ਜੇ ਕੋਈ ਨਰਕ* ਨਾ ਹੋਵੇ ਤਾਂ ਗੁਰੂ ਅਰਜਨ ਦੇਵ ਜੀ ਇਹ ਕਿਵੇਂ ਕਹਿ ਸਕਦੇ ਹਨ:-

1. **ਗੁਰ ਕਾ ਸੇਵਕੁ ਨਰਕਿ ਨ ਜਾਇ ॥** [ਪੰਨਾ ੧੦੭੫
2. **ਮਨਮੁਖਿ ਆਵੈ ਮਨਮੁਖਿ ਜਾਵੈ ॥**
   **ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥**
   **ਜਿਤਨੇ ਨਰਕ ਸੇ ਮਨਮੁਖਿ ਭੋਗੈ,**
   **ਗੁਰਮੁਖਿ ਲੇਪ ਨਾ ਮਾਸਾ ਹੇ ॥** [ਪੰਨਾ ੧੦੭੩

ਹਾਂ, ਜਿਸ ਅਵਸਥਾ ਵਿੱਚ ਭਗਤ ਜੀ ਇਹ ਬਚਨ ਕਰ ਰਹੇ ਹਨ ਉਹ ਇਕ ਪੁਗੇ ਹੋਏ ਜਗਿਆਸੂ ਦੀ ਅਵਸਥਾ ਹੈ, ਕਿਉਂਕਿ ਆਪ ਜੀ ਦੇ

---

*ਨਰਕ ਘੋਰ ਬਹੁ ਦੁਖ ਘਣੇ, ਅਕਿਰਤਘਣਾ ਕਾ ਥਾਨੁ ॥
ਤਿਨਿ ਪ੍ਰਭਿ ਮਾਰੇ, ਨਾਨਕਾ ਹੋਇ ਹੋਇ ਮੁਏ ਹਰਾਮੁ ॥ [ਪੰਨਾ ੩੧੫

ਸ਼ਬਦਾਂ ਵਿਚੋਂ ਆਪ ਜੀ ਦੇ ਵਿਚਾਰਾਂ ਦਾ ਸਪਸ਼ਟ ਨਿਰਣਾ ਹੋ ਜਾਂਦਾ ਹੈ:-

1. **ਕਬੀਰ ਸੁਰਗ ਨਰਕ ਤੇ ਮੈ ਰਹਿਓ, ਸਤਿਗੁਰ ਕੇ ਪਰਸਾਦਿ ॥**
   **ਚਰਨ ਕਮਲ ਕੀ ਮਉਜ ਮਹਿ,**
   **ਰਹਉ ਅੰਤਿ ਅਰੁ ਆਦਿ ॥** [ਪੰਨਾ ੧੩੭੦
2. **ਕਵਨੁ ਨਰਕੁ ਕਿਆ ਸੁਰਗ ਬਿਚਾਰਾ, ਸੰਤਨ ਦੋਊ ਰਾਦੇ॥**
   **ਹਮ ਕਾਹੂ ਕੀ ਕਾਨਿ ਨ ਕਢਤੇ,**
   **ਅਪਨੇ ਗੁਰਪਰਸਾਦੇ ॥** [ਪੰਨਾ ੯੬੯

ਦੁਨਿਆਵੀ ਲੋਕ ਸੁਰਗ ਨੂੰ ਇਕ ਬਹੁਤ ਵੱਡੀ ਤੇ ਦੁਰਲਭ ਦਾਤ ਸਮਝਦੇ ਹਨ, ਪਰ ਗੁਰਮਤਿ ਪ੍ਰੇਮੀਆਂ ਲਈ ਇਹ ਕੁਝ ਵੀ ਨਹੀਂ ਹਨ:-

**ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ,**
**ਨਿਤਿ ਆਸਾ ਆਸ ਕਰੀਜੈ ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ,**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥** [ਪੰਨਾ ੧੩੨੪

ਜਿਹੜਾ ਗੁਰਮੁਖ ਰਬੀ ਦਰਸ਼ਨਾਂ ਦਾ ਪ੍ਰੇਮੀ ਹੈ, ਉਹ ਮੁਕਤੀ ਅਤੇ ਬੈਕੁੰਠ ਨੂੰ ਕੀ ਕਰੇ? ਉਸ ਦੇ ਭਾਣੇ ਇਨ੍ਹਾਂ ਚੀਜਾਂ ਦਾ ਕੋਈ ਮੁੱਲ ਨਹੀਂ:-

1. **ਦਰ ਦਰਸਨ ਕਾ ਪ੍ਰੀਤਮੁ ਹੋਵੈ,**
   **ਮੁਕਤਿ ਬੈਕੁੰਠੈ ਕਰੈ ਕਿਆ ॥** [ਪੰਨਾ ੩੬੦
2. **ਤੁਲਾ ਧਾਰਿ ਤੋਲੇ ਸੁਖ ਸਗਲੇ,**
   **ਬਿਨੁ ਹਰਿ ਦਰਸ ਸਭੋ ਹੀ ਥੋਰਾ ॥** [ਪੰਨਾ ੨੦੪

ਸੋ, ਗੁਰਬਾਣੀ ਤੇ ਪੂਰਨ ਭਰੋਸਾ ਹੋਣ ਨਾਲ ਅੰਤਰ ਸੋਝੀ ਆ ਜਾਂਦੀ ਹੈ ਜਿਸ ਤੋਂ ਇਹ ਸੇਧ ਮਿਲਦੀ ਹੈ ਕਿ ਜੀਵ ਨਾ ਸੁਰਗ* ਦੀ ਇਛਾ ਕਰੇ, ਨਾ ਨਰਕਾਂ ਤੋਂ ਡਰੇ। ਅਜਿਹੀ ਅਵਸਥਾ ਤਾਂ ਹੀ ਪ੍ਰਾਪਤ ਹੋ ਸਕਦੀ ਹੈ ਜੇ ਮਨੁੱਖੀ-ਸੁਰਤਿ ਸਦਾ ਸਤਿਨਾਮੁ, ਕਰਤਾ ਪੁਰਖ, ਨਿਰਭਉ,

---

*ਸੁਰਗ ਬਾਸੁ ਨਾ ਬਾਛੀਐ, ਡਰੀਐ ਨ ਨਰਕਿ ਨਿਵਾਸੁ ॥
ਹੋਨਾ ਹੈ ਸੁ ਹੋਈ ਹੈ, ਮਨਹਿ ਨ ਕੀਜੈ ਆਸ ॥੧॥
ਰਮਈਆ ਗੁਨ ਗਾਈਐ ॥ ਜਾ ਤੇ ਪਾਈਐ ਪਰਮ ਨਿਧਾਨੁ ॥ [ਪੰਨਾ ੩੩੭

ਨਿਰਵੈਰ ਦੇ ਸਿਮਰਨ ਵਿੱਚ ਲੀਨ ਹੋਈ ਰਹੇ।

## ਸਿਆਣਾ ਕੌਣ ਹੈ ਤੇ ਮੂਰਖ ਕੌਣ ਹੈ?

ਇਸ ਸੰਸਾਰ ਵਿੱਚ ਮੂਰਖਾਂ ਤੇ ਸਿਆਣਿਆਂ ਦੀ ਕੋਈ ਕਮੀ ਨਹੀਂ, ਪਰ ਇਕ ਦੂਜੇ ਨੂੰ ਮੂਰਖ ਤੇ ਸਿਆਣਾ ਆਖਣ ਵਾਲਿਆਂ ਦਾ ਦ੍ਰਿਸ਼ਟੀਕੋਣ ਤੇ (ਮਾਪ) ਆਪੋ ਆਪਣਾ ਹੈ। ਅਜਿਹੇ ਵਾਤਾਵਰਨ ਵਿੱਚ ਹਉਮੈ ਦੀ ਬੁੱਧੀ ਤੋਂ ਰਹਿਤ ਕੋਈ ਵਿਰਲਾ ਮਨੁੱਖ ਹੀ ਇਸ ਗਲ ਦਾ ਨਿਰਣਾ ਕਰ ਸਕਦਾ ਹੈ ਕਿ ਮੂਰਖ ਕੌਣ ਹੈ ਤੇ ਸਿਆਣਾ ਕੌਣ ਹੈ ?

ਅਧਿਆਤਮਿਕ ਪੱਖ ਤੋਂ ਵੇਖੀਏ ਤਾਂ ਜਿਹੜਾ ਮਨੁੱਖ ਵਿਸ਼ੇ ਵਿਕਾਰਾਂ ਦੇ ਵਸ ਨਹੀਂ ਪੈਂਦਾ ਉਹ ਸੁਘੜ ਹੈ ਅਤੇ ਜਿਹੜਾ ਵਿਸ਼ਿਆਂ ਦੇ ਮਗਰ ਦੌੜਦਾ ਫਿਰਦਾ ਹੈ ਜਾਂ ਵਿਸ਼ਿਆਂ ਵਿੱਚ ਖਚਿਤ ਹੈ ਉਹ ਮੂਰਖ ਹੈ।

ਗੁਰਬਾਣੀ ਉਪ੍ਰੋਕਤ ਬੰਧਨ ਤੋਂ ਰਹਿਤ ਹੈ। ਇਸ ਲਈ ਇਹ ਸਾਨੂੰ ਸਿਆਣੇ ਤੇ ਮੂਰਖ ਦੇ ਗੁਣਾਂ ਦਾ ਗਿਆਨ ਕਰਵਾ ਕੇ ਲੋੜੀਂਦੀ ਸੋਝੀ ਬਖਸ਼ਦੀ ਹੈ।

### ਸਿਆਣਾ

1- **ਸੋਈ ਸਿਆਣਾ ਸੋ ਪਤਿਵੰਤਾ**
**ਹੁਕਮੁ ਲਗੈ ਜਿਸੁ ਮੀਠਾ ਜੀਉ ॥** [ਪੰਨਾ ੧੦੮

2- **ਸਰਬ ਕਲਾ ਸੋਈ ਪਰਬੀਨ ॥**
**ਨਾਮ ਮੰਤ੍ਰੁ ਜਾ ਕਉ ਗੁਰਿ ਦੀਨ ॥** [ਪੰਨਾ ੧੨੯੮

3- **ਸਚਾ ਮਨਾਏ ਅਪਣਾ ਭਾਣਾ ॥**
**ਸੋਈ ਭਗਤ ਸੁਘੜੁ ਸੁੋਜਾਣਾ ॥** [ਪੰਨਾ ੧੩੩੫

4- **ਸਾ ਗੁਣਵੰਤੀ ਸਾ ਵਡਭਾਗਣਿ ॥**
**ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥**
**ਰੂਪਵੰਤਿ ਸਾ ਸੁਘੜਿ ਬਿਚਖਣਿ ॥**
**ਜੋ ਧਨ ਕੰਤ ਪਿਆਰੀ ਜੀਉ ॥** [ਪੰਨਾ ੯੭

### ਮੂਰਖ

1- **ਮੂਰਖੁ ਹੋਵੈ ਸੋ ਸੁਣੈ, ਮੂਰਖ ਕਾ ਕਹਣਾ ॥**

ਮੂਰਖ ਕੇ ਕਿਆ ਲਖਣ ਹੈ, ਕਿਆ ਮੂਰਖ ਕਾ ਕਰਣਾ ॥
ਮੂਰਖ ਓਹੁ ਜਿ ਮੁਗਧੁ ਹੈ, ਅਹੰਕਾਰੇ ਮਰਣਾ ॥ [ਪੰਨਾ ੯੫੩

2- ਨਾਨਕ, ਮੂਰਖ ਏਹਿ ਗੁਣ, ਬੋਲੇ ਸਦਾ ਵਿਣਾਸੁ ॥ [ਪੰਨਾ ੧੪੩

3- ਮਨਹੁ ਜਿ ਅੰਧੇ ਘੂਪ, ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ ਕਵਲ, ਦਿਸਨਿ ਖਰੇ ਕਰੂਪ ॥ [ਪੰਨਾ ੧੪੧੧

4- ਪੜਿਆ ਮੂਰਖ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥
[ਪੰਨਾ ੧੪੦

ਗੁਰਦੇਵ ਜੀ ਨੇ ਸ਼ਰੋਮਣੀ ਮੂਰਖ ਉਸ ਨੂੰ ਆਖਿਆ ਹੈ ਜਿਹੜਾ ਵਾਹਿਗੁਰੂ ਜੀ ਦੇ ਨਾਮ ਨੂੰ ਨਹੀਂ ਮੰਨਦਾ :-

**ਮੂਰਖੁ ਸਿਆਣਾ ਏਕੁ ਹੈ, ਏਕ ਜੋਤਿ ਦੁਇ ਨਾਉ ॥**
**ਮੂਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ॥[ਪੰ. ੧੦੧੫**

ਜਦੋਂ ਮਨੁੱਖ ਦੀ ਆਤਮਿਕ ਅਵਸਥਾ ਉਚੀ ਟੀਸੀ ਤੇ ਪੁਜ ਜਾਂਦੀ ਹੈ ਤਾਂ ਉਥੇ ਮੂਰਖ ਤੇ ਸਿਆਣੇ ਦਾ ਅਭਾਵ ਹੋ ਜਾਂਦਾ ਹੈ ਫਿਰ ਇਉਂ ਆਖਣ ਲਗ ਜਾਈਦਾ ਹੈ ਜਿਵੇਂ ਕਿ ਗੁਰਦੇਵ ਜੀ ਫੁਰਮਾਉਂਦੇ ਹਨ:-

1- ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥
ਸਦਾ ਸਾਹਿਬ ਕੈ ਰੰਗੇ ਰਾਤਾ,
ਅਨਦਿਨੁ ਨਾਮੁ ਵਖਾਣਾ ॥ [ਪੰਨਾ ੧੦੧੫

2- ਨਾ ਕੋ ਮੂਰਖੁ ਨਾ ਕੋ ਸਿਆਣਾ ॥
ਵਰਤੈ ਸਭ ਕਿਛੁ ਤੇਰਾ ਭਾਣਾ ॥
ਅਗਮ ਅਗੋਚਰ ਬੇਅੰਤ ਅਥਾਹਾ,
ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥ [ਪੰਨਾ ੯੮

## ਤਰਕ ਕੀ ਹੈ ?

ਤਰਕ ਸ਼ਬਦ ਦੇ ਅਰਥ ਹਨ - ਖਿਆਲ, ਵਿਚਾਰ, ਚੋਭਵੀਂ ਨੁਕਤਾਚੀਨੀ ਭਾਵ ਆਲੋਚਨਾ, ਹੁਜਤ, ਦਲੀਲ, ਤਿਆਗ ਆਦਿ।

ਉਪਰੋਕਤ ਪ੍ਰਸ਼ਨ ਦੇ ਅਰਥ ਹਨ- ਆਲੋਚਨਾ - ਤਰਕ ਰੂਪ ਰੁਚੀ ਮਨੁੱਖ ਵਿੱਚ ਓਦੋਂ ਪ੍ਰਵੇਸ਼ ਕਰਦੀ ਹੈ ਜਦੋਂ ਕੋਈ ਮਨੁੱਖ ਆਪਣੇ ਆਪ ਨੂੰ ਦੂਜੇ ਨਾਲੋਂ ਸਿਆਣਾ ਸਮਝਦਾ ਹੈ। ਤਰਕ ਕਰਨ ਵੇਲੇ ਕਈ ਵਾਰ ਕਰੋਧ

ਦਾ ਅੰਸ਼ ਵੀ ਉਠ ਖਲੋਂਦਾ ਹੈ। ਜਦੋਂ ਤਕ ਜਗਿਆਸੂ ਨੂੰ ਤੱਤ ਵਸਤੂ ਦੀ ਪਛਾਣ ਨਹੀਂ ਹੁੰਦੀ ਉਸ ਦੇ ਮਨ ਵਿਚੋਂ ਤਰਕ ਦਾ ਉਠਣਾ ਸੁਭਾਵਿਕ ਹੈ। ਤਰਕ ਹਮੇਸ਼ਾਂ ਸ਼ੰਕਾਵਾਦੀ ਰੁਚੀ ਰਖਣ ਵਾਲੇ ਮਨੁੱਖ ਅੰਦਰੋਂ ਹੀ ਉਠਦੀ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:-

**ਮਾਇਆ ਕੀ ਕਿਰਤਿ ਛੋਡਿ ਗਵਾਈ,**
**ਭਗਤੀ ਸਾਰ ਨ ਜਾਨੈ ॥**
**ਬੇਦ ਸਾਸਤ੍ਰ ਕਉ ਤਰਕਨਿ ਲਾਗਾ,**
**ਤਤੁ ਜੋਗੁ ਨ ਪਛਾਨੈ ॥** [ਪੰਨਾ ੩੮੧

'ਤਰਕ' ਤੋਂ ਹੀ ਮਨੁੱਖ ਦਾ ਸੁਭਾਅ ਈਰਖਾਲੂ ਬਣਦਾ ਹੈ ਅਤੇ ਇਹ ਈਰਖਾ ਮਨੁੱਖ ਨੂੰ ਮੋਖ-ਗਿਆਨ ਦੀ ਪ੍ਰਾਪਤੀ ਨਹੀਂ ਹੋਣੀ ਦਿੰਦੀ। ਤਰਕਾਂ ਜਾਂ ਹੁਜਤਾਂ ਕਰਨੀਆਂ ਵਾਦ-ਵਿਵਾਦੀ ਬੰਦਿਆਂ ਦਾ ਰਾਹ ਹੈ, ਇਹ ਸਤਿ-ਵਾਦੀਆਂ ਦਾ ਮਾਰਗ ਨਹੀਂ ਹੈ। ਸਾਈਂ ਦੇ ਦਰਬਾਰ ਵਿੱਚ ਹੁਜਤਾਂ ਤੇ ਚਲਾਕੀਆਂ ਨਹੀਂ ਚਲ ਸਕਦੀਆਂ ਕਿਉਂਕਿ ਉਹ 'ਹੁਕਮੀ' ਬੇਪਰਵਾਹ ਹੈ:-

**1- ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ ਨ ਚਲਈ,**
**ਨ ਹੁਜਤਿ ਕਰਣੀ ਜਾਇ ॥** [ਪੰਨਾ ੧੨੫੦
**2- ਹਿਕਮਤਿ ਹੁਕਮਿ ਨ ਪਾਇਆ ਜਾਇ ॥** [ਪੰਨਾ ੬੬੧

ਗੁਰੂ ਨਾਨਕ ਦੇਵ ਜੀ ਨੇ "ਗੁਰਮਤਿ ਸਾਚੀ ਹੁਜਤਿ ਦੂਰਿ॥" ਦਾ ਵਖਿਆਨ ਕਰਕੇ ਤੱਤ ਨਿਰਣਾ ਹੀ ਕਰ ਦਿੱਤਾ ਹੈ।

ਆਲੋਚਨਾ ਮਾੜੀ ਨਹੀਂ ਹੁੰਦੀ, ਕਿਉਂਕਿ ਇਸ ਵਿਚੋਂ ਸੁਧਾਰ ਦਾ ਮਾਰਗ ਵੀ ਪ੍ਰਗਟ ਹੁੰਦਾ ਹੈ। ਉਸ ਆਲੋਚਨਾ ਤੋਂ ਜਿਹੜੀ ਕਿਸੇ ਸੁਧਾਰ ਲਈ ਕੀਤੀ ਜਾਵੇ ਨਰੋਈ ਸੇਧ ਪਰਦਾਨ ਕਰਦੀ ਹੈ। ਜੇ ਕੋਈ ਮਨੁੱਖ ਗੁਰਬਾਣੀ ਦੇ ਅਰਥ ਠੀਕ ਨਹੀਂ ਕਰਦਾ ਤਾਂ ਉਸ ਨੂੰ ਗੁਰਬਾਣੀ ਦੇ ਪ੍ਰਮਾਣਾਂ ਨਾਲ ਸਮਝਾਉਣਾ ਉਸ ਦੇ ਸੁਧਾਰ-ਹਿਤ ਹੁੰਦਾ ਹੈ, ਅਤੇ ਅਜਿਹੀ ਆਲੋਚਨਾ ਲਾਭਦਾਇਕ ਹੁੰਦੀ ਹੈ। ਕੇਵਲ ਆਪਣੀ ਵਿਦਵਤਾ ਨੂੰ ਦਰਸਾ ਕੇ ਦੂਜੇ ਨੂੰ ਨੀਵਾਂ ਦਿਖਾਉਣ ਦੇ ਭਾਵ ਨਾਲ ਕੀਤੀ ਆਲੋਚਨਾ

ਹਾਨੀਕਾਰਕ ਹੁੰਦੀ ਹੈ ਕਿਉਂਕਿ ਉਹ ਅਸਲੀਅਤ ਦੇ ਉਲਟ ਹੁੰਦੀ ਹੈ ਅਤੇ ਉਸ ਵਿੱਚ ਈਰਖਾ ਦਾ ਅੰਸ਼ ਹੁੰਦਾ ਹੈ। ਕੋਈ ਮਨਘੜਤ ਕਾਢ ਕੱਢ ਕੇ ਕਿਸੇ ਤੇ ਟੀਕਾ ਟਿਪਣੀ ਕਰਨੀ ਵੀ ਆਲੋਚਨਾ ਹੈ। ਸੋ ਹਰੇਕ ਵਿਸ਼ੇ ਤੇ ਵਿਚਾਰ ਕਰਨੀ ਚੰਗੀ ਹੈ ਜਿਸ ਨਾਲ ਅਸੀਂ ਆਪਣੇ ਸਮਾਜਿਕ ਧਾਰਮਿਕ, ਰਾਜਸੀ ਕੁਰੀਤੀਆਂ ਨੂੰ ਹਟਾਉਣ ਵਿੱਚ ਸਫਲ ਹੋ ਸਕੀਏ। ਪਰ ਇਹ ਸ਼ੁੱਧ ਭਾਵਨਾ ਨਾਲ ਕਰਨੀ ਹੀ ਉਚਿਤ ਹੈ।

## ਅਵਤਰਕ ਜਾਂ ਆਲੋਚਨਾ ਰਹਿਤ ਕੀ ਹੈ?

ਤਰਕ ਰਹਿਤ ਵਾਲੀ ਬ੍ਰਿਤੀ ਓਦੋਂ ਬਣਦੀ ਹੈ ਜਦੋਂ ਮਨੁੱਖ ਇਕ ਵਿੱਚ ਸਮਾਅ ਜਾਂਦਾ ਹੈ। ਜਦੋਂ ਮਨੁੱਖ ਅੰਦਰ ਸਮਾਨਤਾ ਭਾਵ ਦਾ ਪੂਰਨ ਪ੍ਰਕਾਸ਼ ਹੋ ਜਾਂਦਾ ਹੈ, ਓਦੋਂ ਕੋਈ ਜਾਤ-ਪਾਤ, ਮਜ਼ਹਬ ਜਾ ਫਿਰਕੇ ਦਾ ਅੰਤਰ ਨਹੀਂ ਰਹਿੰਦਾ। ਦੂਈ ਦੀ ਲਕੀਰ ਮਿੱਟ ਜਾਂਦੀ ਹੈ। ਭਾਈ ਘਨਈਆ ਜੀ ਵਾਂਗ ਸਭ ਪਾਸੇ ਇਕੋ ਨੂਰ ਦਿਸਦਾ ਹੈ, ਉਸ ਨੂੰ ਕੋਈ ਵੈਰੀ ਮਿੱਤਰ ਨਜ਼ਰ ਨਹੀਂ ਆਉਂਦਾ-

**ਨਾ ਕੋ ਬੈਰੀ ਨਾਹੀ ਬਿਗਾਨਾ**
**ਸਗਲ ਸੰਗਿ ਹਮ ਕਉ ਬਨਿ ਆਈ ॥** [ਪੰਨਾ ੧੨੯੯

ਗੁਰਬਾਣੀ ਵਿੱਚ ਇਸ ਬਾਰੇ ਨਿਰਣਾ ਕੀਤਾ ਹੋਇਆ ਮਿਲਦਾ ਹੈ ਕਿ ਮਨੁੱਖ ਬੁਰਾ ਭਲਾ ਓਦੋਂ ਤੀਕ ਹੀ ਆਖਦਾ ਹੈ ਜਦੋਂ ਦ੍ਵੈਤ ਭਾਵ ਵਿੱਚ ਹੁੰਦਾ ਹੈ:-

**ਬੁਰਾ ਭਲਾ ਤਿਚਰੁ ਆਖਦਾ,**
**ਜਿਚਰੁ ਹੈ ਦੁਹੁ ਮਾਹਿ ॥** [ਪੰਨਾ ੭੫੭

ਸੋ, ਜਦੋਂ ਸੁਰਤਿ ਦ੍ਵੈਤ ਤੋਂ ਉਠ ਕੇ ਇਕ ਭਾਵ ਵਿਚ ਸਮਾ ਜਾਂਦੀ ਹੈ ਤਾਂ ਸਭ ਪਾਸੇ ਇੱਕੋ-ਇੱਕ ਦ੍ਰਿਸ਼ਟੀ ਆਉਂਦਾ ਹੈ, ਜਿਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਿਜੀ ਅਨੁਭਵ ਨੂੰ ਆਪਣੀ ਪਵਿੱਤਰ ਬਾਣੀ ਵਿੱਚ ਦਰਸਾਉਂਦੇ ਹਨ:-

**ਨਹੀ ਜਾਨਿ ਜਾਈ, ਕਛੂ ਰੂਪ ਰੇਖੰ ॥**
**ਕਹਾ ਬਾਸ ਤਾਂ ਕੋ, ਫਿਰੈ ਕਉਨ ਭੇਖ ॥**

**ਕਹਾ ਨਾਮ ਤਾਂ ਕੈ, ਕਹਾਂ ਕੈ ਕਹਾਵੈ ॥**

**ਕਹਾ ਕੈ ਬਖਾਨੋ, ਕਹੇ ਮੋ ਨ ਆਵੈ ॥ [ਬਚਿੱਤਰ ਨਾਟਕ**

ਸੋ, ਸੱਚ ਦੀ ਪ੍ਰਤੀਤੀ ਹੋਣਾ ਅਵਤਰਕ ਹੈ ਤੇ ਸੱਚ ਦੀ ਬੇਪ੍ਰਤੀਤੀ ਹੋਣੀ ਤਰਕ ਹੈ।

**ਦੋਹਰਾ ॥**

**ਕੋ ਨਿੰਦਾ, ਜਸ ਹੈ ਕਵਨ, ਕਵਨ ਪਾਪ ਕਹ ਧਰਮ ॥**
**ਕਵਨ ਜੋਗ, ਕੋ ਭੋਗ ਹੈ,**
**ਕਵਨ ਕਰਮ ਅਪਕਰਮ ॥ ੪ ॥ ੨੦੪ ॥**

**ਪਦ ਅਰਥ** : ਅਪਕਰਮ-ਪਾਪ ਕਰਮ।

**ਅਰਥ** : ਨਿੰਦਾ ਕੀ ਹੈ? ਸ਼ੋਭਾ ਕੀ ਹੈ? ਪਾਪ ਕੀ ਹੈ ਤੇ ਧਰਮ ਕੀ ਹੈ? ਜੋਗ ਕੀ ਹੈ? ਭੋਗ ਕੀ ਹੈ? ਸ੍ਰੇਸ਼ਟ ਅਤੇ ਪਾਪ ਕਰਮ ਕੀ ਹੈ? ।੪।

## ਨਿੰਦਾ ਕੀ ਹੈ?

*ਵਿਆਖਿਆ :*

ਕਿਸੇ ਦੇ ਗੁਣਾਂ ਨੂੰ ਅਵਗੁਣ ਦਾ ਰੂਪ ਦੇਣਾ, ਨਿੰਦਾ ਸਮਾਨ ਹੈ ਅਤੇ ਕਿਸੇ ਦੇ ਅਵਗੁਣਾਂ ਨੂੰ ਗੁਣ ਬਣਾ ਕੇ ਪ੍ਰਗਟ ਕਰਨਾ ਇਹ ਉਸ ਦੀ ਝੂਠੀ ਵਡਿਆਈ ਕਰਨੀ ਵੀ ਨਿੰਦਾ ਦਾ ਪ੍ਰਤੀਕ ਹੈ। ਗੁਰਮਤਿ ਵਿੱਚ ਨਿੰਦਾ ਤੇ ਉਸਤਤਿ ਦੋਵੇਂ ਹੀ ਵਿਵਰਜਿਤ ਹਨ:-

**ਉਸਤਤਿ ਨਿੰਦਾ ਦੋਊ ਬਿਬਰਜਿਤ,**
**ਤਜਹੁ ਮਾਨੁ ਅਭਿਮਾਨਾ ॥ [ਪੰਨਾ ੧੧੨੩**

ਅਲਪਗ ਜੀਵ ਇਕ ਦੂਜੇ ਦੀ ਨਿੰਦਾ ਕਰਨੋ ਹੱਟਦੇ ਨਹੀਂ ਪਰ ਸਤਿਗੁਰੂ ਜੀ ਸਪਸ਼ਟ ਸ਼ਬਦਾਂ ਵਿੱਚ ਉਪਦੇਸ਼ ਦਿੰਦੇ ਹਨ:-

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥ [ਪੰਨਾ ੭੫੫**

ਕਈ ਸੱਜਣ ਉਪਰੋਕਤ ਪੰਕਤੀ ਦੀ ਵਰਤੋਂ ਠੀਕ ਨਹੀਂ ਕਰਦੇ। ਉਹ ਸੱਚੀ ਗਲ ਨੂੰ ਆਖਣਾ ਵੀ ਨਿੰਦਾ ਸਮਝਦੇ ਹਨ ਪਰ ਇਹ ਗਲ ਅਸਲੀਅਤ ਦੇ ਉਲਟ ਹੈ। ਜੇ ਇਹ ਗਲ ਠੀਕ ਹੁੰਦੀ ਤਾਂ ਸੰਸਾਰ ਵਿੱਚ

ਗੁਰਮੁਖ ਤੇ ਮਨਮੁਖ ਪਾਪੀ ਤੇ ਪੁੰਨੀ ਕੋਈ ਸ਼ਬਦ ਹੀ ਨਾ ਹੁੰਦੇ। ਨਿੰਦਾ ਦਾ ਫਲ ਇਹ ਮਿਲਦਾ ਹੈ ਕਿ ਜੀਵ ਨਰਕਾਂ ਦਾ ਵਾਸੀ ਬਣਦਾ ਹੈ। ਨਿੰਦਾ ਕਾਰਨ ਮਨੁੱਖ ਦੀ ਸਾਰੀ ਕੀਤੀ ਕਮਾਈ ਵਿਅਰਥ ਜਾਂਦੀ ਹੈ। ਜਿਸ ਮਨੁੱਖ ਦੇ ਅੰਦਰ ਨਿੰਦਾ ਦਾ ਔਗੁਣ ਹੈ ਉਸਦਾ ਕਦੇ ਵੀ ਭਲਾ ਨਹੀਂ ਹੋ ਸਕਦਾ ਅਤੇ ਨਾ ਹੀ ਉਸ ਦਾ ਕੋਈ ਦਾਰੂ ਹੈ:-

1. **ਜਿਸੁ ਅੰਦਰਿ ਤਾਤਿ ਪਰਾਈ ਹੋਵੈ,**
**ਤਿਸ ਦਾ ਕਦੇ ਨ ਹੋਵੀ ਭਲਾ ॥**
**ਓਸ ਦੈ ਆਖਿਐ ਕੋਈ ਨ ਲਗੈ**
**ਨਿਤ ਓਜਾੜੀ ਪੂਕਾਰੇ ਖਲਾ ॥** [ਪੰਨਾ ੩੦੮
2. **ਅਵਖਧ ਸਭੇ ਕੀਤਿਅਨੁ**
**ਨਿੰਦਕ ਕਾ ਦਾਰੂ ਨਾਹਿ ॥** [ਪੰਨਾ ੩੧੫
3. **ਨਿੰਦਕ ਕੀ ਗਤਿ ਕਤਹੂੰ ਨਾਹੀ,**
**ਖਸਮੈ ਏਵੈ ਭਾਣਾ ॥** [ਪੰਨਾ ੩੮੧

ਸੰਸਾਰੀ ਜੀਵ ਆਪਣੀ ਨਿੰਦਾ ਸੁਣ ਕੇ ਬਹੁਤ ਦੁਖੀ ਹੁੰਦੇ ਤੇ ਕਲਪਦੇ ਹਨ, ਪਰ ਰਬੀ ਭਗਤ ਖੁਸ਼ ਹੁੰਦੇ ਹਨ ਅਤੇ ਆਖਦੇ ਹਨ:-

**ਨਿੰਦਾ, ਜਨ ਕਉ ਖਰੀ ਪਿਆਰੀ ॥**
**ਨਿੰਦਾ ਬਾਪ, ਨਿੰਦਾ ਮਹਿਤਾਰੀ ॥**

ਆਪਣੀ ਨਿੰਦਾ ਕਰਾਉਣ ਦੀ ਖੁਲ੍ਹ ਨੂੰ ਜਾਰੀ ਰਖਣ ਵਾਸਤੇ ਭਗਤ ਜੀ ਇਥੋਂ ਤੀਕ ਆਖ ਦਿੰਦੇ ਹਨ:-

**ਨਿੰਦਕੁ ਸੋ, ਜੋ ਨਿੰਦਾ ਹੋਰੈ ॥**
**ਹਮਰਾ ਜੀਵਨੁ ਨਿੰਦਕ ਲੋਰੈ ॥** [ਪੰਨਾ ੩੩੯

ਧਰਮੀ ਬੰਦਿਆਂ ਨੂੰ ਖਾਸ ਕਰਕੇ ਇਕ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਬਿਨਾ ਵਿਚਾਰੇ ਕਿਸੇ ਧਰਮ ਨੂੰ ਚੰਗਾ ਮੰਦਾ ਨਹੀਂ ਆਖਣਾ ਚਾਹੀਦਾ ਹੈ। ਜੇ ਕੋਈ ਪੁਰਸ਼ ਦੂਜੇ ਧਰਮ ਦੀ ਨਿੰਦਾ ਕਰਦਾ ਹੈ ਤਾਂ ਇਕ ਤਰ੍ਹਾਂ ਆਪਣੇ ਧਰਮ ਦੀ ਨਿੰਦਾ ਕਰਾਉਣ ਦਾ ਦੋਸ਼ੀ ਵੀ ਬਣਦਾ ਹੈ। ਇਸ ਲਈ ਪਰਮਾਤਮਾ ਦੇ ਗੁਣ ਗਾ ਕੇ ਉਸ ਵਿੱਚ ਹੀ ਆਪਣੇ ਆਪ ਨੂੰ ਲੀਨ

ਕਰਨਾ ਸ੍ਰੇਸ਼ਟ ਕੰਮ ਹੈ। ਸੋ 'ਖ਼ਾਲਸਾ' ਉਹੀ ਹੈ ਜੋ ਨਿੰਦਾ ਨੂੰ ਤਿਆਗਣ ਵਾਲੀ ਰਹਿਤ ਦਾ ਧਾਰਨੀ ਹੈ।

1. **ਖਾਲਸਾ ਸੋ ਜੋ ਨਿੰਦਾ ਤਯਾਗੈ ॥ [ਰਹਿਤ-ਭਾ. ਨੰਦ ਲਾਲ ਜੀ**
2. **ਕਰਨ ਨ ਸੁਨੈ ਕਾਹੂ ਕੀ ਨਿੰਦਾ ॥**
   **ਸਭ ਤੇ ਜਾਨੈ ਆਪਸ ਕਉ ਮੰਦਾ ॥ [ਪੰਨਾ ੨੭੪**

ਨਿੰਦਾ ਤੇ ਭਗਤੀ, ਦੋਹਾਂ ਦਾ ਪਰਸਪਰ ਕੋਈ ਮੇਲ ਨਹੀਂ ਹੈ। ਨਿੰਦਾ ਕਰਨ ਵਾਲੇ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਉਹ ਕਿਸੇ ਮਨੁੱਖ ਵਿੱਚ ਊਣਤਾਈਆਂ ਵੇਖ ਕੇ ਖੁਸ਼ ਹੁੰਦਾ ਹੈ ਜੇ ਕਿਸੇ ਵਿੱਚ ਗੁਣ ਜਾਂ ਚੰਗਿਆਈਆਂ ਹੋਣ ਤਾਂ ਵੇਖ ਕੇ ਸੜਦਾ ਹੈ। ਇਸ ਲਈ ਸਿੱਖ ਨੂੰ ਗੁਰੂ ਅਗੇ ਇਹ ਅਰਦਾਸ ਕਰਨੀ ਸੋਭਦੀ ਹੈ, 'ਗੁਰਦੇਵ ਜੀਓ! ਨਿੰਦਾ ਚਿੰਦਾ ਵਾਲੇ ਦੋਖ ਤੋਂ ਸਦਾ ਬਚਾ ਕੇ ਰਖੋ ਅਤੇ ਸਭ ਵਿੱਚ ਆਪਣੀ ਜੋਤਿ ਦੀ ਝਲਕ ਵਿਖਾਓ, ਉਸ ਸਰੂਪ ਵਿੱਚ ਸਮਾਈ ਕਰੋ ਜੀ।'

## ਜਸ ਕੀ ਹੁੰਦਾ ਹੈ ?

*ਵਿਆਖਿਆ :*

ਕੋਈ ਸ਼ੁਭ ਕਰਮ ਕਰਕੇ ਜੀਵ ਦੀ ਜੋ ਉਪਮਾ ਸੰਸਾਰੀ ਲੋਕਾਂ ਵਿਚ ਹੁੰਦੀ ਹੈ ਉਸ ਨੂੰ ਦੁਨਿਆਵੀ-ਜਸ, ਸੋਭਾ ਜਾਂ ਵਡਿਆਈ ਆਖਦੇ ਹਨ। ਧਰਮ ਦੇ ਸ਼ੁਭ ਕਰਮ ਕਮਾਉਣ ਨਾਲ ਮਨੁੱਖ ਦਾ ਇਸ ਲੋਕ ਅਤੇ ਪਰਲੋਕ ਵਿੱਚ ਸਦੀਵੀ ਜਸ ਬਣਿਆ ਰਹਿੰਦਾ ਹੈ, ਜਿਵੇਂ ਕਿ ਭਗਤਾਂ, ਸੰਤਾਂ, ਸਤਿਵਾਦੀਆਂ ਅਤੇ ਦਾਨੀਆਂ ਦਾ ਜਸ ਹੁਣ ਤੀਕ ਸੰਸਾਰ ਵਿੱਚ ਕਾਇਮ ਹੈ। ਲੋਕ-ਜਸ ਨੂੰ ਜਦੋਂ ਜੀਵ ਆਪਣੇ ਕਰਮਾਂ ਦਾ ਫਲ ਸਮਝਦਾ ਹੈ ਤਾਂ ਹਉਮੈ ਵਿੱਚ ਫਸ ਜਾਂਦਾ ਹੈ, ਜਿਸ ਕਰਕੇ ਉਹ ਜਸ ਥੋੜਾ ਚਿਰ ਹੀ ਕਾਇਮ ਰਹਿੰਦਾ ਹੈ। ਪਰ ਜਿਹੜਾ ਜੀਵ ਇਹ ਸਮਝਦਾ ਹੈ ਕਿ ਇਹ ਸਭ ਕਰਤਾ ਪੁਰਖ ਦੀ ਆਪਣੀ ਮਿਹਰ ਹੈ, ਉਸ ਦਾ ਜਸ ਹੈ, ਉਹ ਜਸ ਲੋਕ ਪਰਲੋਕ ਦੋਹਾਂ ਵਿੱਚ ਸਾਥ ਦੇਂਦਾ ਹੈ। ਇਸ ਲਈ ਗੁਰਦੇਵ ਜੀ ਨੇ ਜੋ ਪੂਰਨੇ ਪਾਏ ਹਨ, ਉਹਨਾਂ ਦੇ ਦਰਸ਼ਨ ਕਰੀਏ : -

1. **ਮੋਕਉ ਕੋਇ ਨ ਜਾਨਤ ॥**

**ਕਹੀਅਤ ਦਾਸੁ ਤੁਮਾਰਾ ॥** [ਪੰਨਾ ੧੦੦੫

2. **ਜੋ ਕਿਛੁ ਹੋਆ ਸਭ ਕਿਛੁ ਤੁਝ ਤੇ,**
**ਤੇਰੀ ਸਭ ਅਸਨਾਈ ॥** [ਪੰਨਾ ੭੯੫

ਵੇਖੋ, ਕਲਗੀਧਰ ਪਾਤਸ਼ਾਹ ਪਰਮ ਪੁਰਖ ਦੇ ਦਾਸ ਬਣਨ ਤੋਂ ਮਗਰੋਂ ਖ਼ਾਲਸੇ ਤਾਈਂ ਕਿਤਨਾ ਜਸ ਬਖਸ਼ਦੇ ਹਨ:-

**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,**
**ਨਹੀਂ ਮੋ ਸੇ ਗਰੀਬ ਕਰੋਰ ਪਰੇ ॥** [ਗਿਆਨ ਪ੍ਰਬੋਧ

--- ---

**ਕਹਾ ਲਗੇ ਇਹ ਕੀਟ ਬਖਾਨੇ ॥**
**ਮਹਿਮਾ ਤੋਰ ਤੁਹੀ ਪ੍ਰਭ ਜਾਨੇ ॥** [ਬਚਿਤ੍ਰ ਨਾਟਕ

ਇਨ੍ਹਾਂ ਵਾਕਾਂ ਵਿਚ ਕਿਤਨੀ ਨਿਮਰਤਾ ਹੈ। ਇਸ ਕਰਕੇ ਹਰੇਕ ਜੀਵ ਨੂੰ ਸਦਾ ਵਾਹਿਗੁਰੂ ਜੀ ਦਾ ਜਸ ਕਰਨਾ ਚਾਹੀਦਾ ਹੈ ਜਿਸ ਨਾਲ ਸਾਰੇ ਪਾਪ ਲਥ ਜਾਂਦੇ ਹਨ:-

1. **ਜਸੁ ਗਾਵਹੁ ਵਡਿਭਾਗੀਹੋ,**
**ਕਰਿ ਕਿਰਪਾ ਭਗਵੰਤ ਜੀਉ ॥**
**ਰੁਤੀ ਮਾਹ ਮੂਰਤ ਘੜੀ,**
**ਗੁਣ ਉਚਰਤ ਸੋਭਾਵੰਤ ਜੀਉ॥**

2. **ਜਸੁ ਗਾਵਤ ਪਾਪ ਲਹਾਨ ॥** [ਪੰਨਾ ੧੨੯੮

ਇਸ ਤਰ੍ਹਾਂ ਸੱਚਾ ਜਸ ਪ੍ਰਾਪਤ ਹੁੰਦਾ ਹੈ:-

**ਧੀਰਜੁ ਜਸੁ ਸੋਭਾ ਤਿਹ ਬਨਿਆ,**
**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥** [ਪੰਨਾ ੨੫੭

ਪਰਉਪਕਾਰ ਕਰਨ ਨਾਲ ਸੱਚੇ ਜਸ ਦੀ ਪ੍ਰਾਪਤੀ ਹੁੰਦੀ ਹੈ। ਪਰ ਜੀਵ ਉਸ ਜਸ ਨੂੰ ਵਾਹਿਗੁਰੂ ਦਾ ਜਸ ਸਮਝੇ, ਆਪਣੇ ਮੂੰਹੋਂ ਆਪਣਾ ਜਸ ਨਾ ਕਰੇ ਨਾ ਕਿਸੇ ਪਾਸੋਂ ਕਰਾਏ। ਪਰਾਈ ਨਿੰਦਾ ਤੋਂ ਭੀ ਬਚ ਕੇ ਰਹੇ। ਰਹਿਤਨਾਮਿਆਂ ਵਿੱਚ ਜ਼ਿਕਰ ਹੈ :-

**ਅਪਨੋ ਜਸ, ਪਰ-ਨਿੰਦ ਨ ਕਹੈ ॥**
**ਕਹੈ, ਤ ਇਸ ਤੇ ਭੀ ਅਘ ਲਹੈ ॥**

# ਪਾਪ ਕੀ ਹੈ ਤੇ ਧਰਮ ਕੀ ਹੈ ?

*ਵਿਆਖਿਆ :*

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿੱਚ 'ਪਾਪ' ਸ਼ਬਦ ਦੇ ਇਉਂ ਅਰਥ ਕੀਤੇ ਹਨ:-

ਪਾਪ-ਸੰਗਯਾ. ਜਿਸ ਤੋਂ ਆਪਣੇ ਆਪ ਨੂੰ ਬਚਾਈਏ, ਅਜਿਹਾ ਕਰਮ ਦੋਸ਼, ਗੁਨਾਹ, ਕੁਕਰਮ। 'ਪਰਹਰਿ ਪਾਪੁ, ਪਛਾਣੈ ਆਪੁ' (ਓਅੰਕਾਰ)

ਭਾਈ ਸਾਹਿਬ ਨੇ ਮਹਾਂਭਾਰਤ ਵਿੱਚ ਦਸੇ ਦਸ ਪਾਪਾਂ ਦਾ, ਮਨੂ ਸਿਮ੍ਰਿਤੀ ਅਨੁਸਾਰ ਦਸੇ ਪੰਜ ਪਾਪਾਂ ਦਾ ਅਤੇ ਈਸਾਈ ਮਤ ਅਨੁਸਾਰ ਬਾਈਬਲ ਵਿੱਚ ਗਿਣੇ ਮਿਥੇ ਸਤ ਪਾਪਾਂ ਦਾ ਵੇਰਵਾ ਵੀ ਕੋਸ਼ ਵਿੱਚ ਦਿੱਤਾ ਹੈ। ਸਿੱਖ ਧਰਮ ਵਿੱਚ ਮੰਨੇ ਜਾਂਦੇ ਪਾਪਾਂ ਬਾਰੇ ਹੇਠ ਲਿਖੇ ਵਿਚਾਰ ਦਿੱਤੇ ਹਨ:-

"ਗੁਰਮਤ ਵਿੱਚ ਕਰਤਾਰ ਤੋਂ ਵੇਮੁਖਤਾ, ਉਦਮ ਦਾ ਤਿਆਗ ਅਤੇ ਦਿਲ ਦੁਖਾਉਣਾ ਤਿੰਨ ਉਗ੍ਰ ਪਾਪ ਹਨ। ਰਹਿਤਨਾਮਿਆਂ ਵਿੱਚ ਮੁੰਡਨ, ਵਿਭਚਾਰ, ਤਮਾਕੂ ਦਾ ਸੇਵਨ ਅਤੇ ਕੁੱਠਾ ਖਾਣਾ ਚਾਰ ਮਹਾਂ ਪਾਪ ਹਨ।"

ਜੇ ਇਸ ਵਿਸ਼ੇ ਤੇ ਵਿਚਾਰ ਕਰੀਏ ਤਾਂ ਮਨੁੱਖ ਦੇ ਪਾਪਾਂ ਦਾ ਕੋਈ ਹਦ-ਬੰਨਾ ਨਹੀਂ। ਪਾਪਾਂ ਦੀ ਗਿਣਤੀ ਮਿਥਣ ਤੋਂ ਭਾਵ ਨਿਸ਼ਚਿਤ ਪਾਪਾਂ ਤੋਂ ਬਚਣ ਦਾ ਲਿਆ ਜਾ ਸਕਦਾ ਹੈ, ਪਰ ਇਹ ਨਹੀਂ ਕਿ ਇਨ੍ਹਾਂ ਤੋਂ ਇਲਾਵਾ ਹੋਰ ਕੋਈ ਪਾਪ ਹੀ ਬਾਕੀ ਨਹੀਂ ਰਹਿ ਜਾਂਦਾ ? ਜੇ ਪਾਪ ਦੀ ਪਰਿਭਾਸ਼ਾ ਹੇਠ ਲਿਖੀ ਮਿਥੀ ਜਾਵੇ ਤਾਂ ਸ਼ਾਇਦ ਪਾਠਕ ਇਸ ਨਾਲ ਸਹਿਮਤ ਹੋਣ :-

"ਗੁਰੂ ਸਾਹਿਬਾਂ ਦੇ ਦਸੇ ਹੋਏ ਧਰਮ ਕਰਮ ਤੋਂ ਬਿਨਾ ਜੋ ਵੀ ਕੰਮ ਕਰਨਾ ਹੈ, ਉਹ ਪਾਪ ਕਰਮ ਹੈ।" ਜੇ ਦੀਰਘ ਦ੍ਰਿਸ਼ਟੀ ਨਾਲ ਵੇਖੀਏ ਤਾਂ ਧਰਮ ਦੀ ਕ੍ਰਿਤ ਤਿਆਗਣੀ ਇਕ ਵੱਡਾ ਪਾਪ ਹੈ। ਉਂਞ ਪਾਪ ਸਾਰੇ ਦੁੱਖਾਂ ਦਾ ਮੂਲ ਹੈ। ਪਾਪ ਭੈੜਾ ਹੈ ਪਰ ਪਾਪੀ ਪੁਰਸ਼ ਨੂੰ ਚੰਗਾ ਲਗਦਾ ਹੈ,

"ਪਾਪੁ ਬੁਰਾ, ਪਾਪੀ ਕਉ ਪਿਆਰਾ" (ਪੰਨਾ ੯੩੫)। ਚੋਰੀ ਮਾੜੀ ਹੈ ਪਰ ਚੋਰ ਨੂੰ ਚੰਗੀ ਲਗਦੀ ਹੈ, ਕਿਉਂ? ਇਸ ਦਾ ਕਾਰਨ ਇਹ ਹੈ ਕਿ ਜਿਸ ਚੀਜ਼ ਦੀ ਸੰਗਤ ਵਧੇਰੇ ਕੀਤੀ ਜਾਏ ਉਹ ਵਧੇਰੇ ਚੰਗੀ ਲਗਦੀ ਹੈ ਜਿਸ ਤੋਂ ਦੂਰ ਹੋ ਜਾਈਏ ਉਸ ਨਾਲੋਂ ਪਿਆਰ ਟੁੱਟ ਜਾਂਦਾ ਹੈ, ਉਹ ਚੰਗੀ ਨਹੀਂ ਲਗਦੀ। ਸਾਡੇ ਮਨ ਨੂੰ ਜਨਮਾਂ ਜਨਮਾਂਤਰਾਂ ਦੀ ਮੈਲ ਲਗੀ ਹੋਈ ਹੈ ਜਿਸ ਕਰਕੇ ਇਹ ਕਾਲਾ ਸਿਆਹ ਹੋਇਆ ਪਿਆ ਹੈ। ਗੁਰਦੇਵ ਜੀ ਨੇ ਇਸ ਬਾਰੇ ਇਕ ਦ੍ਰਿਸ਼ਟਾਂਤ ਵੀ ਦਿੱਤਾ ਹੈ:-

**ਕਾਇਆ ਆਰਣੁ ਮਨੁ ਵਿਚਿ ਲੋਹਾ,**
**ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ,**
**ਮਨੁ ਜਲਿਆ, ਸਨੀ ਚਿੰਤ ਭਈ ॥** [ਪੰਨਾ ੯੯੦

ਜੇ ਮਨ ਮੈਲਾ ਹੋਵੇ ਤਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਵੈਰੀ ਜੀਵ ਨੂੰ ਢਾਹ ਲੈਂਦੇ ਹਨ। ਇਸ ਲਈ ਗੁਰਦੇਵ ਜੀ ਉਪਦੇਸ਼ ਦਿੰਦੇ ਹਨ:

1. **ਮਨ ! ਪਾਪ ਕਰਤ ਤੂ ਸਦਾ ਸੰਗੁ ॥** [ਪੰਨਾ ੧੧੯੩
2. **ਅਨਕਾਏ ਰਾਤੜਿਆ, ਵਾਟ ਦੁਹੇਲੀ ਰਾਮ ॥**
   **ਪਾਪ ਕਮਾਵਦਿਆ, ਤੇਰਾ ਕੋਇ ਨ ਬੇਲੀ ਰਾਮ॥** [ਪੰਨਾ ੫੪੬

ਸਮੂਹ ਪਾਪਾਂ ਨੂੰ ਪਛਾੜਨ ਦਾ ਇਕੋ ਇਕ ਤਰੀਕਾ ਹੈ ਜਿਸ ਨੂੰ ਗੁਰੂ ਜੀ ਨੇ ਇਉਂ ਨਿਰੂਪਣ ਕੀਤਾ ਹੈ:-

**ਪਾਪੜਿਆ ਪਛਾੜਿ, ਬਾਣੁ ਸਚਾਵਾ ਸੰਨ੍ਹਿ ਕੈ ॥**
**ਗੁਰਮੰਤ੍ਰੜਾ ਚਿਤਾਰਿ, ਨਾਨਕ, ਦੁਖੁ ਨ ਥੀਵਈ ॥** [ਪੰਨਾ ੫੨੧

ਕੇਵਲ ਨਾਮ ਦੀ ਸ਼ਕਤੀ ਹੀ ਪਾਪਾਂ ਦਾ ਨਾਸ਼ ਕਰਨ ਵਾਲੀ ਹੈ:-

1. **ਕੋਟਿ ਅਘਾ ਸਭਿ ਨਾਸ ਹੋਹਿ**
   **ਸਿਮਰਤ ਹਰਿ ਨਾਉ ॥** [ਪੰਨਾ ੭੦੭
2. **ਕੋਟਿ ਪਰਾਧ ਮਿਟੇ ਖਿਨ ਭੀਤਰਿ,**
   **ਜਾਂ ਗੁਰਮੁਖਿ ਨਾਮੁ ਸਮਾਰੇ ॥** [ਪੰਨਾ ੬੭੦

ਭਾਵੇਂ ਪਾਪਾਂ ਦੀਆਂ ਕਿਸਮਾਂ ਦੀ ਗਿਣਤੀ ਕਰਨੀ ਬਹੁਤ ਔਖੀ ਹੈ

ਪਰ ਰਹਿਤਨਾਮਿਆਂ ਵਿੱਚ ਜਿਨ੍ਹਾਂ ਪਾਪ-ਕਰਮਾਂ ਤੋਂ ਵਰਜਿਆ ਗਿਆ ਹੈ। ਉਹਨਾਂ ਤੋਂ ਚੇਤੰਨ ਹੋਣ ਦੀ ਲੋੜ ਹੈ। ਜਿਵੇਂ:-

**ਪਰ ਨਾਰੀ ਜੂਆ ਅਸੱਤ, ਚੋਰੀ ਮਦਰਾ ਜਾਨ ॥**
**ਪਾਂਚ ਐਬ ਅਸ ਜਗਤ ਮੈ, ਤਜੈ ਸੁ ਸਿੰਘ ਸੁਜਾਨ ॥**
**[ਰਹਿਤਨਾਮਾ - ਭਾਈ ਦੇਸਾ ਸਿੰਘ**

ਪਾਪਾਂ ਕਰਮਾਂ ਤੋਂ ਬਚਣਾ ਨਿਹਾਇਤ ਜ਼ਰੂਰੀ ਹੈ ਕਿਉਂਕਿ ਪਾਪ ਕਰਮਾਂ ਦੇ ਤਿਆਗਣ ਨਾਲ ਧਰਮ ਦੀ ਵੇਲ ਪ੍ਰਫੁਲਤ ਹੁੰਦੀ ਹੈ। ਇਹ ਸਰੀਰ ਧਰਤੀ ਦੀ ਨਿਆਈਂ ਹੈ। ਇਸ ਮਨੁੱਖਾ-ਜਨਮ ਦਾ ਤਾਂ ਹੀ ਲਾਭ ਹੈ ਜੇ ਜੀਵ ਵਿੱਚ ਸੱਚ ਤੇ ਧਰਮ ਦਾ ਬੀਜ ਬੀਜਿਆ ਜਾਵੇ। ਗੁਰਦੇਵ ਪਿਤਾ ਜੀ ਜਗਿਆਸੂਆਂ ਨੂੰ ਹੁਕਮ ਦਿੰਦੇ ਹਨ :-

**ਧਰਮੁ ਭੂਮਿ ਸਤੁ ਬੀਜਿ ਕਰਿ, ਐਸੀ ਕਿਰਸ ਕਮਾਵਹੁ॥**
**ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥ [ਪੰਨਾ ੪੧੮**

ਧਰਮ-ਕਰਮਾਂ ਦੀ ਪ੍ਰਾਪਤੀ ਸਤਿਗੁਰੂ ਤੋਂ ਹੁੰਦੀ ਹੈ। ਗੁਰੂ ਦੀ ਬਾਣੀ ਪਿਆਰ ਤੇ ਸਤਿਕਾਰ ਨਾਲ ਸੁਰਤਿ ਜੋੜ ਕੇ ਸੁਣੀ ਜਾਵੇ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਿਆ ਜਾਵੇ ਤਾਂ ਇਸ ਤੋਂ ਵੱਡਾ ਹੋਰ ਕਿਹੜਾ ਧਰਮ ਹੈ?। ਇਸ ਧਰਮ ਦੇ ਫਲ ਸਰੂਪ ਕੋਟ ਜਨਮਾਂ ਦੇ ਪਾਪ ਨਾਸ਼ ਹੋ ਜਾਂਦੇ ਹਨ ਅਤੇ ਹਿਰਦਾ ਪਵਿੱਤਰ ਹੋ ਜਾਂਦਾ ਹੈ। ਗੁਰਬਾਣੀ ਦੇ ਪਵਿੱਤਰ ਵਾਕ ਹਨ:-

1. **ਗੁਰਬਾਣੀ ਸੁਣਿ, ਮੈਲੁ ਗਵਾਏ ॥**
   **ਸਹਜੇ, ਹਰਿਨਾਮੁ ਮੰਨਿ ਵਸਾਏ ॥ [ਪੰਨਾ ੬੬੫**
2. **ਕੋਟਿ ਪੁੰਨ, ਸੁਣਿ ਹਰਿ ਕੀ ਬਾਣੀ ॥**
   **ਕੋਟਿ ਫਲਾ, ਗੁਰ ਤੇ ਬਿਧਿ ਜਾਣੀ ॥ [ਪੰਨਾ ੨੩੮**

ਧਰਮ ਕਮਾਉਂਦੇ ਕਮਾਉਂਦੇ ਇਕ ਸਮੇਂ ਇਹੋ ਜਿਹੀ ਅਵਸਥਾ ਵੀ ਪ੍ਰਾਪਤ ਹੋ ਜਾਂਦੀ ਹੈ ਜਿਥੇ ਪੁੰਨ ਪਾਪ ਦੋਵੇਂ ਹੀ ਮੁਕ ਜਾਂਦੇ ਹਨ, ਅਥਵਾ ਇਕੋ ਜਿਹੇ ਲਗਣ ਲਗ ਜਾਂਦੇ ਹਨ:-

1. **ਪਾਪ ਪੁੰਨ ਦੁਇ ਏਕ ਸਮਾਨ ॥ [ਪੰਨਾ ੩੫੫**
2. **ਪਾਪ ਪੁੰਨ ਹਮਰੈ ਵਸਿ ਨਾਹਿ ॥ [ਪੰਨਾ ੮੯੯**

ਧਰਮ ਦੇ ਬਾਰੇ ਤੱਤ ਵਾਲੀ ਗਲ ਉਹੀ ਜੀਵ ਪਛਾਣ ਸਕਦਾ ਹੈ ਜਿਹੜਾ ਹੇਠ ਲਿਖੇ ਬਚਨਾਂ ਉਤੇ ਅਮਲ ਕਰਦਾ ਹੈ :-

1. **ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ, ਰਾਹੁ ਪਛਾਣਹਿ ਸੇਇ ॥** [ਪੰਨਾ ੧੨੪੫

2. **ਰਮਣੰ ਕੇਵਲੰ ਕੀਰਤਨੰ, ਸੁਧਰਮੰ ਦੇਹ ਧਾਰਣਹ ॥**
**ਅੰਮ੍ਰਿਤ ਨਾਮੁ ਨਾਰਾਇਣ,**
**ਨਾਨਕ ਪੀਵਤੰ ਸੰਤ ਨ ਤ੍ਰਿਪ੍ਰਤੇ ॥** [ਪੰਨਾ ੧੩੫੬

## ਜੋਗ ਕੀ ਹੈ ?

*ਵਿਆਖਿਆ :*

ਯੋਗ ਸ਼ਾਸਤਰ ਅਨੁਸਾਰ ਚਿਤ ਦੀਆਂ ਬਿਰਤੀਆਂ ਨੂੰ ਰੋਕਣ ਦਾ ਨਾਉਂ 'ਜੋਗ' ਹੈ, ਪਰ ਭਗਤੀ ਮਾਰਗ ਵਾਲੇ ਪਰਮਾਤਮਾ ਦੇ ਨਾਮ ਵਿੱਚ ਜੁੜਨ ਨੂੰ ਜੋਗ ਆਖਦੇ ਹਨ। 'ਜੋਗ' ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦਾ ਧਾਤੂ ਯੁਜੁ-ਜੁੜਨਾ ਹੈ। ਅਸਲ ਵਿੱਚ ਜਿਹੜਾ ਮਨੁੱਖ ਆਪਣੇ ਮਨ ਨੂੰ ਵਿਕਾਰਾਂ ਵਲੋਂ ਹਟਾ ਕੇ ਪਰਮਾਤਮਾ ਨਾਲ ਅਭੇਦ ਹੋਣ ਲਈ ਗੁਰਮਤਿ ਜੁਗਤੀ ਅਨੁਸਾਰ ਸ਼ਬਦ ਸੁਰਤਿ ਦਾ ਪਰਚਾ ਪਾਉਂਦਾ ਹੈ, ਉਹ ਸੱਚਾ ਜੋਗੀ ਹੈ।

ਜੋਗ ਮਤ ਦਾ ਮੋਢੀ 'ਗੋਰਖ' ਹੈ ਜਿਸਦਾ ਸੰਕੇਤ ਦਸਮੇਸ਼ ਪ੍ਰਿਤਾ ਜੀ ਨੇ ਬਚਿਤਰ ਨਾਟਕ ਵਿੱਚ ਦਿੱਤਾ ਹੈ:-

**ਪੁਨ ਹਰਿ ਗੋਰਖ ਕੋ ਉਪਰਾਜਾ ॥**
**ਸਿਖ ਕਰੇ ਤਿਨ ਹੂੰ ਬਡ ਰਾਜਾ ॥**
**ਸ੍ਰਵਨ ਫਾਰਿ ਮੁਦ੍ਰਾ ਲੈ ਡਾਰੀ ॥**
**ਪ੍ਰਭ ਕੀ ਪ੍ਰੀਤਿ ਰੀਤਿ ਨ ਬਿਚਾਰੀ ॥**

ਅਕਾਲ ਪੁਰਖ ਜੀ ਨੇ ਜਦੋਂ ਗੋਰਖ ਨੂੰ ਪ੍ਰਿਥਵੀ ਦੇ ਸੁਧਾਰ ਹਿਤ ਭੇਜਿਆ ਤਾਂ ਉਸ ਨੇ ਆਪਣਾ ਪੰਥ ਚਲਾਇਆ। ਗੋਪੀ ਚੰਦ ਤੇ ਭਰਥਰੀ ਵਰਗੇ ਵੱਡੇ ਵੱਡੇ ਰਾਜੇ ਆਪਣੇ ਚੇਲੇ ਬਣਾ ਲਏ। ਇਸੇ ਪ੍ਰਚਾਰ ਦੇ ਪ੍ਰਭਾਵ ਹੇਠ ਕਈ ਲੋਕ ਜੋਗ ਮਤ ਦੇ ਧਾਰਨੀ ਬਣ ਗਏ। ਓਹਨਾਂ ਨੇ ਕੰਨ ਪੜਵਾ

ਲਏ, ਮੁੰਦਰਾਂ ਪਾ ਲਈਆਂ, ਅਤੇ ਜੋਗ ਮਤ ਦੇ ਸਾਰੇ ਚਿੰਨ ਧਾਰਨ ਕਰ ਲਏ। ਅਕਾਲ ਪੁਰਖ (ਸਭ ਦਾ ਨਾਥ) ਭੁਲ ਕੇ ਗੋਰਖ ਆਪ ਨਾਥ ਬਣ ਬੈਠਾ ਅਤੇ ਇਸਤਰੀਆਂ ਦੇ ਕੰਨ, ਨਕ ਛਿਦਾ ਕੇ ਉਨ੍ਹਾਂ ਨੂੰ ਨਾਥਣੀਆਂ ਬਣਾ ਲਿਆ। ਰਬ ਨੂੰ ਮਿਲਣ ਦਾ ਤਰੀਕਾ ਆਪਣਾ ਕਲਪਿਆ ਹੋਇਆ ਜੋਗ ਦਸਿਆ ਜਿਸ ਕਰਕੇ ਗ੍ਰਹਿਸਤੀਆਂ ਨੂੰ ਪਹਾੜਾਂ ਦੀਆਂ ਕੰਦਰਾਂ ਤੇ ਮੜੀਆਂ ਮਸਾਣਾਂ ਵਿੱਚ ਰਹਿ ਕੇ ਜੋਗ ਕਮਾਉਣ ਦਾ ਉਪਦੇਸ਼ ਦਿੱਤਾ। ਉਹ ਵਾਹਿਗੁਰੂ ਦਾ ਨਾਮ ਜਪਾਉਣ ਵਿੱਚ ਅਸਫਲ ਰਿਹਾ। ਇਸ ਲਈ ਪਰਮ ਪਿਤਾ ਅਕਾਲ ਪੁਰਖ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਸਰੂਪ ਦੇ ਕੇ ਮਾਤ ਲੋਕ ਵਿੱਚ ਭੇਜਿਆ। ਗੁਰਦੇਵ ਜੀ ਨੇ ਸ੍ਰਿਸ਼ਟੀ ਨੂੰ ਸਹਜ-ਜੋਗ ਦਾ ਕਰਤਾਰੀ ਸੰਦੇਸ਼ ਦਿੱਤਾ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਬਾਬਾ ਜੀ ਜੋਗੀਆਂ ਨੂੰ ਕਟਾਖਸ਼ ਭਰੇ ਸ਼ਬਦਾਂ ਨਾਲ ਇਉਂ ਆਖਿਆ :-

**ਹੋਇ ਅਤੀਤੁ ਗ੍ਰਿਹਸਤਿ ਤਜਿ,**
**ਫਿਰਿ ਉਨ ਹੂ ਕੇ ਘਰਿ ਮੰਗਣਿ ਜਾਈ ॥**

ਜੋਗ ਦੇ ਵਿਸ਼ੇ ਤੇ ਗੁਰਬਾਣੀ ਵਿੱਚ ਅਨੇਕਾਂ ਪੰਕਤੀਆਂ ਮਿਲਦੀਆਂ ਹਨ। ਇਥੇ ਨਮੂਨੇ ਮਾਤਰ ਕੁਝ ਪਰਮਾਣ ਹੇਠ ਦਰਜ ਹਨ:-

1. **ਜੋਗੁ ਨ ਖਿੰਥਾ, ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥**
   **ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ॥**
   **ਅੰਜਨ ਮਾਹਿ ਨਿਰੰਜਨਿ ਰਹੀਐ,**
   **ਜੋਗੁ ਜੁਗਤਿ ਇਵ ਪਾਈਐ॥**
   **ਗਲੀ, ਜੋਗੁ ਨ ਹੋਈ ॥**
   **ਏਕ ਦ੍ਰਿਸਟਿ ਕਰਿ ਸਮਸਰਿ ਜਾਣੈ,**
   **ਜੋਗੀ ਕਹੀਐ ਸੋਈ ॥** [ਪੰਨਾ ੭੩੦
2. **ਮੜੀ ਮਸਾਣੀ ਮੂੜੇ ਜੋਗੁ ਨਾਹਿ ॥** [ਪੰਨਾ ੧੧੯੦
3. **ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ॥**
   **ਨਾਨਕ, ਘਰਿ ਬੈਠਿਆਂ, ਜੋਗੁ ਪਾਈਐ,**

**ਸਤਿਗੁਰ ਕੈ ਉਪਦੇਸਿ ॥** [ਪੰਨਾ ੧੪੨੩

4. **ਏਹੁ ਜੋਗੁ ਨ ਹੋਵੈ ਜੋਗੀ,**
**ਜਿ ਕੁਟੰਬੁ ਛੋਡਿ ਪਰ ਭਵਣੁ ਕਰਹਿ ॥**

5. **ਗਲੀ ਜੋਗੁ ਨ ਹੋਈ ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ,**
**ਜੋਗੀ ਕਹੀਐ ਸੋਈ ॥** [ਪੰਨਾ ੭੩੦

ਜੋਗੀਆਂ ਨੇ ਜੋਗ ਦੇ ਅਠ ਅੰਗ ਮੰਨੇ ਹਨ ਜਿਸ ਨਾਲ ਜੋਗ ਦੀ ਪ੍ਰਾਪਤੀ ਹੁੰਦੀ ਹੈ। ਪਰ ਗੁਰਮਤਿ ਵਿੱਚ ਨਿਉਲੀ ਕਰਮ ਕਰਨੇ, ਆਸਣਾਂ ਦੀ ਸਾਧਨਾ ਕਰਨੀ, ਹਠ ਕਰਮਾਂ ਨਾਲ ਸਰੀਰ ਨੂੰ ਕਸ਼ਟ ਦੇਣਾ, ਤ੍ਰਾਟਕ ਕਰਮਾਂ ਦੁਆਰਾ ਸੁਸ਼ਕ ਸਮਾਧੀਆਂ ਲਾਉਣੀਆਂ, ਘਰ ਘਾਟ ਛੱਡ ਕੇ ਜੰਗਲਾਂ ਪਹਾੜਾਂ ਦੀਆਂ ਕੰਦਰਾਂ ਵਿੱਚ ਜਾ ਕੇ ਜੋਗ ਲਭਣਾ, ਪਰਵਾਣਿਤ ਨਹੀਂ ਹੈ। ਇਨ੍ਹਾਂ ਕਰਮਾਂ ਨਾਲ ਮਨ ਦੀ ਪਵਿਤਰਤਾ ਨਹੀਂ ਹੁੰਦੀ ਸਗੋਂ ਹਉਮੈ ਵਧਦੀ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:-

**ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ॥**
**ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ ॥** [ਪੰਨਾ ੫੫੮

ਕਈ ਲੋਕ, ਸ਼ਰਾਬ ਪੀ ਕੇ ਨਸ਼ੇ ਵਿੱਚ ਆ ਜਾਂਦੇ ਹਨ ਤੇ ਆਖਣ ਲਗ ਜਾਂਦੇ ਹਨ ਕਿ ਉਨ੍ਹਾਂ ਨੂੰ ਅਨਹਦ ਸ਼ਬਦ ਸੁਣਾਈ ਦੇ ਰਿਹਾ ਹੈ। ਕੰਨਾਂ ਵਿੱਚ ਘੂੰ ਘੂੰ ਦੀ ਆਵਾਜ਼ ਨੂੰ ਅਨਹਦ ਸ਼ਬਦ ਨਾਲ ਤੁਲਨਾ ਦੇਣੀ ਭਾਰੀ ਭੁਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੋਗ ਦੇ ਹਰ ਪੱਖ ਨੂੰ ਚੰਗੀ ਤਰ੍ਹਾਂ ਖੋਲ੍ਹਿਆ ਗਿਆ ਹੈ ਪਰ ਇਹ ਨਵੇਕਲੀ ਪੁਸਤਕ ਦਾ ਵਿਸ਼ਾ ਹੈ। ਗੁਰਮਤਿ ਵਿੱਚ ਗੋਰਖ ਦੇ ਜੋਗ ਦਾ ਪੂਰੀ ਤਰ੍ਹਾਂ ਖੰਡਨ ਹੈ ਅਤੇ ਸਹਜ ਜੋਗ ਦਾ ਮੰਡਨ ਹੈ। ਕਈ ਸਿੱਖ ਇਹ ਕਹਿੰਦੇ ਹਨ ਕਿ ਦਸਮ ਪਿਤਾ ਜੀ ਨੇ ਆਪਣੀ ਜਨਮ ਕਥਾ ਵਿੱਚ ਜ਼ਿਕਰ ਕੀਤਾ ਹੈ: "ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧ ਜੋਗ ਸਾਧਨਾ ਸਾਧਾ ॥" ਪਰ ਉਨ੍ਹਾਂ ਦੀ ਗਿਆਤ ਲਈ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਗੁਰੂ ਤੇਗ ਬਹਾਦਰ ਜੀ ਸਹਿਜ ਜੋਗੀ ਸਨ। ਉਨ੍ਹਾਂ ਪਾਸ ਗੁਰਬਾਣੀ ਮੌਜੂਦ ਸੀ :-

1. **ਰਾਜ ਲੀਲਾ ਤੇਰੈ ਨਾਮਿ ਬਨਾਈ ॥**

ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥ [ਪੰਨਾ ੩੮੫

2. ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥

ਮੋਕਉ ਸਤਿਗੁਰ ਸਬਦਿ ਬੁਝਾਇਓ ॥ [ਪੰਨਾ ੨੦੮

ਜੋਗ-ਜੁਗਤਿ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਗੁਰਮੁਖ ਜੋਗੀ ਦੀ ਦ੍ਰਿਸ਼ਟੀ ਵਿੱਚ ਸਮਾਨਤਾ-ਭਾਵ ਆ ਜਾਂਦਾ ਹੈ। ਭੇਖਾਂ ਨਾਲ ਬ੍ਰਹਮ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰਬਾਣੀ ਵਿੱਚ ਇਸ ਬਾਰੇ ਅਨੇਕਾਂ ਪ੍ਰਮਾਣ ਹਨ, ਪਰ ਦਸਮੇਸ਼ ਪਿਤਾ ਜੀ ਦਾ ਰਾਮਕਲੀ ਰਾਗ ਦਾ ਇਕੋ ਸ਼ਬਦ ਹੀ ਜੋਗ ਦੇ ਗਿਆਨ ਬਾਰੇ ਪੂਰਨ ਸੇਧ ਪ੍ਰਦਾਨ ਕਰਦਾ ਹੈ:-

ਰੇ ਮਨ, ਇਹ ਬਿਧਿ ਜੋਗੁ ਕਮਾਓ ॥
ਸਿੰਙੀ ਸਾਚੁ, ਅਕਪਟ ਕੰਠਲਾ,
ਧਿਆਨ ਬਿਭੂਤ ਚੜ੍ਹਾਓ ॥੧॥ਰਹਾਉ॥
ਤਾਂਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ ॥
ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ ॥੧॥
ਉਘਟੈ ਤਾਨ ਤਰੰਗ ਰੰਗਿ ਅਤਿ,ਗਿਆਨ ਗੀਤ ਬੰਧਾਨੰ ॥
ਚਕਿ ਚਕਿ ਰਹੇ ਦੇਵ ਦਾਨਵ ਮੁਨਿ,
ਛਕਿ ਛਕਿ ਬਯੋਮ ਬਿਵਾਨੰ ॥੨॥
ਆਤਮ ਉਪਦੇਸ ਭੇਸੁ ਸੰਜਮ ਕੋ, ਜਾਪ ਸੁ ਅਜਪਾ ਜਾਪੈ ॥
ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂੰ ਬਯਾਪੈ ॥

ਗੁਰੂ ਨਾਨਕ ਦੇਵ ਜੀ ਨੇ ਜੋ ਰਾਜ ਜੋਗ ਮਾਣਿਆ, ਖ਼ਾਲਸੇ ਨੂੰ ਵੀ ਉਸੇ ਦਾ ਅਨੁਆਈ ਬਣਨਾ ਚਾਹੀਦਾ ਹੈ। ਅਸਲ ਵਿੱਚ ਪ੍ਰੇਮਾ ਭਗਤੀ ਹੀ ਸੱਚਾ ਜੋਗ ਹੈ। ਪ੍ਰੇਮ ਤੋਂ ਬਿਨਾ ਜੋਗ ਵੀ ਰੋਗ ਹੈ। ਇਸ ਬਾਰੇ ਸਰਬੰਗੀ ਸਾਧੂ ਦਾ ਇਕ ਦੋਹਰਾ ਬੜਾ ਪ੍ਰਭਾਵਸ਼ਾਲੀ ਹੈ:-

ਪ੍ਰੇਮ ਭਗਤ ਕੀ ਪਲਕ ਇਕ, ਕੋਟ ਬਰਖ ਕਾ ਜੋਗ ॥
ਪ੍ਰੇਮ ਭਗਤ ਸੋਈ ਜੋਗ ਹੈ, ਜੋਗ ਪ੍ਰੇਮ ਬਿਨ ਰੋਗ ॥

ਗੁਰਬਿਲਾਸ ਪਾ. ੬ ਵਿੱਚ ਵੀ ਅੰਕਿਤ ਹੈ:-

ਭਗਤ ਸਿੰਘ ਤਪ ਗਯਾਨ ਤੇ ਪਰੇ ਪ੍ਰੇਮ ਪਹਿਚਾਨ ॥

**ਸਦਾ ਪ੍ਰੇਮ ਵਸਿ ਗੁਰੁ ਰਹੈ ਜਾਨੈ ਨਾਹਿ ਧਿਆਨ ॥**

ਸੋ, ਗੁਰਸਿਖਾਂ ਦਾ ਜੋਗ ਬਾਹਰ ਮੜ੍ਹੀਆਂ ਮਸਾਣਾਂ ਵਿੱਚ ਨਹੀਂ ਹੈ, ਉਹ ਗ੍ਰਿਹਸਥ ਵਿੱਚ ਰਹਿੰਦੇ ਹੋਏ ਹੀ ਪਰਮ ਜੋਗੀ ਹਨ। ਗੁਰਦੁਆਰੇ ਜਾ ਕੇ ਬੈਠਣਾ ਤੇ ਨਾਮ ਬਾਣੀ ਦੇ ਕੀਰਤਨ ਵਿੱਚ ਜੁੜਨਾ ਗੁਰਸਿਖ ਲਈ ਵੱਡਾ ਜੋਗ ਹੈ ਜਿਸ ਨਾਲ ਮੋਖ ਮੁਕਤੀ ਪ੍ਰਾਪਤ ਹੋ ਜਾਂਦੀ ਹੈ:-

**ਘਰ ਹੀ ਜੋਗ ਜੁਗਤਿ ਬੈਸਣ ਧਰਮਸਾਲੀਐ ॥**
**ਪਾਵਣ ਮੋਖ ਮੁਕਤਿ ਗੁਰੁਸਿਖ ਪਾਲੀਐ ॥** [ਭਾ. ਗੁ. ਵਾ. ੩

## ਭੋਗ ਕੀ ਹੈ ?

*ਵਿਆਖਿਆ :*

ਭੋਗ ਸ਼ਬਦ ਦੇ ਅਰਥ ਹਨ- ਖਾਣਾ ਜਿਵੇਂ ਗੁਰਬਾਣੀ ਵਿੱਚ ਦਰਸਾਇਆ ਗਿਆ ਹੈ :-

**ਜੋਗੀ ਹੋਵੈ ਜੋਗਵੈ, ਭੋਗੀ ਹੋਵੈ ਖਾਇ ॥**
**ਤਪੀਆ ਹੋਵੈ ਤਪੁ ਕਰੇ, ਤੀਰਥਿ ਮਲਿ ਮਲਿ ਨਾਇ ॥**
[ਪੰਨਾ ੭੩੦

ਸਿਰਜਨਹਾਰ ਦਾਤਾਰ ਨੇ ਸੰਸਾਰੀ ਜੀਆਂ ਨੂੰ ਅਨੇਕ ਪ੍ਰਕਾਰ ਦੇ ਪਦਾਰਥ ਦਿੱਤੇ ਹਨ ਤੇ ਜੀਵ ਜੁਗਾਂ ਜੁਗਾਂ ਤੋਂ ਖਾਂਦੇ ਚਲੇ ਆ ਰਹੇ ਹਨ:-

**ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ॥**

ਸਾਈਂ ਦੇ ਦਿੱਤੇ ਹੋਏ ਪਦਾਰਥਾਂ ਨੂੰ ਸੰਜਮ ਨਾਲ ਭੋਗਣਾ ਸੁਖਦਾਇਕ ਹੈ, ਪਰ ਮਰਯਾਦਾ ਤੋਂ ਉਲਟ ਇਹਨਾਂ ਦੀ ਵਰਤੋਂ ਕਰਨੀ ਦੁਖਦਾਇਕ ਹੈ। ਜਿਤਨੇ ਵੀ ਸਰੀਰਕ ਰੋਗ ਹਨ ਉਹ ਵਿਸ਼ੇ ਵਿਕਾਰਾਂ ਅਤੇ ਪਦਾਰਥਕ ਭੋਗਾਂ ਤੋਂ ਉਠਦੇ ਹਨ। ਇਸ ਗੱਲ ਦੀ ਸਾਖੀ ਗੁਰਬਾਣੀ ਇਉਂ ਭਰਦੀ ਹੈ:-

1. **ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥**
   **ਭੋਗਹੁ ਰੋਗ ਸੁ ਅੰਤਿ ਵਿਗੋਵੈ ॥**
2. **ਭੋਗੀ ਕਉ ਦੁਖੁ ਰੋਗ ਵਿਆਪੈ ॥** [ਪੰਨਾ ੧੦੩੪
3. **ਮਿਠਾ ਕਰਿ ਕੈ ਖਾਇਆ,**

**ਬਹੁ ਸਾਦਹੁ ਵਧਿਆ ਰੋਗੁ ॥** [ਪੰਨਾ ੭੮੫

4. **ਖਸਮੁ ਵਿਸਾਰਿ ਕੀਏ ਰਸ ਭੋਗ ॥**
**ਤਾਂ ਤਨਿ ਉਠਿ ਖਲੋਏ ਰੋਗ ॥** [ਪੰਨਾ ੧੨੫੬

ਦਾਨਿਆ ਦਾ ਕਥਨ ਹੈ, 'ਜੇਹਾ ਅੰਨ ਤੇਹਾ ਮਨ'। ਭੋਜਨ ਦਾ ਅੰਤਸ਼ਕਰਨ ਤੇ ਅਸਰ ਪੈਂਦਾ ਹੈ। ਇਸ ਲਈ ਸੰਤ ਸਮਾਜ ਮਾਸ ਅਤੇ ਹੋਰ ਤਾਮਸੀ ਭੋਜਨ ਖਾਣ ਦੇ ਵਿਰੁੱਧ ਹੈ। ਗੁਰਬਾਣੀ ਵੀ ਇਹੋ ਜਿਹੀ ਪ੍ਰੇਰਨਾ ਦੇਂਦੀ ਹੈ:-

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੇ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ॥**[ਪੰ. ੧੬

ਕਲਗੀਧਰ ਪਿਤਾ ਜੀ ਦੇ ਪਵਿਤਰ ਉਪਦੇਸ਼ ਸਦਾ ਚੇਤੇ ਰਖਣ ਵਾਲੇ ਹਨ ਅਤੇ ਉਨ੍ਹਾਂ ਉਤੇ ਅਮਲ ਕਰਨਾ ਚਾਹੀਦਾ ਹੈ:-

**ਅਲਪ ਅਹਾਰ ਸੁਲਪ ਹੀ ਨਿੰਦਰਾ,ਦਇਆ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ,ਹ੍ਵੈਬੋ ਤ੍ਰਿਗੁਣ ਅਤੀਤਿ ॥੨॥**

ਜਿਹੜਾ ਥਾਲ ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁਤਰਾਂ ਨੂੰ ਪਰੋਸ ਕੇ ਦਿੱਤਾ ਹੈ ਉਸ ਵਿੱਚ ਰਖੇ ਭੋਜਨ ਪ੍ਰੇਮ ਸਹਿਤ ਭੁੰਚਣੇ ਚਾਹੀਦੇ ਹਨ। ਇਹਨਾ ਨਾਲ ਜੀਵ ਦਾ ਉਧਾਰ ਹੋ ਸਕਦਾ ਹੈ।

## ਕਰਮ ਅਤੇ ਅਪਕਰਮ ਕੀ ਹੁੰਦਾ ਹੈ ?

*ਵਿਆਖਿਆ :*

ਦਿਨ ਅਤੇ ਰਾਤ ਦੇ ਚੱਕਰਵੀਊ ਵਿੱਚ ਅਸੀਂ ਜੋ ਕੁਝ ਕਰਦੇ ਹਾਂ, ਉਸ ਨੂੰ ਹੀ 'ਕਰਮ' ਆਖਿਆ ਜਾਂਦਾ ਹੈ। ਕਰਮ ਕਈ ਪ੍ਰਕਾਰ ਦੇ ਹੁੰਦੇ ਹਨ ਪਰ ਇਨ੍ਹਾਂ ਦੀ ਵੰਡ ਦੋ ਭਾਗਾਂ ਵਿੱਚ ਕੀਤੀ ਜਾਂਦੀ ਹੈ; ਚੰਗੇ ਕਰਮ ਅਤੇ ਮੰਦੇ ਕਰਮ। ਜੋ ਕਰਮ ਵਿਸ਼ੇ ਵਿਕਾਰ ਝੂਠ, ਠਗੀ, ਫ਼ਰੇਬ ਆਦਿ ਵਾਲੇ ਹਨ ਉਹ ਮਾੜੇ ਕਰਮ ਹਨ ਅਤੇ ਜੋ ਸੱਚ, ਨੇਕੀ, ਦਇਆ, ਧਰਮ ਵਾਲੇ ਕੰਮ ਹਨ ਓਹ ਸ਼ੁਭ ਕਰਮ ਮੰਨੇ ਜਾਂਦੇ ਹਨ। ਜਿਵੇਂ 'ਸੱਚ ਧਰਮ' ਤੇ 'ਫੋਕਟ ਧਰਮ' ਹਨ ਤਿਵੇਂ 'ਸੱਚ ਕਰਮ' ਤੇ 'ਫੋਕਟ ਕਰਮ' ਹਨ:-

1. **ਭੋਗਨਾ ਮਨ ਮਧੇ ਹਰਿ ਹਰਿ,**
**ਸੰਤ ਸੰਗਤਿ ਮਹਿ ਲੀਵਨਾ ॥**

2. ਥਾਲੈ ਵਿਚਿ ਤਿਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ
ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥ [ਪੰ. ੧੪੨੯

*ਸੱਚ ਕਰਮ*

1. ਕਰਮ ਧਰਮ ਪ੍ਰਭਿ ਮੇਰੈ ਕੀਏ ॥
ਨਾਮੁ ਵਡਾਈ ਸਿਰਿ ਕਰਮਾਂ ਕੀਏ ॥ [ਪੰਨਾ ੧੩੪੫
2. ਸਭਿ ਕਰਮ ਧਰਮ ਹਰਿਨਾਮੁ ਜਪਾਹਾ ॥
ਕਿਲ ਵਿਖ ਮੈਲੁ ਪਾਪ ਧੋਵਾਹਾ ॥ [ਪੰਨਾ ੬੯੯
3. ਕਹੁ ਨਾਨਕ ਭਲਾ ਮੇਰਾ ਕਰਮ ॥
ਜਿਤੁ ਭੇਟੇ ਸਾਧ ਕੇ ਚਰਨ॥ [ਪੰਨਾ ੧੯੧

*ਫੋਕਟ ਕਰਮ*

1. ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥
2. ਕਾਹੂੰ ਲੈ ਪਾਹਨ ਪੂਜ ਧਰਿਓ ਸਿਰ,
ਕਾਹੂੰ ਲੈ ਲਿੰਗ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ,
ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਊ ਬੁਤਾਨ ਕੋ ਪੂਜਤ ਹੈ ਪਸੁ
ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥
3. ਨਾਮ ਬਿਨਾ ਫੋਕਟ ਸਭਿ ਕਰਮਾ
ਜਿਉ ਬਾਜੀਗਰ ਭਰਮਿ ਭੁਲੇ ॥ [ਪੰਨਾ ੧੩੪੩

ਆਪਣੀਆਂ ਸਿਆਣਪਾਂ ਛੱਡ ਕੇ ਸਦਾ ਉਹ ਕਰਮ ਕਮਾਉਣੇ ਚਾਹੀਦੇ ਹਨ ਜਿਨ੍ਹਾਂ ਬਾਰੇ ਸਤਿਗੁਰੂ ਜੀ ਦਾ ਫੁਰਮਾਨ ਹੈ :-

ਸਤਿਗੁਰੂ ਫੁਰਮਾਇਆ, ਕਾਰੀ ਏਹ ਕਰੇਹੁ ॥

**ਗੁਰੂਦੁਆਰੇ ਹੋਇ ਕੈ ਸਾਹਿਬੁ ਸੰਮਾਲੇਹੁ ॥** [ਪੰਨਾ ੫੫੪

ਦਸਮੇਸ਼ ਪਿਤਾ ਜੀ ਨੇ ਆਪਣੀ ਰਚਿਤ ਬਾਣੀ 'ਸ਼ਬਦ ਹਜ਼ਾਰੇ' ਵਿੱਚ ਕਰਮਾਂ ਬਾਰੇ ਨਿਚੋੜ ਕਢ ਕੇ ਇਉਂ ਪ੍ਰੇਰਨਾ ਦਿੱਤੀ ਹੈ:-

**ਸਿੰਚਤ ਕਹਾ ਪਰੇ ਬਿਖਯਨ ਕੈ, ਕਬਹੂ ਬਿਖੈ ਰਸ ਤਿਆਗੋ ॥**
**ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ ॥**

ਇਸ ਲਈ ਕੇਵਲ-ਕਰਮਾਂ ਨੂੰ ਛੱਡ ਕੇ ਧਰਮ ਦੇ ਕਰਮਾਂ ਨਾਲ ਪ੍ਰੀਤੀ ਕਰਨੀ ਚਾਹੀਦੀ ਹੈ। ਧਰਮ ਤੇ ਕਰਮ ਬਾਰੇ ਤੱਤ ਵਿਚਾਰ ਇਹ ਹੈ:

**ਸੁਣਿ ਪੰਡਿਤ ਕਰਮਾਕਾਰੀ ॥ ਜਿਤੁ ਕਰਮਿ ਸੁਖ ਊਪਜੈ ਭਾਈ,**
**ਸੁ ਆਤਮ ਤਤੁ ਬੀਚਾਰੀ ॥** [ਪੰਨਾ ੬੩੫

## ਦੋਹਰਾ

**ਕਹਹੁ ਸੁ ਸਮ ਕਾ ਸੋ ਕਹੈ, ਦਮ ਕੋ ਕਹਾ ਕਹੰਤ ॥**
**ਕੋ ਸੂਰਾ ਦਾਤਾ ਕਵਨ, ਕਹਹੁ ਤੰਤ ਕੋ ਮੰਤ ॥੫॥੨੦੫॥**

**ਪਦ ਅਰਥ** : ਸਮ-ਚਿਤ ਬ੍ਰਿਤੀ ਦਾ ਰੋਕਣਾ, ਮਨ ਦੀ ਸ਼ਾਂਤੀ ਦਾ ਜਤਨ। ਦਮ-ਦਮਨ ਕਰਨਾ (ਇੰਦ੍ਰੀਆਂ ਨੂੰ ਕਾਬੂ ਕਰਨਾ)।

**ਅਰਥ**:ਸਮ ਕਿਸ ਨੂੰ ਕਹਿੰਦੇ ਹਨ? ਦਮ ਕਿਸ ਨੂੰ ਆਖਦੇ ਹਨ? ਸੂਰਮਾ ਕੌਣ ਹੈ? ਦਾਤਾ ਕੌਣ ਹੈ? ਤੰਤ੍ਰ ਕੀ ਹੈ? ਮੰਤ੍ਰ ਕੀ ਹੈ? ।੫।

## ਸਮ ਕੀ ਹੈ ?

*ਵਿਆਖਿਆ :*

ਸਮ ਸ਼ਬਦ ਦੇ ਅਰਥ ਹਨ - ਤੁਲਨਾ, ਬਰਾਬਰਤਾ ਸਮਾਨਤਾ। ਸੰਗੀਤ ਵਿੱਚ ਜਿਸ ਤਾਲ ਤੋਂ ਰਾਗ ਆਰੰਭ ਹੋਵੇ ਉਸ ਨੂੰ ਵੀ ਸਮ ਆਖਿਆ ਜਾਂਦਾ ਹੈ। ਪ੍ਰੰਤੂ ਇਥੇ ਇਸ ਸ਼ਬਦ ਦੇ ਅਰਥ ਹਨ ਚਿਤ ਬ੍ਰਿਤੀ ਦਾ ਰੋਕਣਾ। ਇਹ ਇਕ ਅਵਸਥਾ ਹੈ ਜਿਸ ਵਿੱਚ ਮਨ ਨੂੰ ਵਸੀਕਰਨ ਦਾ ਸਾਧਨ ਸਮ ਬ੍ਰਿਤੀ ਦਾ ਅਭਿਆਸ ਸਮਝਿਆ ਜਾਂਦਾ ਹੈ। ਇਸ ਅਵਸਥਾ ਵਿੱਚ ਧੁਪ ਤੇ ਛਾਂ, ਦੁਖ ਤੇ ਸੁਖ, ਬਿਖ ਤੇ ਅੰਮ੍ਰਿਤ, ਉਸਤਤਿ ਤੇ ਨਿੰਦਾ ਆਦਿ ਨੂੰ ਇਕੋ ਰੰਗ ਵਿੱਚ ਅਨੁਭਵ ਕੀਤਾ ਜਾਂਦਾ ਹੈ। ਲੋਕੀ ਹਠ ਕਰਮਾਂ ਨਾਲ ਮਨ ਨੂੰ ਕਾਬੂ ਕਰਨ ਦਾ ਜਤਨ ਕਰਦੇ ਹਨ ਪਰ ਉਹ ਇਸ ਤਰ੍ਹਾਂ ਦੇ

ਸਾਧਨਾਂ ਨਾਲ ਆਪਣੇ ਉਦੇਸ਼ ਵਿੱਚ ਸਫਲ ਨਹੀਂ ਹੁੰਦੇ। ਜਿਵੇਂ ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਮਨੁ ਮਾਰਣ ਕਾਰਣਿ ਬਨ ਜਾਈਐ ॥**
**ਸੋ ਜਲੁ ਬਿਨੁ ਭਗਵੰਤ ਨ ਪਾਈਐ ॥** [ਪੰਨਾ ੩੨੩

ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ:-

**ਮਾਰੂ ਮਾਰਣ ਜੋ ਗਏ, ਮਾਰਿ ਨ ਸਕਹਿ ਗਵਾਰ ॥**
**ਨਾਨਕ, ਜੇ ਇਹੁ ਮਾਰੀਐ ਗੁਰਸਬਦੀ ਵੀਚਾਰਿ॥**[ਪੰਨਾ ੧੦੮੯

ਇਹ ਤੱਤ-ਬੇਤਿਆਂ ਦੀ ਅਵਸਥਾ ਹੈ ਅਤੇ ਕ੍ਰੋੜਾਂ ਵਿੱਚੋਂ ਕੋਈ ਇਕ ਅੱਧਾ ਵਿਅਕਤੀ ਇਥੇ ਅਪੜਦਾ ਹੈ:-

**ਤਤ ਸਮਦਰਸੀ ਸੰਤਹੁ, ਕੋਈ ਕੋਟਿ ਮੰਧਾਹੀ ॥** [ਪੰਨਾ ੫੧

## ਦਮ ਕੀ ਹੈ ?

*ਵਿਆਖਿਆ :*

'ਦਮ' ਦੇ ਅਰਥ ਹਨ ਸੁਆਸ ਅਤੇ ਦਮੜੇ ਪਰ ਇਥੇ ਇੰਦ੍ਰੀਆਂ ਨੂੰ ਦਮਨ (ਕਾਬੂ) ਕਰਨ ਦਾ ਭਾਵ ਹੈ। ਇੰਦਰੀ-ਜਿਤ ਬਣਨਾ ਇਸ ਅਵਸਥਾ ਦਾ ਨਿਸ਼ਾਨਾ ਹੈ। ਸਰੀਰ ਦੇ ਦਸ ਇੰਦਰੇ (ਇੰਦਰੀਆਂ) ਗਿਣੇ ਜਾਂਦੇ ਹਨ:-

ਪੰਜ ਗਿਆਨ ਇੰਦਰੇ- ਕੰਨ, ਤੁਚਾ, ਨੇਤਰ, ਰਸਨਾ, ਨਾਸਕਾ।
ਪੰਜ ਕਰਮ ਇੰਦਰੇ- ਮੂੰਹ, ਹੱਥ, ਪੈਰ, ਗੁਦਾ, ਲਿੰਗ ।

ਜੇ ਉਪਰੋਕਤ ਇੰਦਰੇ ਕੰਮ ਨਾ ਕਰਨ ਤਾਂ ਸਰੀਰ ਸਥਿਲ ਹੋ ਜਾਂਦਾ ਹੈ। ਜੇ ਬੇਮੁਹਾਰੇ ਹੋ ਕੇ ਕੰਮ ਕਰਨ ਤਾਂ ਮਾਨਸਿਕ ਅਵਸਥਾ ਉਲਟ ਪੁਲਟ ਹੋ ਜਾਂਦੀ ਹੈ। ਸਾਡੇ ਸਰੀਰ ਦੇ ਇੰਦਰੇ ਮਨ ਦੇ ਅਧੀਨ ਹੁੰਦੇ ਹਨ ਭਾਵ ਮਨ ਰਾਜਾ ਹੈ ਤੇ ਇੰਦਰੇ ਇਸ ਦੀ ਰਈਅਤ ਹਨ। ਇਸ ਲਈ ਗੁਰਬਾਣੀ ਵਿੱਚ ਇਨ੍ਹਾਂ ਇੰਦਰਿਆਂ ਨੂੰ ਕਾਬੂ ਕਰਨ ਦਾ ਇਉਂ ਉਪਦੇਸ਼ ਦਿੱਤਾ ਹੈ:-

1. **ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥**
   **ਪੰਚ ਜਨਾ ਸਿਉ ਸੰਗੁ ਨਿਵਾਰੈ ॥**

**ਦਸ ਇੰਦ੍ਰੀ ਕਰਿ ਰਾਖੈ ਵਾਸਿ ॥**
**ਤਾਕੈ ਆਤਮੈ ਹੋਇ ਪਰਗਾਸੁ ॥** [ਪੰਨਾ ੨੩੬

2. **ਪਾਂਚਉ ਇੰਦ੍ਰੀ ਨਿਗ੍ਰਹ ਕਰਈ,**
**ਪਾਪੁ ਪੁੰਨੁ ਦੋਊ ਨਿਰਵਰਈ ॥** [ਪੰਨਾ ੩੪੧

ਆਪਣੇ ਜਤਨਾਂ ਤੇ ਉਕਤੀਆਂ ਜੁਕਤੀਆਂ ਨਾਲ ਇਦਰਿਆਂ ਤੇ (ਇੰਦ੍ਰੀ) ਨੂੰ ਵਸ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਮਨ ਦੀ ਪਵਿਤਰਤਾ ਹੋ ਸਕਦੀ ਹੈ, ਕਿਉਂਕਿ :-

**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, ਬ੍ਰਹਮ ਅਗਨਿ ਕੇ ਲੂਠੇ॥**

ਸਭ ਇੰਦ੍ਰੀਆਂ ਨੂੰ ਵਸੀਕਰਨ ਦੀ ਇਕੋ ਇਕ ਜੁਗਤੀ ਹੈ - ਸਤਿਗੁਰੂ ਦੀ ਸੇਵਾ। ਜਿਵੇਂ ਗੁਰਦੇਵ ਜੀ ਉਪਦੇਸ਼ ਦਿੰਦੇ ਹਨ:-

**ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥**
**ਕਾਮਿ ਕ੍ਰੋਧ ਜਲੈ ਸਭੁ ਕੋਈ ॥**
**ਸਤਿਗੁਰ ਸੇਵੇ ਮਨੁ ਵਸਿ ਆਵੈ,**
**ਮਨ ਮਾਰੇ ਮਨਹਿ ਸਮਾਇਦਾ ॥** [ਪੰਨਾ ੧੦੬੨

ਸੋ, ਸੇਵਾ ਸਿਮਰਨ ਵਾਲੇ ਉਤੇ ਜਦੋਂ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਓਦੋਂ ਉਸਦਾ ਮਨ ਸੁਤੇ ਹੀ ਕਾਬੂ ਵਿੱਚ ਆ ਜਾਂਦਾ ਹੈ।

## ਸੂਰਾ ਕੌਣ ਹੈ ?

*ਵਿਆਖਿਆ :*

'ਸੂਰਾ' ਸ਼ਬਦ ਦੇ ਅਰਥ ਹਨ- ਸੂਰਮਾ, ਜੋਧਾ, ਬਹਾਦਰ। ਜਿਹੜਾ ਮਨੁੱਖ ਰਣ-ਖੇਤਰ ਵਿੱਚ ਸਨਮੁਖ ਹੋ ਕੇ ਪਰਉਪਕਾਰ ਲਈ ਲੜਦਾ ਹੈ, ਵੈਰੀ ਨੂੰ ਪਿੱਠ ਨਹੀਂ ਦਿਖਾਉਂਦਾ ਉਸ ਨੂੰ ਸੂਰਾ ਆਖਿਆ ਜਾਂਦਾ ਹੈ। ਗੁਰਬਾਣੀ ਵਿੱਚ ਸੂਰਮੇ ਦੀ ਪਰਿਭਾਸ਼ਾ ਦਾ ਇਉਂ ਵਰਣਨ ਕੀਤਾ ਗਿਆ ਹੈ:-

**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥** [ਪੰ. ੧੧੦੫

ਅਧਿਆਤਮਿਕ ਖੇਤਰ ਵਿੱਚ 'ਸੂਰਾ' ਉਸ ਨੂੰ ਆਖਦੇ ਹਨ ਜਿਹੜਾ ਜਗਿਆਸੂ ਆਪਣੇ ਮਨ ਨਾਲ ਲੜਦਾ ਹੈ ਭਾਵ ਕਾਮ,

ਆਦਿ ਪੰਜ ਵੈਰੀਆਂ ਨਾਲ ਯੁੱਧ ਕਰਕੇ ਉਨ੍ਹਾਂ ਉਤੇ ਫਤਿਹ ਪਾਉਂਦਾ ਹੈ:-

1. **ਜੋ ਜਨ ਲੂਝਹਿ ਮਨਹਿ ਸਿਉ, ਸੇ ਸੂਰੇ ਪਰਧਾਨਾ ॥**
   **ਹਰਿ ਸੇਤੀ ਸਦਾ ਮਿਲਿ ਰਹੈ,**
   **ਜਿਨੀ ਆਪੁ ਪਛਾਨਾ ॥** [ਪੰਨਾ ੧੦੮੯
2. **ਕਾਮ ਕਰੋਧੁ ਨਗਰ ਮਹਿ ਸਬਲਾ,**
   **ਨਿਤ ਉਠਿ ਉਠਿ ਜੂਝੁ ਕਰੀਜੈ ॥** [ਪੰਨਾ ੧੩੨੫
3. **ਜਾ ਕਉ ਹਰਿ ਹਰਿ ਰੰਗੁ ਲਾਗੋ ਇਸ ਜੁਗ ਮਹਿ,**
   **ਸੋ ਕਹੀਅਤ ਹੈ ਸੂਰਾ ॥** [ਪੰਨਾ ੬੮੦
4. **ਨਾਨਕ, ਸੋ ਸੂਰਾ ਵਰੀਆਮੁ,**
   **ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥** [ਪੰਨਾ ੮੬
5. **ਯਯਾ ਜਉ ਜਾਨਹਿ ਤਉ ਦੁਰਮਤਿ ਹਨਿ,**
   **ਕਰਿ ਬਸਿ ਕਾਇਆ ਗਾਉ ॥**
   **ਰਣਿ ਰੂਤਉ ਭਾਜੈ ਨਹੀ, ਸੂਰਉ ਥਾਰਉ ਨਾਉ॥**[ਪੰ. ੩੪੩

ਸੂਰੇ ਇਹ ਨਹੀਂ ਆਖੇ ਜਾਂਦੇ ਜਿਹੜੇ ਫਜ਼ੂਲ ਲੜਾਈ ਝਗੜਿਆਂ ਵਿੱਚ ਆਪਣਾ ਆਪ ਗਵਾ ਦੇਂਦੇ ਹਨ ਜਿਵੇਂ ਗੁਰਬਾਣੀ ਵਿੱਚ ਅੰਕਿਤ ਹੈ:-

**ਸੂਰੇ ਏਹਿ ਨ ਆਖੀਅਹਿ, ਅਹੰਕਾਰਿ ਮਰਹਿ ਦੁਖੁ ਪਾਵਹਿ॥**
**ਅੰਧੇ ਆਪੁ ਨ ਪਛਾਣਨੀ, ਦੂਜੈ ਪਚਿ ਜਾਵਹਿ॥** [ਪੰਨਾ ੧੦੮੯

ਸੂਰਾ ਬਣਨ ਲਈ ਅਕਾਲ ਪੁਰਖ ਪਾਸੋਂ ਏਦਾਂ ਦਾ ਵਰ ਮੰਗਣਾ ਚਾਹੀਦਾ ਹੈ:-

**ਦੇਹ ਸਿਵਾ ਬਰ ਮੋਹਿ ਇਹੈ,**
**ਸੁਭ ਕਰਮਨ ਤੇ ਕਬਹੂੰ ਨ ਟਰੋਂ ॥**
**ਨ ਡਰੋਂ ਅਰ ਸਿਉ ਜਬ ਜਾਇ ਲਰੋਂ,**
**ਨਿਸਚੈ ਕਰ ਅਪਨੀ ਜੀਤ ਕਰੋਂ ॥**
**ਅਰੁ ਸਿਖ ਹੌ ਅਪਨੇ ਹੀ ਮਨ ਕੌ,**
**ਇਹ ਲਾਲਚ ਹਉ ਗੁਣ ਤਉ ਉਚਰੋਂ ॥**
**ਜਬ ਆਵ ਕੀ ਅਉਧ ਨਿਦਾਨ ਬਨੈ,**

**ਅਤਿ ਹੀ ਰਣ ਮਹਿ ਤਬ ਜੂਝ ਮਰੋਂ ॥ [ਚੰਡੀ ਚਰਿਤ੍**

ਜਿਵੇਂ ਸੂਰਮਿਆਂ ਪਾਸ ਰਣ-ਖੇਤਰ ਵਿੱਚ ਲੜਨ ਲਈ ਸ਼ਸਤਰ ਹੁੰਦੇ ਹਨ ਤਿਵੇਂ ਵਾਹਿਗੁਰੂ ਜੀ ਦੇ ਸੰਤ ਪੰਜਾਂ ਵੈਰੀਆਂ ਨਾਲ ਯੁੱਧ ਕਰਨ ਲਈ ਹੇਠ ਲਿਖੇ ਸ਼ਸਤਰਾਂ ਨਾਲ ਸਨੱਧਬਧ ਹੁੰਦੇ ਹਨ:-

**ਸੈਨਾ ਸਾਧ ਸਮੂਹ ਸੂਰ ਅਜਿਤ. ਸੰਨਾਹੰ ਤਨਿ ਨਿਮ੍ਰਤਾਹ॥**
**ਆਵਧਹ ਗੁਣ ਗੋਬਿੰਦ ਰਮਣੰ,**
**ਓਟ ਗੁਰ ਸਬਦ ਕਰਿ ਚਰਮਣਹ ॥**
**ਆਰੂੜਤੇ ਅਸ੍ਵ ਰਥ ਨਾਗਹ, ਬੁਝੰਤੇ ਪ੍ਰਭ ਮਾਰਗਹ ॥**
**ਬਿਚਰਤੇ ਨਿਰਭਯੰ ਸਤ੍ਰ ਸੈਨਾ, ਧਾਯੰਤੇ ਗੋਪਾਲ ਕੀਰਤਨਹ ॥**
**ਜਿਤਤੇ ਬਿਸ੍ਵ ਸੰਸਾਰਹ ਨਾਨਕ, ਵਸ੍ਵੰ ਕਰੋਤਿ ਪੰਚ ਤਸਕਰਹ ॥**
**[ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੬**

ਸਰਬੰਗੀ ਸਾਧੂ ਦੇ ਹੱਥ ਲਿਖਤੀ ਦੋਹਰਿਆਂ ਵਿੱਚ 'ਸੂਰੇ' ਦੀ ਪਰਿਭਾਸ਼ਾ ਵਿੱਚ ਇਉਂ ਅੰਕਿਤ ਹੈ:-

**ਤੀਰ ਤੁਪਕ ਸੇ ਜੋ ਲੜੈ, ਸੋ ਤੋ ਸੂਰ ਨ ਹੋਇ ॥**
**ਵਿਖਯ ਜੀਤ ਭਗਤੀ ਕਰੈ, ਸੂਰ ਕਹਾਵੈ ਸੋਇ ॥**

ਗੁਰਬਾਣੀ ਅੰਦਰ ਇਸ ਸੰਦਰਭ ਵਿੱਚ ਪਾਵਨ ਸ਼ਬਦ ਹੈ :-

**ਜਿਨਿ ਮਿਲਿ ਮਾਰੇ ਪੰਚ ਸੂਰਬੀਰ**
**ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ,**
**ਸੋ ਪੂਰਾ ਇਹ ਕਲੀ ਰੇ ॥ [ਪੰਨਾ ੪੦੪**

## ਦਾਤਾ ਕੌਣ ਹੈ ?

*ਵਿਆਖਿਆ :*

'ਦਾਤਾ' ਸ਼ਬਦ ਦੇ ਅਰਥ ਹਨ - 'ਦਾਨ ਦੇਣ ਵਾਲਾ'। ਇਸ ਦੁਨੀਆ ਵਿੱਚ ਕੋਈ ਦਾਤਾ ਤੇ ਕੋਈ ਭਿਖਾਰੀ ਹੈ ਜਿਵੇਂ ਕਿ ਗੁਰਦੇਵ ਜੀ ਫੁਰਮਾਉਂਦੇ ਹਨ:-

**ਇਕਿ ਦਾਤੇ ਇਕਿ ਭੇਖਾਰੀ ਜੀ,**

**ਸਭਿ ਤੇਰੇ ਚੋਜ ਵਿਡਾਣਾ ॥** [ਪੰਨਾ ੧੧

ਗੁਰਦੇਵ ਜੀ ਦਾ ਵਿਸ੍ਵਾਸ ਕੇਵਲ ਇਕੋ ਦਾਤੇ ਉਤੇ ਹੈ, ਇਸ ਲਈ ਆਪ ਪਰਮੇਸ੍ਰ ਜੀ ਦੇ ਸਨਮੁਖ ਹੋ ਕੇ ਆਖਦੇ ਹਨ :-

**ਤੂੰ ਆਪੇ ਦਾਤਾ, ਆਪੇ ਭੁਗਤਾ ਜੀ,**
**ਹਉ ਤੁਧੁ ਬਿਨੁ, ਅਵਰੁ ਨ ਜਾਣਾ ॥** [ਪੰਨਾ ੧੧

ਮਾਇਆ ਮੋਹ ਦੇ ਪ੍ਰਭਾਵ ਹੇਠਾਂ ਕਈ ਵਾਰ ਭੁਲਿਆ ਹੋਇਆ ਜੀਵ ਕਪੜਾ, ਪੈਸਾ, ਅੰਨ ਆਦਿ ਚੀਜ਼ਾਂ ਦਾਨ ਕਰਨ ਵਾਲੇ ਮਨੁੱਖਾਂ ਨੂੰ ਦਾਤਾ ਕਹਿ ਦੇਂਦਾ ਹੈ, ਪਰ ਇਹ ਮਨ ਦਾ ਭਰਮ ਹੈ। ਅਸਲ ਵਿੱਚ ਦਾਤਾ ਉਹ ਹੈ ਜਿਸ ਨੂੰ ਤਿਲ ਮਾਤਰ ਵੀ ਕਿਸੇ ਪ੍ਰਕਾਰ ਦਾ ਲੋਭ-ਲਾਲਚ ਨਾ ਹੋਵੇ। ਸਭ ਦਾ ਸ਼੍ਰੋਮਣੀ ਦਾਤਾ ਇਕੋ ਹਰੀ ਹੈ ਕਿਉਂਕਿ ਜਗਤ ਤੇ ਬਣ ਬੈਠੇ ਦਾਤਿਆਂ ਦੇ ਸਿਰਾਂ ਉਪਰ ਵੀ ਉਸਦਾ ਹੱਥ ਹੈ:-

**ਹਰਿ ਇਕੋ ਮੇਰਾ ਦਾਤਾਰੁ ਹੈ,**
**ਸਿਰਿ ਦਾਤਿਆ ਜਗ ਹਥੁ ॥** [ਪੰਨਾ ੯੫੮

ਗੁਰਮਤਿ ਅਨੁਸਾਰ ਉਹ ਦਾਤਾ ਹੈ ਜਿਸ ਨੇ ਸਭ ਜੀਆਂ ਨੂੰ ਪੈਰ, ਹੱਥ, ਅੱਖਾਂ, ਮੂੰਹ, ਨੱਕ, ਕੰਨ ਭਾਵ ਸਾਰਾ ਜੀਉ ਪਿੰਡ ਦਿੱਤਾ ਹੈ। ਫਿਰ ਮਾਤਾ, ਪਿਤਾ, ਇਸਤਰੀ, ਧੀਆਂ, ਪੁਤਰ, ਹੋਰ ਸਾਕ ਸਨਬੰਧੀ ਬਣਾਏ ਹਨ:-

**ਜੀਉ ਪ੍ਰਾਨ ਤਨੁ ਧਨੁ ਦੀਆ, ਦੀਨੇ ਰਸ ਭੋਗ ॥**
**ਗ੍ਰਿਹ ਮੰਦਰ ਰਥ ਅਸੁ ਦੀਏ, ਰਚਿ ਭਲੇ ਸੰਜੋਗ ॥**
**ਸੁਤ ਬਨਿਤਾ ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ॥**[ਪੰ. ੭੦੬

ਉਸ ਵਿੱਚ ਸਭ ਤੋਂ ਅਦੁੱਤੀ ਇਹ ਸਿਫਤਿ ਹੈ ਕਿ ਉਹ ਦਾਤ ਦੇ ਕੇ ਪਛਤਾਉਂਦਾ ਨਹੀਂ। ਦਾਤ ਵੀ ਐਨੀ ਵੱਡੀ ਕਰਦਾ ਹੈ ਕਿ ਸਾਰੀਆਂ ਭੁੱਖਾਂ ਇਕੋ ਵਾਰੀ ਮਿਟਾ ਦੇਂਦਾ ਹੈ:-

1. **ਜੇ ਕੋ ਏਕ ਕਰੈ ਚੰਗਿਆਈ, ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ, ਏਤੀਆ ਚੰਗਿਆਈਆ,**
**ਦੇਇ ਨ ਪਛੁਤਾਵੈ ॥** [ਪੰਨਾ ੧੩੨੮
2. **ਦਾਤਿ ਕਰੈ, ਨਹੀ ਪਛੋਤਾਵੈ ॥**
**ਏਕਾ ਬਖਸ, ਫਿਰਿ ਬਹੁਰਿ ਨ ਬੁਲਾਵੈ ॥** [ਪੰਨਾ ੧੩੩੭

ਦੁਨਿਆਵੀ ਦਾਤਾ ਕਿਸੇ ਇਕ ਜਾਂ ਦੋ ਵਸਤੂਆਂ ਦਾ ਹੋਵੇਗਾ ਪਰ ਗੁਰ-ਪਰਮੇਸ਼ਰ ਸਭਨਾਂ ਵਸਤੂਆਂ ਦਾ ਦਾਤਾ ਹੈ। ਉਸਦਾ ਦਾਨ ਨਿਖੁਟਣ ਵਿੱਚ ਨਹੀਂ ਆਉਂਦਾ। ਉਹ ਅਜਿਹਾ ਦਾਤਾ ਹੈ ਜੋ ਕੇਵਲ ਮੰਗਤਿਆਂ ਨੂੰ ਹੀ ਦਾਨ ਨਹੀਂ ਦੇਂਦਾ ਸਗੋਂ ਰਜੇ ਹੋਇਆਂ ਨੂੰ ਵੀ ਆਪਣਾ ਨਿਰਮਲ ਦਾਨ ਦੇਈ ਜਾਂਦਾ ਹੈ। ਜਿਤਨਾ ਵੱਡਾ ਉਹ ਆਪ ਹੈ ਉਤਨੀ ਵੱਡੀ ਹੀ ਉਸ ਦੀ ਦਾਤਿ ਹੈ। ਹਾਂ, ਸਭ ਤੋਂ ਵਿਲਖਣਤਾ ਵਾਲੀ ਗੱਲ ਇਹ ਹੈ ਕਿ ਦੁਨੀਆ ਦੇ ਦਾਤੇ ਭਾਵੇਂ ਕੁਝ ਦਾਨ ਕਰੀ ਜਾਣ ਪਰ ਇਕ ਦਾਨ ਅਜਿਹਾ ਹੈ ਜਿਸ ਨੂੰ ਸੰਸਾਰ ਦਾ ਕੋਈ ਦਾਨੀ ਵੀ ਨਹੀਂ ਦੇ ਸਕਦਾ ਉਹ ਹੈ, 'ਜੀਅ-ਦਾਨ' ਅਰਥਾਤ 'ਆਤਮ ਦਾਨ'। ਇਸ ਲਈ ਗੁਰਸਿਖਾਂ ਨੂੰ ਆਪਣੇ ਗੁਰਦੇਵ ਜੀ ਵਲੋਂ ਦਿਤੇ ਜਾਣ ਵਾਲੇ 'ਜੀਅ ਦਾਨ' ਦਾ ਮਹੱਤਵ ਸਮਝਣਾ ਚਾਹੀਦਾ ਹੈ। ਇਸ 'ਜੀਅ ਦਾਨ' ਸਦਕਾ ਮਿਲੀ ਸੇਵਾ ਨੂੰ ਆਤਮ-ਰੰਗ ਵਿੱਚ ਲੀਨ ਕਰਨਾ ਹੈ। ਗੁਰਬਾਣੀ ਇਉਂ ਮਾਰਗ ਦਰਸ਼ਨ ਕਰਦੀ ਹੈ:-

**੧. ਜੀਅ ਦਾਨੁ ਦੇ, ਭਗਤੀ ਲਾਇਨਿ,**
**ਹਰਿ ਸਿਉ ਲੈਨਿ ਮਿਲਾਇ ॥** [ਪੰਨਾ ੭੪੯

**੨. ਗੁਰ ਕਾ ਸੇਵਕੁ, ਨਰਕਿ ਨ ਜਾਏ ॥**
**ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥**
**ਗੁਰ ਕਾ ਸੇਵਕੁ ਸਾਧ ਸੰਗੁ ਪਾਏ,**
**ਗੁਰ ਕਰਦਾ ਨਿਤ ਜੀਅ ਦਾਨਾ ਹੇ ॥** [ਪੰਨਾ ੧੦੭੫

**੩. ਗੁਰ ਜੇਵਡੁ ਦਾਤਾ ਕੋ ਨਹੀ,**
**ਜਿਨਿ ਦਿਤਾ ਆਤਮਦਾਨੁ ॥** [ਪੰਨਾ ੫੨

ਹਰੇਕ ਜਗਿਆਸੂ ਨੂੰ ਜੀਵਨ ਦਾਤੇ ਪਾਸੋਂ 'ਜੀਅ ਦਾਨ' ਦੀ ਇਉਂ ਜਾਚਨਾ ਕਰਨੀ ਚਾਹੀਦੀ ਹੈ:-

**੧. ਬਾਬੀਹਾ ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ॥**

'ਜੀਅ ਦਾਨ' ਬਾਰੇ ਇਕ ਗੁਰਮੁਖ ਬੀਬੀ ਦੀ ਹਡ-ਬੀਤੀ ਵਿਥਿਆ ਜਦੋਂ ਉਹ ਸ੍ਰੀ ਹੇਮਕੁੰਟ ਸਾਹਿਬ ਦੇ ਤਪ-ਅਸਥਾਨ ਤੇ ਅਖੰਡ ਪਾਠ ਕਰ ਰਹੀ ਸੀ, ਬੜੀ ਵਿਸਮਾਦਿਕ ਹੈ। ਉਸ ਦਾ ਵਿਸਥਾਰ ਆਕਾਰ ਵੱਧਣ ਦੇ ਡਰ ਤੋਂ ਇਥੇ ਅੰਕਿਤ ਕਰਨ ਤੋਂ ਸੰਕੋਚ ਕੀਤਾ ਗਿਆ ਹੈ (ਵੇਰਵੇ

ਲਈ ਵੇਖੋ ਇਸੇ ਕਲਮ ਤੋਂ ਲਿਖੀ ਪੁਸਤਕ- 'ਗੁਰਮਤਿ ਬੈਰਾਗ ਦਰਸ਼ਨ'।

## ਤੰਤਰ ਅਤੇ ਮੰਤਰ ਕੀ ਹਨ ?

*ਵਿਆਖਿਆ*

**ਤੰਤਰ** : ਸ਼ਿਵਰਾਤਰੀ ਜਾਂ ਅਗੇ ਪਿਛੇ ਹੋਰ ਤਿਉਹਾਰਾਂ ਤੇ ਰਾਤ ਨੂੰ ਚੌਰਾਹੇ ਵਿੱਚ ਦਾਲ ਚਾਵਲ ਆਦਿਕ ਚੀਜ਼ਾਂ ਰਖ ਕੇ ਆਪਣਾ ਕਸ਼ਟ ਕਟਣ ਅਤੇ ਦੂਜਿਆਂ ਨੂੰ ਦੁਖ ਦੇਣ ਲਈ ਜੋ ਦੀਵੇ ਬਾਲੇ ਜਾਂਦੇ ਹਨ, ਇਸ ਨੂੰ ਤੰਤਰ ਜਾਂ ਟੂਣਾ ਆਖਦੇ ਹਨ। ਇਸੇ ਤੋਂ ਹੀ 'ਤਾਂਤਰਕ ਮਤ' ਹੋਂਦ ਵਿੱਚ ਆਇਆ ਹੈ।

**ਮੰਤਰ** : ਕਿਸੇ ਸ਼ਬਦ ਨੂੰ ਕੰਠ ਕਰਕੇ ਮਾਲਾ ਜਾਂ ਹੋਠ ਹਿਲਾ ਕੇ ਹੌਲੀ ਹੌਲੀ ਰਟਨ ਕਰਨਾ ਜਾਂ ਬਾਹਰ ਮਸਾਣਾਂ ਤੇ, ਦਰਿਆ ਦੇ ਕਿਨਾਰੇ ਤੇ ਮੰਤ੍ਰ ਦੀ ਸਿਧੀ ਕਰਨੀ।

ਗੁਰਮਤਿ ਵਿੱਚ ਤੰਤਰਾਂ ਮੰਤਰਾਂ ਲਈ ਕੋਈ ਥਾਂ ਨਹੀਂ ਹੈ। ਕਲਗੀਧਰ ਪਿਤਾ ਜੀ ਦੇ ਸਪਸ਼ਟ ਬਚਨ ਹਨ:-

**ਲਿਖੇ ਤੰਤ੍ਰ ਥਾਕੇ, ਪੜ੍ਹੈਂ ਮੰਤ੍ਰ ਹਾਰੇ ॥**
**ਕਰੇ ਕਾਲ ਤੇ, ਅੰਤ ਲੈ ਕੇ ਬਿਚਾਰੇ ॥**
**ਕਿਤਿਓ ਜੰਤ੍ਰ ਸਾਧੇ, ਸੁ ਜਨਮੰ ਬਿਤਾਇਓ ॥**
**ਭਏ ਫੋਕਟੰ, ਕਾਜ ਏਕੈ ਨ ਆਇਓ ॥**

### ਦੋਹਰਾ ॥

**ਕਹਾ ਰੰਕ, ਰਾਜਾ ਕਵਨ, ਹਰਖ ਸੋਗ ਹੈ ਕਵਨ ॥**
**ਕੋ ਰੋਗੀ, ਰਾਗੀ ਕਵਨ,**
**ਕਹਹੁ ਤੱਤ ਮੁਹਿ ਤਵਨ ॥੬॥੨੦੬॥**

**ਅਰਥ** : ਕੰਗਾਲ ਕੌਣ ਹੈ? ਰਾਜਾ ਕੌਣ ਹੈ? ਖੁਸ਼ੀ ਕੀ ਹੈ? ਗ਼ਮੀ ਕੀ ਹੈ? ਰੋਗੀ ਕੌਣ ਹੈ? ਰਾਗੀ ਕੌਣ ਹੈ? ਇਨ੍ਹਾਂ ਦਾ ਵਿਚਾਰ (ਨਿਚੋੜ) ਮੈਨੂੰ ਦਸੋ।

# ਰੰਕ ਕੌਣ ਹੈ ?

*ਵਿਆਖਿਆ :*

'ਰੰਕ' ਸ਼ਬਦ ਦੇ ਅਰਥ ਹਨ - ਕੰਗਾਲ। ਆਰਥਕ ਖੇਤਰ ਵਿੱਚ ਉਸ ਮਨੁੱਖ ਨੂੰ 'ਰੰਕ' ਆਖਿਆ ਜਾਂਦਾ ਹੈ ਜਿਸ ਕੋਲ ਧਨ ਪਦਾਰਥ ਬਿਲਕੁਲ ਨਾ ਹੋਵੇ ਅਤੇ ਪ੍ਰਮਾਰਥਕ ਖੇਤਰ ਵਿੱਚ ਉਸ ਨੂੰ ਕੰਗਾਲ ਗਿਣਿਆ ਜਾਂਦਾ ਹੈ ਜੋ ਨਾਮ ਤੋਂ ਸਖਣਾ ਹੋਵੇ। ਗੁਰੂ ਸਾਹਿਬ ਜੀ ਅਤੇ ਭਗਤ ਕਬੀਰ ਜੀ ਦੇ ਪਵਿਤਰ ਬਚਨ ਹਨ:-

**੧. ਜਿਸਨੋ ਵਿਸਰੈ ਨਾਉ, ਸੁ ਨਿਰਧਨ ਕਾਂਢੀਐ॥[ਪੰਨਾ ੯੬੪**

**੨. ਕਹਿ ਕਬੀਰ ਨਿਰਧਨੁ ਹੈ ਸੋਈ ॥**
**ਜਾ ਕੈ ਹਿਰਦੈ ਨਾਮੁ ਨ ਹੋਈ ॥ [ਪੰਨਾ ੧੧੫੯**

ਗੁਰੂ ਨਾਨਕ ਦੇਵ ਜੀ ਦੇ ਇਸ ਵਿਸ਼ੇ ਤੇ ਉਚਾਰਨ ਕੀਤੇ ਬਚਨ ਵਿਸ਼ੇਸ਼ ਤੌਰ ਤੇ ਯਾਦ ਰਖਣ ਦੀ ਲੋੜ ਹੈ :-

**ਜਿਨ ਕੈ ਪਲੈ ਧਨੁ ਵਸੈ, ਤਿਨ ਕਾ ਨਾਉ ਫਕੀਰ ॥**
**ਜਿਨ ਕੈ ਹਿਰਦੈ ਤੂ ਵਸਹਿ,**
**ਤੇ ਨਰ ਗੁਣੀ ਗਹੀਰ ॥ [ਪੰਨਾ ੧੨੧੭**

ਧਨ ਪਦਾਰਥ ਹੁੰਦੇ ਹੋਏ ਵੀ ਉਹ ਮਨੁੱਖ ਕੰਗਾਲ ਹੁੰਦਾ ਹੈ, ਜਿਸਦਾ ਮਨ ਕੰਗਾਲ ਹੋਵੇ। ਉਹ ਪੁੰਨ ਦਾਨ ਨਹੀਂ ਕਰ ਸਕਦਾ। ਜਿਹੜਾ ਮਨੁੱਖ ਮਨ ਕਰਕੇ ਸੰਤੁਸ਼ਟ ਹੈ ਅਥਵਾ ਸੰਤੋਖਧਾਰੀ ਹੈ, ਉਹ ਰਾਜਾ ਹੈ। ਗੁਰਬਾਣੀ ਅਨੁਸਾਰ ਜਿਸ ਮਨੁੱਖ ਦੇ ਪਲੇ ਨਾਮ ਧਨ ਹੈ, ਉਹ ਰਾਜਾ ਹੈ ਤੇ ਜਿਸ ਨੇ ਨਾਮ ਧਨ ਦੀ ਖਟੀ ਨਹੀਂ ਕੀਤੀ ਉਹ ਦੀਵਾਲੀਏ ਵਾਂਗ ਹੈ:-

**ਜਿਨੀ ਗੁਰਮੁਖਿ ਹਰਿਨਾਮ ਧਨੁ ਨ ਖਟਿਓ,**
**ਸੇ ਦੇਵਾਲੀਏ ਜੁਗ ਮਾਹਿ ॥**
**ਓਇ ਮੰਗਦੇ ਫਰਹਿ ਸਭ ਜਗਤ ਮਹਿ,**
**ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥ [ਪੰਨਾ ੮੫੨**

ਸਮਾਜਕ ਪੱਖ ਤੋਂ ਵੇਖੀਏ ਤਾਂ ਧਨ-ਹੀਣ ਮਨੁੱਖ ਨੂੰ ਕੋਈ ਆਦਰ ਨਹੀਂ ਦੇਂਦਾ, ਸਗੋਂ ਘਿਰਣਾ ਨਾਲ ਵੇਖਿਆ ਜਾਂਦਾ ਹੈ। ਪਰ ਗੁਰਸਿਖਾਂ ਨੂੰ

ਸਤਿਗੁਰੂ ਜੀ ਦਾ ਦਿਤਾ ਹੋਇਆ ਆਦੇਸ਼ ਕਦੇ ਵੀ ਨਹੀਂ ਭੁਲਣਾ ਚਾਹੀਦਾ :

**ਨਿਰਧਨ ਦੇਖ ਨ ਪਾਸ ਬਹਾਵੈ ॥**
**ਸੋ ਤਨਖਾਹੀ ਮੂਲ ਕਹਾਵੈ ॥[ਰਹਿਤਨਾਮਾ ਭਾ. ਨੰਦ ਲਾਲ**

ਇਸ ਤਰ੍ਹਾਂ ਜਿਹੜਾ ਗੁਰਸਿਖ ਆਪਣੇ ਗਰੀਬ ਭਰਾਵਾਂ ਨਾਲ ਵਿਤਕਰੇ ਵਾਲਾ ਸਲੂਕ ਕਰਦਾ ਹੈ, ਉਹ ਤਨਖ਼ਾਹੀਆ ਹੈ। ਜਿਨ੍ਹਾਂ ਮਨੁੱਖਾਂ ਦਾ ਇਹ ਸ਼ਿਵਾ ਹੈ ਕਿ ਗਰੀਬਾਂ ਨੂੰ ਦੁੱਖ ਦੇ ਕੇ ਧਨ ਇਕਠਾ ਕਰੋ ਅਤੇ ਦੁਨੀਆ ਦੀਆਂ ਮੌਜਾਂ ਮਾਣੋ, ਉਹ ਗੁਰੂ ਨਾਨਕ ਦੇ ਪੈਰੋਕਾਰ ਸਦਾਉਣ ਦੇ ਉਕੇ ਹੀ ਲਾਇਕ ਨਹੀਂ। ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਤਾਂ ਗਰੀਬਾਂ ਦੇ ਮਦਦਗਾਰ ਸਨ :-

**੧. ਨਾਨਕ ਤਿਨ ਕੈ ਸੰਗਿ ਸਾਥਿ,**
**ਵਡਿਆ ਸਿਉ ਕਿਆ ਰੀਸ ॥ [ਪੰਨਾ ੧੫**
**੨. ਬੇਕਸਾਂ ਰਾਂ ਯਾਰ ਗੁਰੁ ਗੋਬਿੰਦ ਸਿੰਘ ॥ [ਤੌਸੀਫ਼ੇ ਸਨਾ**

ਜੇ ਬ੍ਰਹਮ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਸ ਸੰਸਾਰ ਵਿੱਚ ਨਾ ਕੋਈ ਰੰਕ ਹੈ ਨਾ ਕੋਈ ਰਾਜਾ। ਉਹ ਅਕਾਲ ਪੁਰਖ ਆਪ ਹੀ ਸਭ ਕੁਝ ਹੈ:-

**ਏਕੈ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵ ਕਹੀਂ ਭੂਪਾ॥**

## ਰਾਜਾ ਕੌਣ ਹੈ ?

*ਵਿਆਖਿਆ :*

ਜਿਹੜਾ ਮਨੁੱਖ ਕਿਸੇ ਇਕ ਪਰਗਣੇ ਜਾਂ ਦੇਸ਼ ਉਤੇ ਰਾਜ ਕਰਦਾ ਹੋਵੇ, ਉਸ ਨੂੰ ਰਾਜਾ ਜਾਂ ਮਹਾਰਾਜਾ ਆਖਿਆ ਜਾਂਦਾ ਹੈ। ਰਾਜ-ਤਖ਼ਤ ਉਤੇ ਉਹੀ ਰਾਜਾ ਬੈਠਦਾ ਹੈ, ਜਿਹੜਾ ਰਾਜ ਕਰਨ ਦੇ ਯੋਗ ਸਮਝਿਆ ਜਾਂਦਾ ਹੈ। ਗੁਰਬਾਣੀ ਵਿੱਚ ਵੀ ਅੰਕਿਤ ਹੈ :-

**੧. ਤਖਤਿ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ॥[ਪੰ. ੧੦੮੮**
**੨. ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ ॥ [ਪੰਨਾ ੯੯੨**

ਰਾਜਨੀਤੀ ਅਨੁਸਾਰ ਇਕ ਚੰਗੇ ਰਾਜੇ ਵਿੱਚ ਹੇਠ ਲਿਖਣੇ ਗੁਣ ਹੋਣੇ ਜ਼ਰੂਰੀ ਹਨ:-

1- ਸੱਚਾ ਤੇ ਧਰਮੀ ਹੋਵੇ ।

2- ਰਣਜੋਧਾ ਅਤੇ ਰਾਜਨੀਤੀ ਚੋਂ ਨਿਪੁੰਨ ਹੋਵੇ।

3- ਪਰਜਾ ਪਾਲਕ ਹੋਵੇ (ਭਾਵ ਸਭ ਨੂੰ ਕਿਰਤ-ਵਿਰਤ ਤੇ ਲਾਉਣ ਵਾਲਾ ਹੋਵੇ ਤਾਂ ਜੋ ਕੋਈ ਮੰਗਤਾ ਉਸ ਦੇ ਰਾਜ ਵਿੱਚ ਨਾ ਰਹੇ।

4- ਪੰਚਾਇਤ ਦਾ ਮਾਣ ਸਤਿਕਾਰ ਕਰਨ ਵਾਲਾ ਹੋਵੇ।

5- ਗੁਆਂਢੀ ਦੇਸ਼ਾਂ ਨਾਲ ਭਰਾਤਰੀ ਭਾਵ ਰਖਣ ਵਾਲਾ ਹੋਵੇ।

6- ਪਰਜਾ ਭਲਾਈ ਦੀਆਂ ਨਵੀਆਂ-੨ ਯੋਜਨਾ ਬਣਾਉਣ ਵਾਲਾ ਹੋਵੇ।

7- ਜਾਤ-ਪਾਤ ਮਜ਼ਹਬ ਦੇ ਪਖ-ਪਾਤ ਤੋਂ ਉਚਾ ਹੋਵੇ।

8- ਸੱਚਾ ਨਿਆਉਂ ਕਰਨ ਵਾਲਾ ਹੋਵੇ।

9- ਦਇਆਵਾਨ ਤੇ ਦਾਨੀ ਹੋਵੇ।

10- ਵਿਦਿਆ ਵਿਚਾਰੀ ਤੇ ਪਰਉਪਕਾਰੀ ਹੋਵੇ।

11- ਚੋਰਾਂ, ਡਾਕੂਆਂ ਤੇ ਅਪਰਾਧੀਆਂ ਨੂੰ ਚੰਗੀ ਤਰ੍ਹਾਂ ਸੋਧਣ ਵਾਲਾ ਹੋਵੇ।

12- ਸੱਚੇ ਸੰਤਾਂ, ਭਗਤਾਂ, ਰੱਬੀ-ਪਿਆਰਿਆਂ ਪਾਸੋਂ ਡਰਨ ਵਾਲਾ ਹੋਵੇ।

13- ਰਾਜ-ਜੋਗੀ ਹੋਵੇ ।

ਸੰਸਾਰੀ ਰਾਜਿਆਂ ਦਾ ਰਾਜ ਦੋ ਚਾਰ ਦਿਨ ਦੀ ਖੇਡ ਹੁੰਦੀ ਹੈ ਜਿਵੇਂ ਕਿ ਪਵਿਤਰ ਵਾਕ ਹਨ:-

**ਏਹ ਭੂਪਤ ਰਾਣੇ ਰੰਗ, ਦਿਨ ਚਾਰਿ ਸੁਹਾਵਣਾ ॥**
**ਏਹੁ ਮਾਇਆ ਰੰਗੁ ਕਸੁੰਭ, ਖਿਨ ਮਹਿ ਲਹਿ ਜਾਵਣਾ॥[ਪੰ. ੬੪੫**

ਜੇ ਅਧਿਆਤਮਿਕ ਪੱਖ ਤੋਂ ਵੇਖੀਏ ਤਾਂ ਮਨ ਵੀ ਸਰੀਰ ਦਾ ਰਾਜਾ ਹੈ ਅਤੇ ਸਰੀਰ ਦੇ ਇੰਦਰੇ ਇਸ ਦੀ ਰਈਅਤ ਹਨ। ਜਿਵੇਂ:-

**੧ ਇਹੁ ਮਨੁ ਰਾਜਾ ਲੋਭੀਆ, ਲੁਭਤਉ ਲੋਭਾਈ ॥**
**ਗੁਰਮੁਖਿ ਲੋਭੁ ਨਿਵਾਰੀਐ, ਹਰਿ ਸਿਉ ਬਨਿਆਈ॥[ਪੰ. ੪੧੯**
**੨ ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥**
**ਇਹੁ ਮਨੁ ਨਿਰਭਉ, ਗੁਰਮੁਖਿ ਨਾਮਿ ॥ [ਪੰਨਾ ੪੧੫**

ਜਿਸ ਮਨੁੱਖ ਨੂੰ ਕਿਸੇ ਪ੍ਰਕਾਰ ਦੀ ਤ੍ਰਿਸ਼ਨਾ ਨਹੀਂ, ਉਹ ਰਾਜਾ ਹੈ। ਪੂਰਨ ਸੰਤੋਖੀ ਹੋਣਾ ਸਹੀ ਅਰਥਾਂ ਵਿੱਚ ਰਾਜ-ਪਦਵੀ ਤੇ ਸੁਭਾਇਮਾਨ ਹੋਣ ਦਾ ਪ੍ਰਤੀਕ ਹੈ। ਜੇ ਕੋਈ ਇਹ ਸਮਝਦਾ ਹੋਵੇ ਕਿ ਰਾਜੇ ਕੋਲ ਧਨ ਪਦਾਰਥ ਬਹੁਤ ਹੁੰਦਾ ਹੈ ਇਸ ਕਰਕੇ ਉਹ ਸੁਖੀ ਹੁੰਦਾ ਹੈ, ਇਹ ਭੁਲੇਖਾ ਹੈ। ਸੁਖਮਨੀ ਸਾਹਿਬ ਵਿੱਚ ਗੁਰਦੇਵ ਜੀ ਨੇ ਸਪਸ਼ਟ ਕਰ ਦਿੱਤਾ ਹੈ:-

**੧. ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥**
**ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥ [ਪੰਨਾ ੨੬੪**
**੨. ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥**
**ਜਾ ਸਿਕਦਾਰੇ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥**
**[ਪੰਨਾ ੯੦੨**

ਇਕੋ 'ਸਰਬ ਥਾਨ ਕੋ ਰਾਜਾ' ਹੈ ਜਿਸ ਦਾ ਰਾਜ ਅਚਲ ਤੇ ਅਬਿਚਲ ਹੈ। ਉਸ ਦੇ ਮੁਕਾਬਲੇ ਦਾ ਹੋਰ ਕੋਈ ਰਾਜਾ ਨਹੀਂ ਹੈ:-

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ**
**ਝੂਠੇ ਕਰਤ ਦਿਵਾਜਾ ॥ [ਪੰਨਾ ੮੫੬**

'ਰਾਜਾਨ ਰਾਜ' ਦਾ ਪਵਿਤਰ ਨਾਮ ਜਿਸ ਮਨੁੱਖ ਦੇ ਚਿਤ ਵਿੱਚ ਵਸ ਜਾਵੇ ਉਸ ਨੂੰ ਵੱਡਾ ਰਾਜਾ ਬਣਾ ਦਿੰਦਾ ਹੈ:-

**ਜਿਸੁ ਨਾਮੁ ਰਿਦੈ, ਸੋਈ ਵਡ ਰਾਜਾ ॥**
**ਜਿਸੁ ਨਾਮੁ ਰਿਦੈ, ਤਿਸੁ ਪੂਰੇ ਕਾਜਾ ॥ [ਪੰਨਾ ੧੧੫੫**

ਜਿਹੜਾ ਜਗਿਆਸੂ ਅਬਿਨਾਸੀ ਰਾਜ ਦੀ ਇੱਛਾ ਰਖਦਾ ਹੋਵੇ ਉਸ ਨੂੰ ਭਗਤ ਕਬੀਰ ਜੀ ਵਾਂਗ ਨਾਮ ਸਿਮਰਨ ਕਰਕੇ ਇਹ ਪਦਵੀ ਪ੍ਰਾਪਤ ਕਰਨ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ:-

**ਭਗਵਤ ਭੀਰਿ ਸਕਤਿ ਸਿਮਰਨ ਕੀ,**
**ਕਟੀ ਕਾਲ ਭੈ ਫਾਸੀ ॥**
**ਦਾਸੁ ਕਮੀਰ ਚੜਿਓ ਗੜ ਊਪਿਰ**
**ਰਾਜੁ ਲੀਓ ਅਬਿਨਾਸੀ ॥ [ਪੰਨਾ ੧੧੬੨**

**"ਹਕੁ ਹਕੁ ਅੰਦੇਸ਼ ਗੁਰੁ ਗੋਬਿੰਦ ਸਿੰਘ ॥**

**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ ॥"**

ਜਿਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਰਾਜ ਚਲਾਇਆ ਸੀ, ਉਸੇ ਤਰ੍ਹਾਂ ਧਰਮੀ ਰਾਜ ਚਲਾਉਣ ਦੀ ਅਜ ਵੀ ਲੋੜ ਹੈ:-

**ਰਾਜ ਸਾਜ ਹਮ ਪਰ ਜਬ ਆਯੋ ॥**

**ਯਥਾ ਸ਼ਕਤਿ ਤਬ ਧਰਮ ਚਲਾਯੋ ॥**

ਅਸਲੀ ਤੇ ਅਜਿਤ ਰਾਜਾ ਉਹੀ ਹੈ ਜਿਸ ਨੇ ਆਪਣੇ ਮਨ ਨੂੰ ਜਿਤਿਆ ਹੈ। ਮਨ ਦੇ ਜਿਤਣ ਨਾਲ ਹੀ 'ਹਲੇਮੀ ਰਾਜੁ' ਹੁੰਦਾ ਹੈ:-

**ਹੁਣਿ ਹੁਕਮੁ ਹੋਆ ਮਿਹਰਵਾਣ ਦਾ,**

**ਪੈ ਕੋਇ ਨ ਕਿਸੈ ਰੰਞਾਣਦਾ, ਸਭ ਸੁਖਾਲੀ ਵੁਠੀਆ,**

**ਇਹੁ ਹੋਆ ਹਲੇਮੀ ਰਾਜੁ ਜੀਉ ॥** [ਪੰਨਾ ੭੪

ਇਸ ਲਈ ਸਾਨੂੰ ਸਭ ਰਾਜਿਆਂ ਮਹਾਰਾਜਿਆਂ ਦੇ ਸ਼ਰੋਮਣੀ ਰਾਜਾ ਅਕਾਲ ਪੁਰਖ ਨੂੰ ਧਿਆਉਣਾ ਚਾਹੀਦਾ ਹੈ। ਜਿਵੇਂ ਕਲਗੀਧਰ ਮਹਾਰਾਜ ਜੀ ਫੁਰਮਾਉਂਦੇ ਹਨ:-

**ਰਾਜਨ ਕੇ ਰਾਜਾ, ਮਹਾਰਾਜਨ ਕੇ ਮਹਾਰਾਜਾ,**

**ਐਸਾ ਰਾਜ ਛੋਡ ਔਰ ਦੂਜਾ ਕਉਨ ਧਿਆਈਐ ॥**

ਹਾਂ, ਇਕ ਹੋਰ ਥਾਂ ਇਹ ਵਾਕ ਹਨ:-

**ਧਰਮ ਬਿਨਾ ਨਹਿ ਰਾਜ ਚਲੈ ਹੈ ॥**

**ਰਾਜ ਬਿਨਾ ਸਭ ਦਲੈ ਮਲੈ ਹੈ ॥**

## ਹਰਖ ਤੇ ਸੋਖ ਕੀ ਹੈ ?

*ਵਿਆਖਿਆ :*

'ਹਰਖ' ਸ਼ਬਦ ਦੇ ਅਰਥ ਹਨ- ਖੁਸ਼ੀ ਅਤੇ 'ਸੋਗ' ਦੇ ਅਰਥ ਹਨ- ਗ਼ਮੀ, ਚਿੰਤਾ, ਦੁਖ, ਅਫ਼ਸੋਸ ਆਦਿ।

ਜਿਵੇਂ ਮੈਲੇ ਤੇ ਚਿੱਟੇ ਕਪੜੇ ਹਨ, ਤਿਵੇਂ ਸੋਗ ਤੇ ਹਰਖ ਦੋਹਾਂ ਦਾ ਆਪੋ ਆਪਣਾ ਵਖਰਾ ਰੂਪ ਹੈ। ਮੈਲੇ ਕਪੜੇ ਪਾਉਣਾ ਕੁਚੀਲਤਾ ਤੇ ਸੋਗ ਦੀ ਨਿਸ਼ਾਨੀ ਹੈ, ਧੋਤੇ ਹੋਏ ਜਾਂ ਨਵੇਂ ਕਪੜੇ ਪਾਉਣੇ ਖੁਸ਼ੀ ਦੇ ਪ੍ਰਤੀਕ ਹਨ।

ਸੋਗ ਦੇ ਅਧਿਕਤਾ ਦਾ ਨਾਂ ਦੁਖ ਹੈ ਅਤੇ ਹਰਖ ਦਾ ਵਧਣਾ ਸੁਖ ਦਾ ਸੂਚਕ ਹੈ। ਮਨੁੱਖੀ ਜੀਵਨ ਵਿੱਚ ਕਈ ਉਤਰਾਅ ਚੜ੍ਹਾਅ ਆਉਂਦੇ ਹਨ ਰਹਿੰਦੇ ਹਨ। ਜਦੋਂ ਬੱਚਾ ਜੰਮਦਾ ਹੈ, ਖੁਸ਼ੀਆਂ ਦੇ ਬੈਂਡ ਵਾਜੇ ਵਜਾਏ ਜਾਂਦੇ ਹਨ, ਜਦੋਂ ਕੋਈ ਮਰਦਾ ਹੈ ਤਾਂ ਰੋਣਾ ਪਿਟਣਾ ਤੇ ਸਿਆਪਾ ਕੀਤਾ ਜਾਂਦਾ ਹੈ। ਪ੍ਰੰਤੂ ਇਹ ਦੋਵੇਂ ਕੰਮ ਹੀ ਅਗਿਆਨੀਆਂ ਵਾਲੇ ਹਨ। ਗੁਰਬਾਣੀ ਵਿੱਚ ਅੰਕਿਤ ਹੈ:-

**੧. ਜਨਮੇ ਕਉ ਵਾਜਹਿ ਵਾਧਾਏ,**
**ਸੋਹਿਲੜੇ ਅਗਿਆਨੀ ਗਾਏ ॥**
**ਜੋ ਜਨਮੈ ਤਿਸੁ ਸਰਪਰ ਮਰਣਾ,**
**ਕਿਰਤੁ ਪਇਆ ਸਿਰਿ ਸਾਹਾ ਹੇ ॥** [ਪੰਨਾ ੧੦੩੨

**੨. ਬਾਲਕੁ ਮਰੈ ਬਾਲਕ ਕੀ ਲੀਲਾ ॥**
**ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥**
**ਜਿਸਕਾ ਸਾ ਸੋ ਤਿਨ ਹੀ ਲੀਆ,**
**ਭੂਲਾ ਰੋਵਣਹਾਰਾ ਹੇ ॥** [ਪੰਨਾ ੧੦੨੭

ਹਰਖ ਸੋਗ ਵਿੱਚ ਹੀ ਮਨੁੱਖ ਬੁੱਢਾ ਹੋ ਜਾਂਦਾ ਹੈ। ਅਸਲ ਵਿੱਚ ਮੋਹ ਮਾਇਆ ਤੋਂ ਹੀ ਹਰਖ ਸੋਗ ਦਾ ਅਸਰ ਮਨੁੱਖੀ ਮਨ ਤੇ ਪੈਂਦਾ ਹੈ। ਜਦੋਂ ਮਾਇਆ ਛਣ ਛਣ ਕਰਦੀ ਆਉਂਦੀ ਹੈ ਤਾਂ ਮਨੁੱਖ ਖੁਸ਼ ਹੋ ਜਾਂਦਾ ਹੈ, ਜਦੋਂ ਹਥੋਂ ਨਿਕਲ ਜਾਂਦੀ ਹੈ ਤਾਂ ਮਨੁੱਖ ਦਾ ਚਿਹਰਾ ਮੁਰਝਾਉਣ ਲਗ ਜਾਂਦਾ ਹੈ। ਪਰ ਜੋ ਗੁਰਮੁਖ ਹੈ, ਉਹ ਹਰਖ ਸੋਗ ਤੋਂ ਸਦਾ ਅਤੀਤ ਰਹਿੰਦਾ ਹੈ:-

**੧. ਮਾਇਆ ਖੋਟੀ ਰਾਸਿ ਹੈ, ਏਕ ਚਸੇ ਮਹਿ ਪਾਜੁ ਲਹਿ ਜਾਇ॥**
**ਹਥਹੁ ਛੁੜਕੀ ਤਨੁ ਸਿਆਹੁ ਹੋਇ,**
**ਬਦਨੁ ਜਾਇ ਕੁਮਲਾਇ ॥** [ਪੰਨਾ ੫੧੦

**੨. ਆਵਤ ਕਉ ਹਰਖ, ਜਾਤ ਕਉ ਰੋਵਹਿ,**
**ਇਹੁ ਦੁਖੁ ਸੁਖੁ ਨਾਲੇ ਲਾਗਾ ॥**
**ਆਪੇ ਦੁਖੁ ਸੁਖ ਭੋਗਿ ਭੋਗਾਵੈ,**
**ਗੁਰਮੁਖਿ ਸੋ ਅਨੁਰਾਗਾ ॥** [ਪੰਨਾ ੫੯੮

ਤਿੰਨ ਗੁਣਾਂ ਵਿੱਚ ਵਰਤਣ ਵਾਲੇ ਸਾਰੇ ਜੀਵ ਹਰਖ ਸੋਗ ਦੇ ਅਧੀਨ ਰਹਿੰਦੇ ਹਨ। ਇਨ੍ਹਾਂ ਤੋਂ ਉਪਰ ਤੁਰੀਆ ਪਦ ਹੈ ਜਿਸ ਨੂੰ ਗਿਆਨ ਅਵਸਥਾ ਜਾਂ ਸਹਜ ਪਦ ਆਖਿਆ ਜਾਂਦਾ ਹੈ। ਉਥੇ ਹਰਖ ਸੋਗ ਦਾ ਟਿਕਾਣਾ ਨਹੀਂ ਹੋ ਸਕਦਾ। ਇਸ ਅਵਸਥਾ ਵਿੱਚ ਵਿਚਰਨ ਵਾਲਿਆਂ ਦੀ ਜਾਣ-ਪਛਾਣ ਹੇਠ ਲਿਖੇ ਗੁਰਵਾਕਾਂ ਰਾਹੀਂ ਹੋ ਜਾਂਦੀ ਹੈ:-

**ੳ-ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ...**
**ਸੋਗੁ ਨਾਹੀ ਸਦਾ ਹਰਖੁ ਹੀ ਹੈ ਰੇ,**
**ਛੋਡਿ ਨਾਹੀ ਕਿਛੁ ਲੇਤੈ ॥** [ਪੰਨਾ ੧੩੦੨

**ਅ-ਹਰਖੁ ਸੋਗੁ ਜਾ ਕੈ ਨਹੀ, ਬੈਰੀ ਮੀਤ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ,**
**ਮੁਕਤਿ ਤਾਹਿ ਤੈ ਮਾਨਿ ॥** [ਪੰਨਾ ੧੪੨੭

## ਰੋਗੀ ਕਿਹੜਾ ਹੈ ? ਰਾਗੀ ਕੌਣ ਹੈ?

*ਵਿਆਖਿਆ :*

ਇਹ ਕੁਦਰਤ ਦਾ ਨਿਯਮ ਹੈ ਜੋ ਮਨੁੱਖ ਸਰੀਰ ਧਾਰਦਾ ਹੈ ਉਸ ਨੂੰ ਰੋਗ ਜ਼ਰੂਰ ਲਗਦਾ ਹੈ:-

**੧. ਜੋ ਜਨਮੇ ਸੋ ਰੋਗਿ ਵਿਆਪੇ ॥**
**ਹਉਮੈ ਮਾਇਆ ਦੂਖਿ ਸੰਤਾਪੇ ॥** [ਪੰਨਾ ੩੫੨

**੨. ਜਨਮਤ ਹੀ ਦੁਖੁ ਲਾਗੈ ਮਰਣਾ ਆਇਕੈ ॥** [ਪੰਨਾ ੭੫੨

ਇਸ ਲਈ ਗੁਰਦੇਵ ਜੀ ਨੇ ਇਹ ਗਲ ਸਪਸ਼ਟ ਕਰ ਦਿੱਤੀ ਹੈ:-

**੧. ਜੋ ਜੋ ਦੀਸੈ ਸੋ ਸੋ ਰੋਗੀ ॥** [ਪੰਨਾ ੧੧੪੦

**੨. ਜਿਸ ਮਾਨੁਖ ਪਹਿ ਕਰਉ ਬੇਨਤੀ**
**ਸੋ ਅਪਨੈ ਦੁਖਿ ਭਰਿਆ ॥** [ਪੰਨਾ ੪੯੭

ਰੋਗਾਂ ਦੀ ਉਤਪਤੀ ਦਾ ਮੂਲ ਕਾਰਨ ਹੈ ਜੀਭ ਦੇ ਚਸਕਿਆਂ ਅਤੇ ਇੰਦ੍ਰੀ ਪਰਾਇਣ ਹੋਣਾ ਭਾਵ ਕਾਮ-ਚੇਸ਼ਟਾ ਦੇ ਅਧੀਨ ਰਹਿਣਾ ਹੈ। ਇਸਦੇ ਫਲ ਸਰੂਪ ਹੀ ਦੁੱਖ ਲਗਦੇ ਹਨ :-

**ਖਸਮੁ ਵਿਸਾਰਿ ਕੀਏ ਰਸ ਭੋਗ ॥**
**ਤਾਂ ਤਨਿ ਉਠਿ ਖਲੋਏ ਰੋਗ ॥** [ਪੰਨਾ ੧੨੫੬

ਇਸ ਸੰਸਾਰ ਵਿੱਚ ਕੇਵਲ ਮਨੁੱਖ ਹੀ ਰੋਗੀ ਨਹੀਂ ਸਾਰੀ ਪ੍ਰਕਿਰਤੀ ਹੀ ਰੋਗੀ ਹੈ। ਪੰਨਾ ੧੧੫੩ ਤੇ ਗੁਰਵਾਕ ਹੈ:-

**ਪਵਣ ਪਾਣੀ ਬੈਸੰਤਰੁ ਰੋਗੀ, ਰੋਗੀ ਧਰਤਿ ਸਭੋਗੀ ॥**
**ਮਾਤ ਪਿਤਾ ਮਾਇਆ ਦੇਹ ਸਿ ਰੋਗੀ, ਰੋਗੀ ਕੁਟੰਬ ਸੰਜੋਗੀ॥**

ਜਿਹੜਾ ਮਨੁੱਖ ਰੋਗੀ ਹੋਵੇ ਉਸਦੇ ਦ੍ਰਿਸ਼ਟੀਕੋਨ ਵਿੱਚ ਵੀ ਤਬਦੀਲੀ ਆ ਜਾਂਦੀ ਹੈ। ਉਸ ਨੂੰ ਇਉਂ ਭਾਸਦਾ ਹੈ ਕਿ ਸਭ ਕੋਈ ਰੋਗੀ ਹੈ:-

**ਸੁਖੀਏ ਕਉ ਪੇਖੈ ਸਭ ਸੁਖੀਆ**
**ਰੋਗੀ ਕੈ ਭਾਣੈ ਸਭ ਰੋਗੀ ॥** [ਪੰਨਾ ੬੧੦

ਹਰ ਪ੍ਰਕਾਰ ਦੁੱਖਾਂ ਰੋਗਾਂ ਦਾ ਦਾਰੂ ਇਕੋ ਹੈ - 'ਨਾਮ ਬਾਣੀ' :-

੧. **ਸੰਸਾਰੁ ਰੋਗੀ ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ॥** [ਪੰ. ੬੮੭
੨. **ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥** [ਪੰ. ੯੨੨

***ਰਾਗੀ :***

ਜਿਹੜਾ ਰੋਗੀ ਹੋਵੇ ਉਹ ਰਾਗੀ ਨਹੀਂ ਬਣ ਸਕਦਾ ਜਿਹੜਾ ਰਾਗੀ ਹੋਵੇ ਉਸਦੇ ਨੇੜੇ ਰੋਗ ਨਹੀਂ ਆਉਂਦਾ - ਰਾਗ ਸ਼ਬਦ ਦੇ ਅਰਥ ਹਨ - ਸੰਗੀਤ, ਪਿਆਰ, ਪ੍ਰੇਮ। ਜਿਸ ਨੂੰ ਸੁਣ ਕੇ ਮਨ ਵਿੱਚ ਖੇੜਾ ਆ ਜਾਵੇ, ਮਨ ਇਕ ਹਰੀ ਵਿੱਚ ਲੀਨ ਹੋ ਜਾਵੇ ਉਸਦਾ ਨਾਮ ਹੈ ਰਾਗ। ਜੋ ਰਾਗ ਦੁਆਰਾ ਸ਼ਬਦ ਨੂੰ ਗਾਉਂਦਾ ਹੈ ਉਸ ਦਾ ਨਾਮ ਹੈ ਰਾਗੀ। ਰਾਗੀ ਹਰੇਕ ਨਹੀਂ ਬਣ ਸਕਦਾ। ਸੰਗੀਤ ਵਿਦਿਆ ਚੋਂ ਨਿਪੁੰਨ ਹੋਣ ਲਈ ਭਾਰੀ ਅਭਿਆਸ ਦੀ ਲੋੜ ਹੈ। ਸਭ ਤੋਂ ਪਹਿਲਾਂ ਪਰਮਾਤਮਾ ਪਾਸੋਂ ਗਲੇ ਦੀ ਦਾਤ ਮਿਲੀ ਹੋਈ ਹੋਵੇ ਫਿਰ ਗੁਰਬਾਣੀ ਕੰਠ ਹੋਵੇ, ਤਾਂ ਕਿਤੇ ਇਸ ਪਾਸੇ ਸ਼ੌਕ ਉਠਦਾ ਹੈ। ਗੁਰਵਾਕ ਹਨ:-

**ਕੰਠ ਬਿਨਾ ਕੈਸੇ ਗਾਵਨਹਾਰੀ ॥** [ਪੰਨਾ ੧੧੪੦

ਹਰੇਕ ਮਨੁੱਖ ਦੇ ਗਲੇ ਵਿੱਚ ਲਚਕ ਵੀ ਨਹੀਂ ਹੁੰਦੀ। ਰਾਗੀ ਦੇ ਗਲੇ ਵਿੱਚ ਕੁਦਰਤੀ ਤੌਰ ਤੇ ਅਜਿਹੀ ਲਚਕ ਹੁੰਦੀ ਹੈ ਕਿ ਉਹ ਆਪਣੀ ਇੱਛਾ ਅਨੁਸਾਰ ਹਰ ਤਰ੍ਹਾਂ ਦੇ ਰਾਗ ਵਿਚ ਉਸ ਨੂੰ ਪਲਟ ਲੈਂਦਾ ਹੈ। ਸੁਰਾਂ ਵਿੱਚ ਰਾਗਾਂ ਦੇ ਸਰੂਪ ਨੂੰ ਆਲਾਪ ਕੇ ਰਾਗ-ਪ੍ਰਦਰਸ਼ਨੀ ਕਰ ਸਕਦਾ ਹੈ।

'ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ' (ਪੰਨਾ ੯੫੮) ਵਾਲੀ ਸਥਿਤੀ ਉਦੋਂ ਬਣਦੀ ਹੈ ਜਦੋਂ ਗੁਰਮੁਖ ਜੀਵੜੇ ਪ੍ਰਭੂ ਦਾ ਨਾਮ ਜਪਦੇ ਹਨ। ਗੁਰੂ ਜੀ ਰਾਗ ਦਾ ਅਲਾਪ ਕਰਕੇ ਗੋਬਿੰਦ ਦੇ ਗੁਣ ਗਾਉਣ ਦਾ ਉਪਦੇਸ਼ ਦਿੰਦੇ ਹਨ:-

**੧. ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ,**
**ਰਾਗ ਰਤਨ ਰਸਨਾ ਆਲਾਪ ॥** [ਪੰਨਾ ੮੨੧

**੨. ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥**
**ਏਕਾ ਦੇਸੀ ਏਕੁ ਦਿਖਾਵੈ, ਏਕੋ ਰਹਿਆ ਬਿਆਪੈ ॥**
**ਏਕਾ ਸੁਰਤਿ ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ॥** [ਪੰ. ੮੮੫

ਇਹੋ ਹੀ ਸਿੱਖ ਸਭਾ ਵਿੱਚ ਗੁਰੂ ਦੀ ਦੀਖਿਆ ਦਾ ਭਾਉ ਹੈ। ਬਾਣੀ ਤੋਂ ਬਿਨਾ ਕੇਵਲ ਰਾਗ ਗਾਉਣਾ, ਜੀਭ-ਰਸ ਤੇ ਕੰਨ-ਰਸ ਤੋਂ ਵਧ ਹੋਰ ਕੁਝ ਨਹੀਂ। ਨਿਰੇ ਕਰਮਾਂ ਨਾਲ ਹਿਰਦੇ ਦਾ ਕੰਵਲ ਨਹੀਂ ਖਿੜਦਾ। ਭਾਈ ਗੁਰਦਾਸ ਜੀ ਨੇ ਗੁਝੀ ਸਚਾਈ ਨੂੰ ਇਉਂ ਅੰਕਿਤ ਕੀਤਾ ਹੈ:-

**ਹੋਰਤ ਰਾਗ ਨ ਰੀਝੀਐ, ਸੁਣ ਸੁਖ ਨ ਲਹੰਦਾ॥**[੨੭-੧੧

ਪਰਮਾਤਮਾ ਰਾਗਾਂ ਨਾਦਾਂ ਨਾਲ ਨਹੀਂ ਭਿਜਦਾ। ਜੇ ਸ਼ੁੱਧ ਹਿਰਦੇ ਨਾਲ ਸਾਈਆਂ ਜੀਉ ਦਾ ਕੀਰਤਨ ਨਹੀਂ ਕੀਤਾ ਜਾਂਦਾ ਤਾਂ ਇਹ ਕਿਰਿਆ ਵੀ ਦੂਜੇ ਭਾਉ ਵਾਲੀ ਹੀ ਬਣ ਜਾਂਦੀ ਹੈ।

ਸਿੱਖ ਧਰਮ ਵਿੱਚ ਪਹਿਲਾਂ ਰਬਾਬੀ ਰਾਗੀ ਹੁੰਦੇ ਸਨ। ਜਦੋਂ ਸਤਾ ਤੇ ਬਲਵੰਡ ਰਬਾਬੀ ਰਾਗ ਵਿਦਿਆ ਦੇ ਅਭਿਮਾਨ ਵਿੱਚ ਫਿਟ ਗਏ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਅਕਾਲ ਪੁਰਖ ਦੀ ਕਿਰਪਾ ਨਾਲ ਧੁਰੋਂ ਮਿਲੀ ਦਾਤਿ ਨੂੰ ਗੁਰਸਿਖਾਂ ਵਿੱਚ ਵੰਡਿਆ। ਸਰੰਦੇ ਤੇ ਮ੍ਰਿਦੰਗ ਨਾਲ ਸੰਗਤਾਂ ਨੂੰ ਰਬੀ ਕੀਰਤਨ ਵਿੱਚ ਜੁੜਨ ਦੀ ਜੁਗਤਿ ਦਸੀ:-

**ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ॥**
**ਛੋਡਿ ਮਾਇਆ ਕੇ ਧੰਧ ਸੁਆਉ ॥** [ਪੰਨਾ ੮੮੫

ਅਜ ਉਸ ਇਲਾਹੀ ਬਖਸ਼ਿਸ਼ ਦਾ ਸਦਕਾ ਮਿਰਾਸੀਆਂ ਰਬਾਬੀਆਂ ਤੋਂ ਬਿਨਾ ਹੀ ਪੰਥ ਵਿੱਚ ਕੀਰਤਨ ਅਖਾੜੇ ਬੜੀ ਚੜ੍ਹਦੀ ਕਲਾ ਵਿੱਚ ਹੋ ਰਹੇ ਹਨ। ਹਾਂ, ਇਸ ਵੇਲੇ ਰਾਗ-ਵਿਦਿਆ ਦੇ ਕਦਰਦਾਨਾਂ ਦੀ

ਬਹੁਤ ਘਾਟ ਹੈ ਜਿਸ ਕਰਕੇ ਰਾਗ ਵਲੋਂ ਲੋਕਾਂ ਦੀ ਰੁਚੀ ਹਟ ਰਹੀ ਹੈ ਅਤੇ ਖੁਲ੍ਹੀਆਂ ਧਾਰਨਾਂ ਵਿੱਚ ਕੀਰਤਨ ਵਧੇਰੇ ਹੋ ਰਿਹਾ ਹੈ। ਕਈ ਪ੍ਰੇਮੀ ਰਾਗ ਨਾਲ ਉਨਸ ਨਹੀਂ ਰਖਦੇ ਕਿਉਂਕਿ ਉਨ੍ਹਾਂ ਨੂੰ ਰਾਗ ਦੀ ਸਮਝ ਨਹੀਂ ਹੁੰਦੀ। ਰਾਗ ਇਕ ਸੂਖਮ ਕਲਾ ਹੈ। ਇਸ ਬਾਰੇ ਬਹੁਤ ਕੁਝ ਵਿਸਥਾਰ ਨਾ ਕਰਦੇ ਹੋਏ ਇਤਨਾ ਲਿਖਣਾ ਹੀ ਕਾਫ਼ੀ ਹੈ ਕਿ ਸਾਨੂੰ ਰਾਗ ਵਿਦਿਆ ਦਾ ਅਭਿਆਸ ਵਧਾਉਣਾ ਚਾਹੀਦਾ ਹੈ ਕਿਉਂਕਿ ਕਰਤਾ ਪੁਰਖ ਦੀ ਬਾਣੀ ਸਤਿਗੁਰਾਂ ਨੇ ਰਾਗਾਂ ਵਿੱਚ ਗਾਈ ਤੇ ਜਗਤ ਜਲੰਦੇ ਵਿੱਚ ਠੰਢ ਵਰਤਾਈ। ਇਸ ਲਈ ਜੇ ਗੁਰਬਾਣੀ ਦਾ ਕੀਰਤਨ ਰਾਗ ਦੀ ਸਹਿਜ ਧੁਨੀ ਨਾਲ ਕੀਤਾ ਜਾਵੇ ਤਾਂ ਗੁਰ-ਸ਼ਬਦ ਵਿੱਚ ਸਹਜੇ ਹੀ ਸਮਾਈ ਹੋ ਜਾਂਦੀ ਹੈ।

ਨਿਰੇ 'ਰੋਟੀਆ ਕਾਰਣਿ ਪੂਰਹਿ ਤਾਲ' ਵਾਲੇ ਗੁਣ ਰਾਗੀਆਂ ਵਿੱਚ ਨਹੀਂ ਹੋਣੇ ਚਾਹੀਦੇ। ਏਦਾਂ ਹਿਰਦੇ ਕਰਕੇ ਕੀਰਤਨ ਨਹੀਂ ਹੁੰਦਾ ਜਿਵੇਂ ਕਿ ਇਹ ਗੁਰਬਾਣੀ ਵਿੱਚ ਜ਼ਿਕਰ ਆਉਂਦਾ ਹੈ:-

**ਘੂੰਘਰ ਬਾਧਿ ਭਏ ਰਾਮਦਾਸਾ, ਰੋਟੀਅਨ ਕੇ ਊਪਾਵਾ ॥**
**ਬਰਤ ਨੇਮ ਕਰਮ ਖਟ ਕੀਨੇ, ਬਾਹਰਿ ਭੇਖ ਦਿਖਾਵਾ ॥**
**ਗੀਤ ਨਾਦ ਮੁਖਿ ਰਾਗ ਅਲਾਪੇ,**
**ਮਨਿ ਨਹੀ ਹਰਿ ਹਰਿ ਗਾਵਾ ॥** [ਪੰਨਾ ੧੦੦੩

ਸੋ, ਗੁਰਦੇਵ ਜੀ ਦੇ ਉਪਦੇਸ਼ਾਂ ਨੂੰ ਸਦਾ ਚੇਤੇ ਰਖਦੇ ਹੋਏ ਇਕ ਮਨ ਤੇ ਇਕ ਚਿਤ ਨਾਲ ਹਰੀ ਕੀਰਤਨ ਵਿੱਚ ਜੁੜਨਾ ਚਾਹੀਦਾ ਹੈ।

**ਦੋਹਰਾ ॥**

**ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟ ਕੋ ਬਿਚਾਰ ॥**
**ਕਵਨ ਸ੍ਰਿਸਟ ਕੋ ਭ੍ਰਿਸਟ ਹੈ,**
**ਕਹੋ ਸਕਲ ਬਿਸਥਾਰ ॥੭॥੨੦੭॥**

**ਅਰਥ** : ਸੁੰਦਰ ਸਡੋਲ ਕੌਣ ਹੈ? ਪਲਿਆ ਹੋਇਆ ਕੌਣ ਹੈ?, ਸ੍ਰਿਸ਼ਟੀ ਦਾ ਵੀਚਾਰ ਕੀ ਹੈ? ਸਿਆਣਾ ਕੌਣ ਹੈ? ਭ੍ਰਿਸ਼ਟ (ਮਲੀਨ ਬੁਧੀ ਵਾਲਾ) ਕੌਣ ਹੈ? ਸਭ ਵਿਸਥਾਰ ਨਾਲ ਦੱਸੋ।੭।੨੦੭।

# ਰਿਸ਼ਟ ਕੌਣ ਹੈ ? ਪੁਸ਼ਟ ਕੌਣ ਹੈ ?

*ਵਿਆਖਿਆ :*

ਰਿਸ਼ਟ ਸ਼ਬਦ ਦੇ ਅਰਥ ਹਨ- 'ਸੁੰਦਰ' ਅਤੇ ਪੁਸ਼ਟ ਦੇ ਅਰਥ ਹਨ 'ਪਲਿਆ ਹੋਇਆ'। ਇਥੇ ਸੁੰਦਰ ਸਰੀਰ ਕੀ ਹੈ? ਤੇ ਪਲਿਆ ਹੋਇਆ ਸਰੀਰ ਕੀ ਹੈ? ਦਾ ਨਿਰਣਾ ਕਰਨਾ ਹੈ।

ਸਰੀਰ ਦੇ ਰਿਸ਼ਟ ਪੁਸ਼ਟ ਬਣਨ ਦਾ ਆਧਾਰ ਕੇਵਲ ਚੰਗੀ ਖ਼ੁਰਾਕ ਨਹੀਂ ਹੁੰਦੀ ਜਿਸ ਨਾਲ ਅਸੀਂ ਸਮਝਦੇ ਹਾਂ ਕਿ ਮਨੁੱਖ ਪਹਿਲਵਾਨ ਬਣ ਜਾਂਦਾ ਹੈ। ਪਹਿਲਵਾਨਾਂ ਦੀ ਖ਼ੁਰਾਕ ਕੋਈ ਸ਼ੁੱਧ ਖ਼ੁਰਾਕ ਨਹੀਂ ਹੁੰਦੀ। ਖ਼ੁਰਾਕ ਦੇ ਨਾਲ ਚੰਗੇ ਖ਼ਿਆਲਾਂ ਦੀ ਕਣੀ ਜੇ ਸਰੀਰ ਵਿੱਚ ਹੋਵੇ ਤਾਂ ਉਹ ਮਨੁੱਖ ਨੂੰ ਵਧੇਰੇ ਸ਼ਕਤੀਸ਼ਾਲੀ ਬਣਾ ਸਕਦੀ ਹੈ। ਜਿਸ ਮਨੁੱਖ ਦੇ ਵੀਚਾਰ ਸੁੰਦਰ ਹਨ ਉਹ ਰਿਸ਼ਟ ਹਨ:-

੧. **ਸੇਈ ਸੁੰਦਰ ਸੋਹਣੇ॥ ਸਾਧ ਸੰਗਿ ਜਿਨ ਬੈਹਣੇ॥** [ਪੰ. ੧੩੨

੨. **ਸੁੰਦਰ ਸੁਘੜੁ ਸੂਰੁ ਸੋ ਬੇਤਾ, ਜੋ ਸਾਧੂ ਸੰਗੁ ਪਾਵੈ॥** [ਪੰ. ੫੩੧

ਕਈ ਆਦਮੀ ਆਖਦੇ ਹਨ ਕਿ ਦੇਹੀ ਨੂੰ ਚੰਗੀ ਖ਼ੁਰਾਕ ਦੇ ਕੇ ਪਾਲਣਾ ਚਾਹੀਦਾ ਹੈ। ਇਹ ਠੀਕ ਹੈ ਕਿ ਸਰੀਰਕ ਕਿਰਿਆ ਦਾ ਸਰੀਰਕ ਅਰੋਗਤਾ ਨਾਲ ਗੂੜ੍ਹਾ ਸੰਬੰਧ ਹੈ ਪਰ ਜੇ ਵੀਚਾਰ ਸ਼ੁੱਧ ਨਾ ਹੋਣ ਤਾਂ ਕਾਮਨਾਵਾਂ ਦੀ ਅਗਨੀ ਭੜਕ ਉਠਦੀ ਹੈ ਜਿਸ ਨਾਲ ਆਪ ਮੁਹਾਰੇ ਕਈ ਕੁਕਰਮ ਹੋਣੇ ਸ਼ੁਰੂ ਹੋ ਜਾਂਦੇ ਹਨ। ਸੋ ਗੁਰਮਤਿ ਅਨੁਸਾਰ ਕੇਵਲ ਉਸ ਦੇਹੀ ਨੂੰ ਪਾਲਣ-ਪੋਸਣ ਭਾਵ ਰਿਸ਼ਟ ਪੁਸ਼ਟ ਕਰਨ ਦਾ ਹੁਕਮ ਹੈ ਜਿਹੜੀ ਪ੍ਰਭੂ ਦੇ ਗੁਣਾਂ ਦਾ ਚਿੰਤਨ ਕਰਦੀ ਹੈ। ਗੁਰਦੇਵ ਜੀ ਫ਼ੁਰਮਾਉਂਦੇ ਹਨ:-

1. **ਹਰਿ ਨਾਮੁ ਨ ਸਿਮਰਹਿ ਸਾਧ ਸੰਗਿ, ਤੈ ਤਨਿ ਉਡੈ ਖੇਹ॥**
**ਜਿਨਿ ਕੀਤੀ ਤਿਸੈ ਨ ਜਾਣਈ,**
**ਨਾਨਕ ਫਿਟੁ ਅਲੂਣੀ ਦੇਹ ॥** [ਪੰਨਾ ੫੫੩

2. **ਘਟਿ ਵਸਹਿ ਚਰਣਾਰਬਿੰਦ, ਰਸਨਾ ਜਪੈ ਗੁਪਾਲ ॥**
**ਨਾਨਕ, ਸੋ ਪ੍ਰਭੁ ਸਿਮਰੀਐ, ਤਿਸੁ ਦੇਹੀ ਕਉ ਪਾਲਿ ॥**
[ਪੰਨਾ ੫੫੪

ਮਨੁੱਖ ਨੂੰ ਇਕ ਪ੍ਰਯੋਜਨ ਚੇਤੇ ਰਖਣਾ ਚਾਹੀਦਾ ਹੈ ਕਿ ਦੇਹ ਘੋੜੀ ਦੀ ਨਿਆਈ ਹੈ। ਸੁੰਦਰ ਘੋੜੀ ਨੂੰ ਮੋਤੀਆਂ ਦੇ ਹਾਰਾਂ ਨਾਲ ਸ਼ਿੰਗਾਰਨਾ ਚੰਗਾ ਹੈ ਪਰ ਇਸ ਉਤੇ ਸਵਾਰੀ ਕਰਕੇ ਕਾਮ ਕਰੋਧ ਆਦਿ ਵੈਰੀਆਂ ਨਾਲ ਯੁੱਧ ਵੀ ਕਰਨਾ ਹੈ। ਸੋ, ਜਿਹੜਾ ਮਨੁੱਖ ਵਿਚਾਰ ਸਹਿਤ ਹੈ ਉਹ ਰਿਸ਼ਟ ਹੈ ਤੇ ਜਿਹੜਾ ਨਿਧਿਆਸਨ ਕਰਨ ਵਾਲਾ ਹੈ, ਉਹ ਪੁਸ਼ਟ ਹੈ।

## ਸ੍ਰੇਸ਼ਟ ਕੌਣ ਹੈ? ਭ੍ਰਿਸ਼ਟ ਕੌਣ ਹੈ?

ਸ੍ਰੇਸ਼ਟ ਸ਼ਬਦ ਦੇ ਅਰਥ ਹਨ- ਉਤਮ ਅਤੇ ਭ੍ਰਿਸ਼ਟ ਦੇ ਅਰਥ ਹਨ - ਨੀਚ। "ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ" ਦੇ ਪਵਿੱਤਰ ਵਾਕ ਅਨੁਸਾਰ ਜੋ ਚੰਗੇ ਕੰਮ ਕਰਦਾ ਹੈ ਉਹ ਸਰੇਸ਼ਟ ਅਤੇ ਜੋ ਭੈੜੇ ਕੰਮ ਕਰਦਾ ਹੈ ਉਹ ਭ੍ਰਿਸ਼ਟ ਆਖਿਆ ਜਾਂਦਾ ਹੈ ਅਤੇ ਉਸੇ ਮੁਤਾਬਿਕ ਉਸ ਨੂੰ ਰਬੀ ਦਰਗਾਹ ਵਿੱਚ ਆਦਰ ਤੇ ਨਿਰਾਦਰ ਮਿਲਦਾ ਹੈ। ਗੁਰਮਤਿ ਅਨੁਸਾਰ ਉਤਮ ਪੁਰਸ਼ ਉਹ ਹਨ ਜੋ ਸੱਚੀ ਦਰਗਾਹ ਵਿੱਚ ਉਤਮ ਆਖੇ ਜਾਂਦੇ ਹਨ:-

**ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ॥**

ਸਭ ਤੋਂ ਉਤਮ ਤੇ ਵੱਡਾ ਕੰਮ ਹੈ ਗੁਰੂ ਸ਼ਬਦ ਦੀ ਕਮਾਈ ਕਰਨੀ:-

**ਊਤਮੁ ਊਚਾ ਸਬਦ ਕਾਮੁ ॥** [ਪੰਨਾ ੧੧੭੬

ਉਤਮ ਪੁਰਸ਼ ਸੰਸਾਰ ਵਿੱਚ ਵਿਰਲੇ ਹੀ ਹੁੰਦੇ ਹਨ- 'ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ' (ਪੰਨਾ ੫੧੭)। ਇਸੇ ਤਰ੍ਹਾਂ ਭ੍ਰਿਸ਼ਟ ਉਹ ਹੈ ਜੋ ਮਾਇਆ ਦਾ ਕੀੜਾ ਹੈ ਵਿਸ਼ੇ ਵਿਕਾਰਾਂ ਵਿੱਚ ਪਰਵਿਰਤ ਹੈ ਤੇ ਵਾਹਿਗੁਰੂ ਤੋਂ ਬੇਮੁਖ ਹੈ । ਗੁਰਬਾਣੀ ਵਿਚੋਂ ਇਸ ਦੀ ਪਛਾਣ ਹੇਠ ਲਿਖੇ ਵਾਕ ਦੁਆਰਾ ਹੁੰਦੀ ਹੈ:-

**੧. ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ॥** [ਪੰਨਾ ੮੧੩

**੨. ਬਿਨੁ ਸਿਮਰਨ ਗਰਧਭ ਕੀ ਨਿਆਈ ॥**

**ਸਾਕਤ ਥਾਨ ਭਰਿਸਟ ਫਿਰਾਹੀ ॥** [ਪੰਨਾ ੨੩੮

**੩. ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥** [ਪੰਨਾ ੭੦੭

੪. ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥
ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥ [ਪੰਨਾ ੧੧੫੧

੫. ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ ॥

ਭ੍ਰਿਸ਼ਟ ਤੋਂ ਸ੍ਰੇਸ਼ਟ ਬਣਨ ਦੀ ਕੀ ਜੁਗਤੀ ਹੈ? ਨਾਮ ਸਿਮਰਨ :-

੧. ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥

੨. ਸੋਈ ਬਿਧਾਤਾ ਖਿਨੁ ਜਪੀਐ ॥
ਜਿਸੁ ਸਿਮਰਤ ਅਵਗੁਣ ਸਭਿ ਢਕੀਐ ॥ [ਪੰਨਾ ੧੦੦੪

## ਦੋਹਰਾ ॥

**ਕਹਾ ਭਰਮ ਕੋ ਕਰਮ ਹੈ, ਕਹਾ ਭਰਮ ਕੋ ਨਾਸ ॥**
**ਕਹਾ ਚਿਤਨ ਕੀ ਚੇਸਟਾ ਕਹਾ ਅਚੇਤ ਪ੍ਰਕਾਸ॥੮॥੨੦੮॥**

**ਅਰਥ** : ਵਹਿਮ ਦੇ ਵਸ ਕੀਤਾ ਕਰਮ ਕੀ ਹੈ? ਭਰਮ ਦਾ ਨਾਸ਼ ਹੋਣਾ ਕੀ ਹੈ? ਚੇਤਨ ਦਾ ਮੌਜ-ਮੇਲਾ ਕੀ ਹੈ? ਅਚੇਤ ਦਾ ਪ੍ਰਕਾਸ਼ ਕਿਥੇ ਅਤੇ ਕੀ ਹੈ?

## ਕਰਮ ਦਾ ਕਮਾਉਣਾ ਕੀ ਹੈ?

*ਵਿਆਖਿਆ :*

ਸਹੀ ਕਰਮ ਦਾ ਕਰਨਾ ਮਨੁੱਖ ਓਦੋਂ ਸਿਖਦਾ ਹੈ ਜਦੋਂ ਇਸ ਦੇ ਹਿਰਦੇ ਅੰਦਰ ਗੁਰ-ਉਪਦੇਸ਼ ਪਰਵੇਸ਼ ਕਰਦਾ ਹੈ:-

ਏ ਮਨ ਜੈਸਾ ਸੇਵਹਿ, ਤੈਸਾ ਹੋਵਹਿ,
ਤੇਹੇ ਕਰਮ ਕਮਾਇ ॥ [ਪੰਨਾ ੭੫੫

ਪਹਿਲਾਂ ਮਨੁੱਖ ਅੰਦਰ ਧਰਮ ਦਾ ਹੁਲਾਰਾ ਆਉਂਦਾ ਹੈ। ਉਸ ਹੁਲਾਰੇ ਨਾਲ ਨਿਮ੍ਹੀ ਨਿਮ੍ਹੀ ਤੇ ਮਿੱਠੀ ਮਿੱਠੀ ਸਿਮਰਨ ਦੀ ਰੌ ਚਲਦੀ ਹੈ। ਜੇ ਲਗਾਤਾਰ ਅਭਿਆਸ ਜਾਰੀ ਰਹੇ ਤਾਂ ਸਹਜੇ ਸਹਜੇ ਉਸ ਅਵਸਥਾ ਨੂੰ ਜਾ ਪ੍ਰਾਪਤ ਹੋਈਦਾ ਹੈ ਜਿਥੇ ਕਰਮ ਖੰਡ ਕੀ ਬਾਣੀ ਜੋਰ ਹੈ। ਜੋਰ ਦਾ ਅਨੁਭਵੀ ਪ੍ਰਕਾਸ਼ ਓਦੋਂ ਹੁੰਦਾ ਹੈ ਜਦੋਂ ਮਨੁੱਖ ਆਪਣੇ ਕੀਤੇ ਕਰਮਾਂ ਦਾ ਜ਼ੋਰ ਤਿਆਗ ਦਿੰਦਾ ਹੈ। ਇਸ ਅਵਸਥਾਂ ਵਿੱਚ ਆਤਮਿਕ ਸ਼ਕਤੀ ਅਤੇ ਸ਼ਾਂਤੀ

ਦੋਹਾਂ ਦਾ ਸੁਮੇਲ ਬਣਦਾ ਹੈ। ਇਥੇ ਹੀ "ਬਿਨੁ ਤਾਗੇ, ਬਿਨ ਸੂਈ ਆਨੀ, ਮਨੁ ਹਰਿ ਭਗਤੀ ਸੰਗਿ ਸੀਵਨਾ" (ਪੰਨਾ ੧੦੧੯) ਵਾਲਾ ਵਿਸਮਾਦੀ ਚਮਤਕਾਰ ਦ੍ਰਿਸ਼ਟੀ ਪੈਂਦਾ ਹੈ। ਇਥੇ ਅਪੜ ਕੇ ਜਗਿਆਸੂ ਆਖਦਾ ਹੈ:-

**੧. ਪਾਪ ਪੁੰਨ ਹਮਰੈ ਵਸਿ ਨਾਹਿ,**
**ਰਸਕਿ ਰਸਕਿ ਨਾਨਕ ਗੁਣ ਗਾਹਿ ॥ [ਪੰਨਾ ੮੯੯**

**੨. ਕਰਮ ਸੁਕਰਮੁ ਕਰਾਏ ਆਪੇ,**
**ਇਸੁ ਜੰਤੈ ਵਸਿ ਕਿਛੁ ਨਾਹਿ ॥ [ਪੰਨਾ ੭੭**

ਕਈ ਸਿੱਖ ਉਪਰੋਕਤ ਅਵਸਥਾ ਦੀ ਪ੍ਰਾਪਤੀ ਤੋਂ ਬਿਨਾ ਹੀ ਆਖਦੇ ਰਹਿੰਦੇ ਹਨ "ਜੀ ! ਸਾਡੇ ਵਸ ਕੀ ਹੈ, ਜਿਵੇਂ ਪਰਮਾਤਮਾ ਕਰਾਉਂਦਾ ਹੈ, ਅਸੀਂ ਕਰਦੇ ਹਾਂ" ਇਸ ਭੁਲੇਖੇ ਵਿੱਚ ਉਹ ਕਈ ਪਾਪ ਕਰਮਾਂ ਤੋਂ ਵੀ ਸੰਕੋਚ ਨਹੀਂ ਕਰਦੇ। ਇਸ ਨੁਕਤੇ ਨੂੰ ਚੰਗੀ ਤਰ੍ਹਾਂ ਸਮਝਣ ਦੀ ਲੋੜ ਹੈ। ਜੀਵ ਕਰਮ ਕਰਨ ਵਿੱਚ ਸੁਤੰਤਰ ਹੈ। ਜੇ ਜੀਵ ਸੁਤੰਤਰ ਨਾ ਹੋਵੇ ਤਾਂ ਗੁਰਬਾਣੀ ਵਿੱਚ ਪਾਪ ਕਰਮ ਕਰਨ ਤੋਂ ਵਰਜਣ ਵਾਲੇ ਹੇਠ ਲਿਖੇ ਉਪਦੇਸ਼ ਦਾ ਕੀ ਅਰਥ ਰਹਿ ਜਾਂਦਾ ਹੈ?-

**੧. ਮਨ ! ਪਾਪ ਕਰਤ ਤੂੰ ਸਦਾ ਸੰਗੁ ॥ [ਪੰਨਾ ੧੧੮੩**

**੨. ਨਰ ਅਚੇਤ ! ਪਾਪ ਤੇ ਡਰੁ ਰੇ ॥ [ਪੰਨਾ ੨੨੦**

## ਭਰਮ ਦਾ ਨਾਸ ਕਿਵੇਂ ਹੁੰਦਾ ਹੈ ?

*ਵਿਆਖਿਆ :*

ਭਰਮ ਉਸ ਨੂੰ ਆਖਦੇ ਹਨ ਜਿਹੜੀ ਚੀਜ਼ ਵੇਖਣ ਵਿੱਚ ਹੋਰ ਤੇ ਮੂਲ ਰੂਪ ਵਿੱਚ ਕੁਝ ਹੋਰ ਹੀ ਹੋਵੇ :-

**ਮਾਧਵੇ ! ਕਿਆ ਕਹੀਐ ਭ੍ਰਮੁ ਐਸਾ ॥**
**ਜੈਸਾ ਮਾਨੀਐ ਹੋਇ ਨ ਤੈਸਾ ॥ [ਪੰਨਾ ੬੫੭**

ਰੱਸੀ ਨੂੰ ਸੱਪ ਸਮਝਣਾ ਭਰਮ ਨਹੀਂ ਤਾਂ ਹੋਰ ਕੀ ਹੈ? ਗੁਰਬਾਣੀ ਵਿੱਚ 'ਭਰਮ' ਨੂੰ ਕਈ ਦ੍ਰਿਸ਼ਟਾਂਤਾਂ ਦੁਆਰਾ ਨਿਰੂਪਣ ਕੀਤਾ ਗਿਆ ਹੈ। ਜਿਵੇਂ:

**੧. ਹਰਿਹਾਂ, ਹਰਿ ਚੰਦਉਰੀ ਪੇਖਿ ਕਾਹੇ ਸਚੁ ਮਾਨਿਆ ॥**
**[ਪੰਨਾ ੧੩੬੩**

**੨. ਇਹੁ ਜਗ ਧੂਏ ਕਾ ਪਹਾਰ ॥** [ਪੰਨਾ ੧੧੮੭

**੩. ਮ੍ਰਿਗ ਤਿਸਨਾ ਪੇਖਿ ਭੁਲਣੇ,**
**ਵੂਠੇ ਨਗਰ ਗੰਧ੍ਰਬ ॥** [ਪੰਨਾ ੧੪੨੫

ਭਰਮ ਅਨੇਕ ਪ੍ਰਕਾਰ ਦਾ ਹੁੰਦਾ ਹੈ ਜਿਸ ਵਿੱਚ ਪਿਆ ਹੋਇਆ ਮਨੁੱਖ ਆਵਾਗਉਣ ਦੇ ਚੱਕਰ ਵਿਚੋਂ ਨਹੀਂ ਨਿਕਲ ਸਕਦਾ। ਕੇਵਲ ਮਨੁੱਖ ਹੀ ਨਹੀਂ ਪਏ ਹੋਏ। ਦੇਵੀ, ਦੇਵਤੇ, ਸਿਧ ਸਾਧਿਕ, ਬ੍ਰਹਮਾ, ਮਹੇਸ਼ ਸਾਰੇ ਹੀ ਭਰਮ ਵਿਚ ਪਏ ਹੋਏ ਹਨ। ਯਥਾਰਥ ਗਿਆਨ ਤੋਂ ਬਿਨਾ ਭਰਮ ਦਾ ਨਾਸ ਨਹੀਂ ਹੁੰਦਾ। ਇਹ ਜੀਵ ਜਦੋਂ ਬਹੁਤ ਜਨਮਾਂ ਵਿੱਚ ਭ੍ਰਮਦਾ ਭ੍ਰਮਦਾ ਗੁਰੂ ਦੀ ਸ਼ਰਨ ਵਿੱਚ ਆਉਂਦਾ ਹੈ ਤਾਂ ਸਤਿਗੁਰੂ ਆਪਣਾ ਸ਼ਬਦ ਇਸ ਜੀਵ ਤਾਈਂ ਸੁਣਾਉਂਦੇ ਹਨ। ਗੁਰਦੇਵ ਜਦ ਸਚੋ ਸਚੁ ਬੁਝਾ ਦੇਂਦੇ ਹਨ, ਤਾਂ ਸਰੀਰ ਵਿੱਚੋਂ ਭਰਮ ਨਿਕਲ ਜਾਂਦਾ ਹੈ। ਜਿਵੇਂ ਗੁਰੂ ਜੀ ਦਾ ਪਵਿੱਤਰ ਵਾਕ ਹੈ :-

**੧. ਸਚੈ ਸਬਦਿ ਸਦਾ ਮਨੁ ਰਾਤਾ,**
**ਭ੍ਰਮੁ ਗਇਆ ਸਰੀਰਹੁ ਦੂਰਿ ॥** [ਪੰਨਾ ੩੪

**੨. ਢਾਠੀ ਭੀਤਿ ਭਰਮ ਕੀ,**
**ਭੇਟਤ ਗੁਰੂ ਸੂਰਾ ਰਾਮ ਰਾਜੇ ॥** [ਪੰਨਾ ੪੫੪

ਭਰਮ ਨੂੰ ਨਾਸ ਕਰਨ ਦੀ ਜੁਗਤੀ ਹੈ ਨਾਮ ਰੂਪੀ ਅੰਮ੍ਰਿਤ ਦਾ ਛਕਣਾ। ਜਦੋਂ ਜੀਵ ਅੰਮ੍ਰਿਤਧਾਰੀ ਬਣ ਜਾਂਦਾ ਹੈ ਫਿਰ ਉਸ ਦਾ ਸਾਰਾ ਭਰਮ ਦੂਰ ਹੋ ਜਾਂਦਾ ਹੈ ਤੇ ਅਮਰ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ। ਜਿਵੇਂ ਗੁਰਦੇਵ ਜੀ ਨਿਸਚਾ ਦਿਵਾਉਂਦੇ ਹਨ:-

**ਅਪਿਉ ਪੀਵੈ ਜੋ ਨਾਨਕਾ, ਭ੍ਰਮੁ ਭ੍ਰਮਿ ਸਮਾਵੈ ॥**
**ਸਹਜੇ ਸਹਜੇ ਮਿਲਿ ਰਹੇ ਅਮਰਾ ਪਦੁ ਪਾਵੈ॥** [ਪੰਨਾ ੭੨੫

ਗੁਰਸਿੱਖਾਂ ਅੰਦਰ ਇਹ ਪੱਕਾ ਵਿਸ਼ਵਾਸ਼ ਹੈ ਕਿ ਸਭ ਭਰਮਾਂ ਦੇ ਨਾਸ ਕਰਨ ਦਾ ਇਕੋ ਇਕ ਦਾਰੂ ਹੈ - ਗੁਰੂ ਦੀ ਕਿਰਪਾ। ਸੋ, ਗੁਰੂ ਦੀ ਕਿਰਪਾ ਦਾ ਪਾਤਰ ਬਣਨਾ ਚਾਹੀਦਾ ਹੈ:-

**ਗੁਰ ਪ੍ਰਸਾਦਿ ਭਰਮ ਕਾ ਨਾਸੁ ॥**

ਨਾਨਕ ਤਿਨ ਮਹਿ ਏਹੁ ਬਿਸਾਸੁ ॥ [ਪੰਨਾ ੨੯੪

ਬਸ ਪੂਰਨ ਅਵਸਥਾ ਦੇ ਇਹ ਲਖਣ ਹਨ :-

ਜਬ ਹਮ ਹੋਤੇ ਤਬ ਤੂ ਨਾਹੀ,
ਅਬ ਤੂਹੀ ਮੈ ਨਾਹੀ ॥ [ਪੰਨਾ ੬੫੭

'ਭਰਮ' ਬਾਰੇ ਤੱਤ ਇਹ ਹੈ :-

ਜਿਚਰੁ ਦੂਜਾ ਭਰਮੁ ਸਾ ਅੰਮਾਲੀ,
ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ,
ਤਾ ਆਸਾ ਮਨਸਾ ਸਭ ਪੂਰੇ ॥ [ਪੰਨਾ ੫੬੪

## ਚੇਤਨ, ਚੇਸ਼ਟਾ ਤੇ ਅਚੇਤ ਪ੍ਰਕਾਸ਼ ਕੀ ਹੈ ?

ਹਿਤ ਦੀ ਪ੍ਰਾਪਤੀ ਅਤੇ ਅ-ਹਿਤ ਦੇ ਦੂਰ ਕਰਨ ਲਈ ਜੋ ਸਰੀਰ ਦੀ ਹਰਕਤ ਹੈ ਉਸ ਨੂੰ ਚੇਸ਼ਟਾ ਆਖਦੇ ਹਨ।

ਚੇਤਨ ਚੇਸ਼ਟਾ ਮਾਇਆ ਦੇ ਸੰਜੋਗ ਕਰਕੇ ਵਿਆਪੀ ਹੋਈ ਹੈ। ਮਾਇਆ ਦਾ ਪਸਾਰਾ ਕਈ ਰੰਗਾਂ ਵਿੱਚ ਪਸਰਿਆ ਹੋਇਆ ਹੈ। ਮਾਇਆ ਦੇ ਦੋ ਵੱਡੇ ਰੂਪ ਗਿਣੇ ਜਾਂਦੇ ਹਨ। ਧਨ, ਪਦਾਰਥ ਆਦਿ ਦਾ ਨਾਉ 'ਜੜ੍ਹ ਮਾਇਆ' ਇਸਤਰੀ ਧੀਆਂ ਪੁੱਤਰਾਂ ਆਦਿ ਦੇ ਰੂਪ ਅਤੇ ਮੋਹ ਦਾ ਨਾਮ 'ਚੇਤਨ ਮਾਇਆ' ਹੈ। ਇਨ੍ਹਾਂ ਦੋਹਾਂ ਦੀ ਚੇਸ਼ਟਾ ਵਿਚ ਸਾਰਾ ਸੰਸਾਰ ਗ਼ਲਤਾਨ ਹੈ। ਸਰੀਰ ਜੜ੍ਹ ਹੈ ਤੇ ਜੀਵ ਚੇਤੰਨ ਹੈ। ਜੀਵ ਦੀ ਬੁਧੀ ਉਤੇ ਮਲ ਤੇ ਵਖੇਪ ਦਾ ਇਹੋ ਜਿਹਾ ਪੜ੍ਹਦਾ ਪਿਆ ਹੋਇਆ ਹੈ ਜਿਸ ਕਰਕੇ ਇਹ ਆਤਮ ਰੂਪ ਦੀ ਸਥਿਤੀ ਵਿੱਚ ਨਹੀਂ ਟਿਕ ਸਕਦਾ। ਜੇ ਜੀਵ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਤੋਂ ਰਹਿਤ ਹੋ ਜਾਵੇ ਤਾਂ ਇਸ ਦੇ ਹਿਰਦੇ ਅੰਦਰ ਅਚੇਤ ਪ੍ਰਕਾਸ਼ ਦਾ ਝਲਕਾਰਾ ਆਪਣਾ ਰੰਗ ਵਿਖਾਏ। ਜਦੋਂ ਜੀਵ ਦੀ ਸਹਜ ਅਵਸਥਾ ਵਿਚ ਸਥਿਤੀ ਹੁੰਦੀ ਹੈ ਤਾਂ ਪੂਰਨ ਪ੍ਰਕਾਸ਼ ਹੁੰਦਾ ਹੈ। ਇਹ ਅਵਸਥਾ ਬ੍ਰਹਮ ਬੇਤਿਆਂ ਦੀ ਹੈ। ਇਸੇ ਭਾਵ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤਿ ਅਤੇ ਗਿਆਨ ਪ੍ਰਬੋਧ ਦੇ ਕਈ ਛੰਦਾਂ ਵਿੱਚ ਦਰਸਾਇਆ ਹੈ:-

੧. ਕਤਹੂੰ ਸੁਚੇਤ ਹੋਇ ਕੇ ਚੇਤਨਾ ਕੋ ਚਾਰ ਕੀਓ,

ਕਬਹੂੰ ਅਚਿੰਤ ਹੋਇ ਕੈ ਸੋਵਤ ਅਚੇਤ ਹੋ ॥

੨. ਬਿਸਾਲ ਲਾਲ ਲੋਚਨੰ ॥ ਮਨੋਜ ਮਾਨ ਮੋਚਨੰ ॥
ਸੁਭੰਤ ਸੀਸ ਸੁ ਪ੍ਰਭਾ ॥ ਚਕ੍ਰਤ ਚਾਰੁ ਚੰਦ੍ਰਕਾ ॥

੩. ਅਨਕਾਦ ਸਰੂਪੰ ਅਮਿਤ ਬਿਭੂਤੰ,
ਅਚਲ ਸਰੂਪੰ ਬਿਸੁ ਕਰਣੰ ॥
ਅਣਗੰਜ ਅਕਾਲੰ ਬਿਸੁ ਪ੍ਰਤਿਪਾਲੰ,
ਦੀਨ ਦਿਆਲੰ ਸੁਭ ਕਰਣੰ ॥
ਆਨੰਦ ਸਰੂਪੰ ਅਨਹਦ ਰੂਪੰ, ਅਮਿਤ ਬਿਭੂਤੰ ਤਵ ਸਰਣੰ॥

ਦੋਹਰਾ ॥

**ਕਹਾ ਨੇਮ ਸੰਜਮ ਕਹਾ, ਕਹਾ ਗਿਆਨ ਅਗਿਆਨ ॥**
**ਕੋ ਰੋਗੀ ਸੋਗੀ ਕਵਨ,**
**ਕਹਾ ਧਰਮ ਕੀ ਹਾਨਿ॥੯॥੨੦੯॥**

**ਅਰਥ** : ਨੇਮ ਕੀ ਹੈ? ਸੰਜਮ ਕੀ ਹੈ? ਗਿਆਨ ਅਤੇ ਅਗਿਆਨ ਕੀ ਹੈ? ਰਾਗੀ ਕੌਣ ਹੈ? ਚਿੰਤਾਵਾਨ ਕੌਣ ਹੈ, ਧਰਮ ਦੀ ਹਾਨੀ ਕੀ ਹੈ? ।੯ ।੨੦੯ ।

## ਨੇਮ ਤੇ ਸੰਜਮ ਕੀ ਹਨ?

*ਵਿਆਖਿਆ :*

ਨੇਮ ਸ਼ਬਦ ਦੇ ਅਰਥ ਹਨ ਮਿੱਥੇ ਹੋਏ ਸਮੇਂ ਤੇ ਨਿਸ਼ਚਿਤ ਕੰਮ ਕਰਨਾ। ਸੰਜਮ ਦੇ ਅਰਥ ਹਨ ਤਰੀਕਾ ਜੁਗਤੀ, ਪਥ, ਪਰਹੇਜ਼ ਅਤੇ ਵਾਸ਼ਨਾਵਾਂ ਨੂੰ ਰੋਕਣਾ ਆਦਿ।

ਧਾਰਮਿਕ ਖੇਤਰ ਵਿੱਚ ਨੇਮ ਦੇ ਅਰਥ ਹਨ ਪਾਠ ਪੂਜਾ ਦਾ ਰੋਜ਼ਾਨਾ ਅਭਿਆਸ ਅਤੇ ਸੰਜਮ ਦੇ ਅਰਥ ਹਨ ਕਿਸੇ ਮੰਦ ਕਰਮੀ ਕ੍ਰਿਆ ਨੂੰ ਰੋਕਣ ਦੀ ਦ੍ਰਿੜ੍ਹਤਾ ਅਥਵਾ ਸਹਿਨਸ਼ੀਲਤਾ। ਨੇਮ ਧਰਮ ਦਾ ਇਕ ਵਿਸ਼ੇਸ਼ ਅੰਗ ਹੈ ਜਿਸ ਤੋਂ ਬਿਨਾ ਆਤਮਿਕ ਵਿਕਾਸ ਨਹੀਂ ਹੋ ਸਕਦਾ।ਨੇਮ ਹੀ ਜਗਿਆਸੂ ਨੂੰ ਪ੍ਰੇਮੀ ਬਣਾਉਂਦਾ ਹੈ। ਜਿਹੜੇ ਲੋਕ ਇਹ ਆਖਦੇ ਹਨ ਕਿ ਪ੍ਰੇਮ ਵਿੱਚ ਨੇਮ ਨਹੀਂ ਉਹਨਾਂ ਨੂੰ ਜਾਣੋ ਪ੍ਰੇਮ-ਖੇਡ ਦਾ ਅਜੇ ਪਤਾ ਹੀ

ਨਹੀਂ ਲੱਗਾ 'ਨੇਮੀ ਪ੍ਰੇਮੀ ਹੁੰਦਾ ਅਤੇ ਪ੍ਰੇਮੀ ਨੇਮੀ ਹੁੰਦਾ'। ਨੇਮ ਪ੍ਰੇਮ ਦਾ ਅਨਿਖੜਵਾਂ ਅੰਗ ਹੈ। ਜੀਵਨ ਵਿੱਚ ਨੇਮ ਇਕ ਪ੍ਰਕਾਰ ਦੀ ਪ੍ਰਤਿਗਿਆ ਹੁੰਦੀ ਹੈ ਜਿਸਦੀ ਪੂਰਤੀ ਉਚੇ ਆਚਰਨ ਦੀ ਨਿਸ਼ਾਨੀ ਹੈ। ਨੇਮ ਕਈ ਪ੍ਰਕਾਰ ਦਾ ਹੁੰਦਾ ਹੈ ਪਰ ਹਿੰਦੂ ਮਤ ਨੇ ਹੇਠ ਲਿਖੇ 12 ਨੇਮ ਮੰਨੇ ਹਨ:-

1. ਸੱਚਾ ਬੋਲਣਾ
2. ਕਪਟ ਤੋਂ ਰਹਿਤ ਹੋਣਾ
3. ਧਰਮ ਦਾ ਆਦਰ ਸਤਿਕਾਰ ਕਰਨਾ।
4. ਜਪ ਕਰਨਾ।
5. ਤਪ ਕਰਨਾ
6. ਪੂਜਾ ਕਰਨੀ।
7. ਤੀਰਥ ਇਸ਼ਨਾਨ
8. ਅਥਿਤੀ ਭਾਵ ਅਭਿਆਗਤ ਦੀ ਸੇਵਾ ਕਰਨਾ
9. ਗੁਰੂ ਦੀ ਸੇਵਾ ਕਰਨੀ
10. ਸੰਤੋਖ ਰਖਣਾ
11. ਪਰਉਪਕਾਰ ਕਰਨਾ
12. ਹੋਮ ਕਰਨਾ

ਗੁਰਮਤਿ ਵਿੱਚ ਜਪ, ਤਪ, ਨੇਮ, ਸੰਜਮ ਆਦਿ ਕਰਮਾਂ ਨੂੰ ਮੁਕਤੀ ਦਾ ਸਾਧਨ ਨਹੀਂ ਮੰਨਿਆ ਗਿਆ, ਸਭ ਕਰਮਾਂ ਨਾਲੋਂ ਵਾਹਿਗੁਰੂ ਜੀ ਦੀ ਨਦਰ ਬਖਸ਼ਿਸ਼ ਨੂੰ ਹੀ ਪ੍ਰਮੁੱਖ ਮੰਨਿਆ ਗਿਆ ਹੈ:-

**੧. ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ ॥**
**ਗਰਤ ਘੋਰ ਅੰਧ ਤੇ ਕਾਢਹੁ,**
**ਪ੍ਰਭ ਨਾਨਕ ਨਦਰਿ ਨਿਹਾਰਿ ॥** [ਪੰਨਾ ੧੩੦੧

**੨. ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**
**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥**
**ਬਰਤ ਨੇਮ ਸੰਜਮ ਮਹਿ ਰਹਤਾ, ਤਿਨ ਕਾ ਆਢੁ ਨ ਪਾਇਆ॥**
**ਆਗੈ ਚਲਣੁ ਅਉਰ ਹੈ ਭਾਈ, ਊਹਾਂ ਕਾਮਿ ਨ ਆਇਆ॥੧॥**
**ਤੀਰਥਿ ਨਾਇ ਅਰੁ ਧਰਨੀ ਭ੍ਰਮਤਾ, ਆਗੈ ਠਉਰ ਨ ਪਾਵੈ॥**
**ਊਹਾ ਕਾਮਿ ਨ ਆਵੈ ਇਹ ਬਿਧਿ,**
**ਓਹੁ ਲੋਗਨ ਹੀ ਪਤੀਆਵੈ॥**
**ਚਤੁਰ ਬੇਦ ਮੁਖ ਬਚਨੀ ਉਚਰੈ, ਆਗੈ ਮਹਲੁ ਨ ਪਾਈਐ ॥**
**ਬੂਝੈ ਨਾਹੀ ਏਕੁ ਸੁਧਾਖਰੁ, ਓਹੁ ਸਗਲੀ ਝਾਖ ਝਖਾਈਐ ॥**
**ਨਾਨਕੁ ਕਹਤੋ ਇਹੁ ਬੀਚਾਰਾ, ਜਿ ਕਮਾਵੈ ਸੁ ਪਾਰਗਰਾਮੀ ॥**

**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ,**
**ਤਿਆਗਹੁ ਮਨਹੁ ਗੁਮਾਨੀ ॥** [ਪੰਨਾ ੨੧੯

ਜੀਵਨ ਵਿੱਚ ਖਾਣ ਪੀਣ ਬੋਲਣ ਅਤੇ ਰਹਿਣੀ ਬਹਿਣੀ ਵਿੱਚ ਸੰਜਮ ਨੂੰ ਅਪਨਾਉਣਾ ਚਾਹੀਦਾ ਹੈ ਕਿਉਂਕਿ ਸੰਜਮ ਸ਼ੁਭ ਗੁਣਾਂ ਦੀ ਰਾਖੀ ਲਈ ਇਕ ਕਿਸਮ ਦੀ ਵਾੜ ਹੁੰਦੀ ਹੈ। ਜੇ ਮਨ ਨੂੰ ਖੁਲ੍ਹੀ ਛੁਟੀ ਦਿੱਤੀ ਜਾਵੇ ਤਾਂ ਇਹ 'ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੇ ਮਰੈ॥" (ਪੰਨਾ ੩੨੬) ਵਾਲਾ ਕੰਮ ਹੀ ਹੈ। ਸਰਬ ਲੋਹ ਅਤੇ ਬਿਬੇਕ ਆਦਿ ਸੰਜਮੀ ਜੀਵਨ ਲਈ ਬਹੁਤ ਲਾਭਦਾਇਕ ਹਨ ਜੇ ਇਹਨਾਂ ਦੀ ਸਹੀ ਰੂਪ ਵਿੱਚ ਵਰਤੋਂ ਕ੍ਰੀਤੀ ਜਾਵੇ। ਜੇ ਕੇਵਲ ਸੰਜਮ ਹੀ ਸੰਜਮ ਹੋਵੇ, ਸਿਮਰਨ ਨਾਮ ਮਾਤਰ ਹੋਵੇ ਤਾਂ ਜਾਣੋ ਸਭ ਪਾਖੰਡ ਰੂਪ ਹੈ। ਜਿਵੇਂ ਅਖਾਣ ਹੈ- 'ਉਚੀ ਦੁਕਾਨ ਫੀਕਾ ਪਕਵਾਨ'। ਹਾਂ, ਗੁਰਸਿੱਖ ਨੂੰ ਅੰਮ੍ਰਿਤ ਬਾਣੀਆਂ ਦਾ ਨਿਤਨੇਮੀ ਹੋਣਾ ਚਾਹੀਦਾ ਹੈ। ਇਸ ਵਿੱਚ ਛੋਟ ਕਿਸੇ ਨੂੰ ਨਹੀਂ। ਜੇ ਕੋਈ ਅਨਪੜ੍ਹ ਹੋਵੇ ਤਾਂ ਉਹ ਨਿਤਨੇਮ ਦੀਆਂ ਬਾਣੀਆਂ ਸੁਣ ਕੇ ਗੁਰਦੇਵ ਜੀ ਦੇ ਹੁਕਮ ਦੀ ਪਾਲਨਾ ਕਰ ਸਕਦਾ ਹੈ। ਅਨਪੜ੍ਹਤਾ ਦਾ ਬਹਾਨਾ ਨਹੀਂ ਬਣਾਇਆ ਜਾ ਸਕਦਾ। ਕਲਿਯੁਗ ਵਿੱਚ ਕੀਰਤਨ ਤੇ ਸਿਮਰਨ ਦੀ ਪ੍ਰਧਾਨਤਾ ਹੈ। ਅਜਿਹੀ ਕਮਾਈ ਨਾਲ ਹੀ ਸਭ ਦਾ ਨਿਸਤਾਰਾ ਹੁੰਦਾ ਰਿਹਾ ਹੈ ਅਤੇ ਅਗੋਂ ਵੀ ਹੁੰਦਾ ਰਹੇਗਾ:-

**ਚਹੁ ਜੁਗਾਂ ਕਾ ਹੁਣਿ ਨਿਬੇੜਾ,**
**ਨਰ ਮਨੁਖਾ ਨੋ ਏਕੁ ਨਿਧਾਨਾ॥**
**ਜਤੁ ਸੰਜਮੁ ਤੀਰਥ, ਓਨਾ ਜੁਗਾ ਕਾ ਧਰਮੁ ਹੈ,**
**ਕਲਿ ਮਹਿ ਕੀਰਤਿ ਹਰਿ ਨਾਮਾ ॥** [ਪੰਨਾ ੭੯੭

## ਗਿਆਨ ਕੀ ਹੈ ?

ਗਿਆਨ ਸ਼ਬਦ ਦੇ ਅਰਥ ਹਨ - ਬੋਧ, ਸੋਝੀ, ਪ੍ਰਕਾਸ਼ ਅਤੇ ਅਗਿਆਨ ਦੇ ਅਰਥ ਹਨ - ਬੇਸਮਝੀ, ਅੰਧਕਾਰ।

ਗਿਆਨ ਕਈ ਪ੍ਰਕਾਰ ਦਾ ਹੁੰਦਾ ਹੈ। ਇਸ ਦੇ ਮੋਟੇ ਰੂਪ ਹਨ -

੧- ਇਕ ਅਖਰੀ (ਵਿਦਿਆ ਦਾ) ਗਿਆਨ

੨- ਦੂਜਾ ਯਥਾਰਥ (ਤੱਤ) ਗਿਆਨ।

ਅਖਰੀ ਗਿਆਨ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ, ਪਰ ਯਥਾਰਥ ਗਿਆਨ ਤੱਤ ਬੇਤਿਆਂ, ਬ੍ਰਹਮ ਗਿਆਨੀਆਂ ਅਤੇ ਜੋਤਿ ਸਰੂਪ ਸਤਿਗੁਰੂ ਤੋਂ ਬਿਨਾ ਕਿਸੇ ਪਾਸੋਂ ਨਹੀਂ ਮਿਲ ਸਕਦਾ ਜਿਵੇਂ ਗੁਰਬਾਣੀ ਵਿੱਚ ਅੰਕਿਤ ਹੈ:-

**੧. ਭਾਈ ਰੇ ਗੁਰ ਬਿਨ ਗਿਆਨੁ ਨ ਹੋਇ ॥**
**ਪੂਛਹੁ ਬ੍ਰਹਮੇ ਨਾਰਦੈ, ਬੇਦ ਬਿਆਸੈ ਕੋਇ ॥** [ਪੰਨਾ ੫੯

**੨. ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ ॥**
**ਗਿਆਨ ਕਾ ਬਧਾ ਮਨੁ ਰਹੈ,**
**ਗੁਰ ਬਿਨੁ ਗਿਆਨੁ ਨ ਹੋਇ ॥** [ਪੰਨਾ ੪੬੯

**੩. ਏਕ ਨਾਮ ਕੋ ਥੀਓ ਪੂਜਾਰੀ,**
**ਮੋਕਉ ਅਚਰਜੁ ਗੁਰਹਿ ਦਿਖਾਇਓ ॥**
**ਭਇਓ ਪ੍ਰਗਾਸੁ ਸਰਬ ਉਜੀਆਰਾ,**
**ਗੁਰ ਗਿਆਨ ਮਨਹਿ ਪ੍ਰਗਟਾਇਓ ॥** [ਪੰਨਾ ੨੦੯

ਪੂਰਨ ਬ੍ਰਹਮ ਦਾ ਪ੍ਰਕਾਸ਼ ਓਦੋਂ ਹੁੰਦਾ ਹੈ ਜਦੋਂ ਜਗਿਆਸੂ ਦੀਆਂ ਅੱਖਾਂ ਵਿੱਚ ਗਿਆਨ ਰੂਪੀ ਸੁਰਮਾ ਪੈਂਦਾ ਹੈ:-

**ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ,**
**ਤਾਕਉ ਸਰਬ ਪ੍ਰਗਾਸਾ ॥** [ਪੰਨਾ ੬੧੦

ਮਹਾਂ ਪੁਰਸ਼ਾਂ ਅੰਦਰ ਕਿਹੜਾ ਗਿਆਨ ਹੈ? ਗੁਰੂ ਅਰਜਨ ਦੇਵ ਜੀ ਨੇ ਸਹਿਸਕ੍ਰਿਤੀ ਸਲੋਕਾਂ ਵਿੱਚ ਦਸਿਆ ਹੈ:-

**ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ ॥**

ਸਤਿਗੁਰੂ ਪਾਂਧਾ ਹੈ। ਉਹ ਆਪਣੇ ਚਾਟੜਿਆਂ ਨੂੰ 'ਨਾਮੁ ਸਮਾਲਹੁ' ਅਤੇ ਗਿਆਨ ਦੀ ਪੱਟੀ ਇਸ ਤਰ੍ਹਾਂ ਪੜ੍ਹਾਉਂਦਾ ਹੈ:-

**ਪਾਧਾ ਗੁਰਮੁਖਿ ਆਖੀਐ, ਚਾਟੜਿਆ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ, ਲਾਹਾ ਜਗ ਮਹਿ ਲੇਇ ॥**
**ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥**

**ਨਾਨਕ, ਸੋ ਪੜਿਆ, ਸੋ ਪੰਡਿਤੁ ਬੀਨਾ,**
**ਜਿਸੁ ਰਾਮ ਨਾਮੁ ਗਲਿ ਹਾਰੁ ॥** [ਪੰਨਾ ੯੩੮

ਭਾਈ ਗੁਰਦਾਸ ਜੀ ਨੇ ਵੀ ਗੁਰੂ-ਗਿਆਨ ਦੀ ਵਿਸ਼ੇਸ਼ਤਾ ਨੂੰ ਇਉਂ ਪ੍ਰਗਟਾਇਆ ਹੈ :-

**ਬਿਨੁ ਗੁਰੁ ਦੀਖਯਾ, ਨ ਗਯਾਨ ਬਿਨ ਦਰਸ ਧਿਆਨ,**
**ਭਾਉ ਬਿਨ ਭਗਤਿ ਨ, ਕਥਨੀ ਭੈ ਭੀਨ ਹੈ ॥** [ਕਬਿਤ ੨੧੫

## ਅਗਿਆਨ ਕੀ ਹੈ ?

ਜਿਥੇ ਗਿਆਨ ਨਹੀਂ ਉਥੇ ਅਗਿਆਨ ਹੈ। ਜਿਥੇ ਗਿਆਨ ਹੁੰਦਾ ਹੈ, ਉਥੇ ਧਰਮ ਹੁੰਦਾ ਹੈ। ਜਿਥੇ ਅਗਿਆਨਤਾ ਹੋਵੇ ਉਥੇ ਲੋਭ ਤੇ ਪਾਪ ਹੁੰਦਾ ਹੈ। ਭਗਤ ਕਬੀਰ ਦੇ ਬਚਨ ਹਨ:-

**ਕਬੀਰ, ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ॥**[ਪੰ. ੧੩੭੨

ਜਿਤਨਾ ਅਗਿਆਨ ਹੈ ਇਹ ਸਭ ਮੋਹ ਮਾਇਆ ਕਰਕੇ ਹੈ। ਇਸ ਵਿੱਚ ਖਚਿਤ ਹੋਇਆ ਪ੍ਰਾਣੀ ਦੇਵਣਹਾਰ ਦਾਤਾਰ ਨੂੰ ਕੁਝ ਨਹੀਂ ਸਮਝਦਾ:-

**ਮਾਇਆ ਮੋਹ ਮਗਨੁ ਅੰਧਿਆਰੈ,**
**ਦੇਵਨਹਾਰੁ ਨ ਜਾਨੈ ॥** [ਪੰਨਾ ੬੧੬

ਜਿਹੜੀ ਵਸਤੂ ਜੀਵ ਦੇ ਨਾਲ ਨਹੀਂ ਜਾਣੀ ਜੀਵ ਅਗਿਆਨ ਕਰਕੇ ਹੀ ਉਸ ਨੂੰ ਆਪਣੀ ਮੰਨੀ ਬੈਠਾ ਹੈ। ਇਸ ਮਨੌਤ ਕਾਰਨ ਮੁੜ ਮੁੜ ਕੇ ਭਰਮ ਦੇ ਚੱਕਰ ਵਿੱਚ ਫਿਰਦਾ ਹੈ:-

**ਅਗਿਆਨਿ ਅੰਧੇਰੈ ਸੂਝਸਿ ਨਾਹੀ**
**ਬਹੁੜਿ ਬਹੁੜਿ ਭਰਮਾਤਾ ॥** [ਪੰਨਾ ੬੧੦

ਇਥੇ ਹੀ ਬਸ ਨਹੀਂ, ਜਿਸ ਮਨੁੱਖ ਅੰਦਰ ਅਗਿਆਨਤਾ ਹੈ ਉਹ ਮੁਰਦੇ ਦੀ ਨਿਆਈਂ ਹੈ:-

**ਅੰਤਰਿ ਗਿਆਨੁ ਨ ਆਇਓ, ਮਿਰਤਕੁ ਹੈ ਸੰਸਾਰਿ॥** [ਪੰਨਾ ੮੮

ਕਲਗੀਧਰ ਪਿਤਾ ਜੀ ਨੇ ਗਿਆਨ ਹੀਣਾਂ ਬਾਰੇ ਕਈ ਛੰਦ ਲਿਖੇ ਹਨ ਅਤੇ ਗਿਆਨ ਦੀ ਪ੍ਰਾਪਤੀ ਤੇ ਬੜਾ ਜ਼ੋਰ ਦਿੱਤਾ ਹੈ ਪਰ ਕਾਸ਼ !

ਅਜਿਹੇ ਅਮੋਲਕ ਬਚਨਾਂ ਨੂੰ ਵਿਰੋਲਣ ਲਈ ਸਾਡੇ ਪਾਸ ਸਮਾਂ ਹੀ ਨਹੀਂ। ਅਸੀਂ ਅੰਗਵਾ ਭਾਵ ਇਸਤਰੀ ਦੇ ਅਧੀਨ ਹੋ ਕੇ ਕਾਮ-ਚੇਸ਼ਟਾ ਵਿੱਚ ਲਿਪਾਇਮਾਨ ਹੋ ਰਹੇ ਹਾਂ :-

**ਅੰਗਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ,**
**ਇਕ ਗਯਾਨ ਕੇ ਬਿਹੀਨ ਛੀਨ ਕੈਸੇ ਕੈ ਭਰਤ ਹੈ ॥**
**[ਅਕਾਲ ਉਸਤਤਿ ਛੰਦ ੭੧**

ਗੁਰੂ ਨਾਨਕ ਦੇਵ ਜੀ ਨੇ ਗਿਆਨ ਤੇ ਅਗਿਆਨ ਨੂੰ ਇਉਂ ਨਿਰੂਪਣ ਕੀਤਾ ਹੈ:-

**ਦੀਵਾ ਬਲੈ ਅੰਧੇਰਾਜਾਇ, ਬੇਦ ਪਾਠ ਮਤਿ ਪਾਪਾ ਖਾਇ ॥**
**ਉਗਵੈ ਸੂਰੁ, ਨ ਜਾਪੈ ਚੰਦੁ ॥**
**ਜਹ ਗਿਆਨ ਪ੍ਰਗਾਸੁ, ਅਗਿਆਨੁ ਮਿਟੰਤੁ ॥ [ਪੰਨਾ ੭੯੧**

ਸੋ ਸਭ ਤੋਂ ਉਤਮ ਗਿਆਨ ਇਹ ਹੈ ਕਿ ਜੀਵ ਦੇ ਮਨ ਵਿੱਚ ਦ੍ਰਿੜਤਾ ਆ ਜਾਏ ਕਿ ਪਰਮਾਤਮਾ ਹਰ ਥਾਂ ਪ੍ਰਕਾਸ਼ਮਾਨ ਹੈ ਤੇ ਜਗਤ ਨਾਸ਼ਮਾਨ ਹੈ। ਜੇ ਅਨਿਤ ਨਾਲੋਂ ਮੋਹ ਤੋੜੇ ਤਾਂ ਹੀ ਨਿਤ ਭਾਵ ਸਤਿ ਸਰੂਪ ਵਿਚ ਪ੍ਰੇਮ ਦਾ ਪਰਚਾ ਪੈ ਸਕਦਾ ਹੈ।

## ਰੋਗੀ ਕੌਣ ਹੈ ? ਸੋਗੀ ਕੌਣ ਹੈ ?

ਜੇ ਸਰੀਰਕ ਪੱਖ ਤੋਂ ਵੇਖਿਆ ਜਾਵੇ ਤਾਂ ਜੋ ਮਨੁੱਖ ਖਾਣ ਪੀਣ ਵਿੱਚ ਸੰਜਮ ਨਹੀਂ ਰਖਦਾ ਉਹ ਸਦਾ ਰੋਗੀ ਰਹਿੰਦਾ ਹੈ। ਜੋ ਮਨੁੱਖ ਵਿਸ਼ਿਆਂ ਦੇ ਅਧੀਨ ਹੈ, ਉਹ ਸਦਾ ਰੋਗੀ ਰਹਿੰਦਾ ਹੈ। ਅਧਿਆਤਮਿਕ ਪੱਖ ਤੋਂ ਉਹ ਮਨੁੱਖ ਰੋਗੀ ਹੈ ਜਿਸਨੂੰ ਕਰਤਾ ਪੁਰਖ ਭੁਲਿਆ ਹੋਇਆ ਹੈ।

ਸੋਗੀ ਮਨੁੱਖ ਸਦਾ ਰੋਗੀ ਰਹਿੰਦਾ ਹੈ। ਉਸ ਦੇ ਮਨ ਦੀ ਹਾਲਤ ਓਦਾਂ ਹੁੰਦੀ ਹੈ ਜਿਦਾਂ ਕੋਈ ਢੱਠੇ ਹੋਏ ਖੂਹ ਵਿੱਚ ਪਿਆ ਹੋਵੇ। ਇਹ ਮਾਨਸਿਕ ਰੋਗ ਹੈ ਅਤੇ ਇਸ ਦੀ ਉਤਪਤੀ ਦਾ ਕਾਰਨ ਮਾਇਆ ਦਾ ਮੋਹ ਹੈ। ਵੇਰਵੇ ਸਹਿਤ ਇਨ੍ਹਾਂ ਦੋਹਾਂ ਵਿਸ਼ਿਆਂ ਬਾਰੇ ਪੜ੍ਹੋ ਪਿਛੇ ਦਿੱਤੇ ਹੋਏ ਪ੍ਰਕਰਣ - ਹਰਖ ਅਤੇ ਸੋਗ। ਚਿੰਤਾ ਰੋਗ ਬਾਰੇ ਜੇ ਵਿਸ਼ੇਸ਼ ਵੀਚਾਰ ਪੜ੍ਹੇ ਹੋਣ ਤਾਂ ਵੇਖੋ 'ਆਸਾ ਕੀ ਵਾਰ ਨਿਰਣੈ ਸਟੀਕ'।

# ਧਰਮ ਦੀ ਹਾਨੀ ਕੀ ਹੁੰਦੀ ਹੈ?

ਜਦੋਂ ਜਗਿਆਸੂ ਸਤਿਗੁਰੂ ਜੀ ਦੀ ਦਸੀ ਹੋਈ ਰਹਿਤ ਜਾਂ ਉਪਦੇਸ਼ ਨੂੰ ਨਹੀਂ ਕਮਾਉਂਦਾ, ਓਦੋਂ ਧਰਮ ਦੀ ਹਾਨੀ ਹੁੰਦੀ ਹੈ। ਉਦੋਂ ਪਾਪਾਂ ਦਾ ਹਨੇਰਾ ਛਾ ਜਾਂਦਾ ਹੈ, ਜਿਵੇਂ ਕਿ ਗੁਰਦੇਵ ਜੀ ਦਾ ਫੁਰਮਾਨ ਹੈ:-

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖਿ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ,**
**ਦੀਸੈ ਨਾਹੀ ਕਹ ਚੜਿਆ ॥** [ਪੰਨਾ ੧੪੫

ਅਕਾਲ ਪੁਰਖ ਜੀ ਧਾਰਮਿਕ ਸਥਿਤੀ ਨੂੰ ਕਾਇਮ ਰਖਣ ਲਈ ਕਿਸੇ ਮਹਾਨ ਵਿਅਕਤੀ ਨੂੰ ਆਪਣਾ ਰੂਪ ਤੇ ਸ਼ਕਤੀ ਦੇ ਕੇ ਸੰਸਾਰ ਵਿੱਚ ਭੇਜਦੇ ਹਨ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਜਿਆ ਗਿਆ ਹੈ:-

**ਮੈਂ ਅਪਨਾ ਸੁਤ ਤੋਹਿ ਨਿਵਾਜਾ ॥**
**ਪੰਥ ਪ੍ਰਚੁਰ ਕਰਬੇ ਕਉ ਸਾਜਾ ॥**
**ਜਾਹ ਤਹਾ ਤੈ ਧਰਮੁ ਚਲਾਇ ॥**
**ਕਬੁਧਿ ਕਰਨ ਤੇ, ਲੋਕ ਹਟਾਇ ॥੨੯॥**

ਭਾਵੇਂ ਦਸਮੇਸ਼ ਪਿਤਾ ਜੀ ਦੀ ਸੁਰਤਿ ਪ੍ਰਭੂ ਚਰਨਾਂ ਵਿੱਚ ਚੁਭੀ ਹੋਈ ਤੇ ਆਪ ਜੀ ਦਾ ਇਸ ਸੰਸਾਰ ਵਿੱਚ ਆਉਣਾ ਤੇ ਚਿੱਤ ਨਹੀਂ ਸੀ ਕਰਦਾ ਪ੍ਰੰਤੂ ਆਪ ਜੀ ਨੂੰ ਪਰਮ ਪਿਤਾ ਦਾ ਹੁਕਮ ਮੰਨ ਕੇ ਆਉਣਾ ਪਿਆ। ਸੋ ਰੱਬੀ ਹੁਕਮ ਮੰਨਣ ਨਾਲ ਧਰਮ ਦੀ ਪ੍ਰਪੱਕਤਾ ਹੁੰਦੀ ਹੈ। ਰਹਿਤ ਤੋਂ ਬਿਨਾ ਧਰਮ ਦੀ ਹਾਨੀ ਹੁੰਦੀ ਹੈ। ਇਸ ਲਈ ਸਿੱਖ ਧਰਮ ਵਿੱਚ ਧਰਮ ਦੀ ਹਾਨੀ ਕਰਨ ਵਾਲਿਆਂ ਲਈ ਯੋਗ ਦੰਡ ਨੀਅਤ ਕੀਤੇ ਗਏ ਹਨ - ਪੜ੍ਹੋ ਤਨਖਾਹਾ ਨਾਮਾ ਭਾ. ਨੰਦ ਲਾਲ ਜੀ :-

**ਠੰਡੇ ਪਾਣੀ ਜੋ ਨਹਿ ਨਾਵੈ॥ ਬਿਨ ਜਪੁ ਪੜੇ ਪ੍ਰਸਾਦ ਜੁ ਪਾਵੈ॥**
**ਬਿਨ ਰਹਿਰਾਸ ਸਮਾ ਜੋ ਖੋਵੈ॥ ਕੀਰਤਨ ਪੜੇ ਬਿਨਾ ਜੋ ਸੋਵੈ॥**
**ਚੁਗਲੀ ਕਰ ਜੋ ਕਾਜ ਬਿਗਾਰੈ ॥**
**ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ ॥**

**ਕੋ ਸੂਰਾ, ਸੁੰਦਰ, ਕਵਨ, ਕਹਾ ਜੋਗ ਕੋ ਸਾਰ ॥**
**ਕੋ ਦਾਤਾ, ਗਿਆਨੀ ਕਵਨ**
**ਕਹੋ ਬਿਚਾਰ ਅਬਿਚਾਰ ॥੧੦॥੨੧੦॥**

**ਅਰਥ** : ਸੂਰਮਾ ਕੌਣ ਹੈ? ਸੁੰਦਰ ਕੌਣ ਹੈ? ਜੋਗ ਦਾ ਨਿਚੋੜ ਕੀ ਹੈ? ਦਾਤਾ ਕੌਣ ਹੈ? ਗਿਆਨੀ ਕੌਣ ਹੈ? ਸ਼ੁਭ ਵਿਚਾਰ ਤੇ ਵਿਚਾਰ ਤੋਂ ਰਹਿਤ ਬਾਰੇ ਦੱਸੋ? ।੧੦।੨੧੦।

## ਸੂਰਮਾ ਕੌਣ ਹੈ? ਸੁੰਦਰ ਕੌਣ ਹੈ? ਜੋਗ ਦਾ ਤੱਤ ਕੀ ਹੈ?

*ਵਿਆਖਿਆ :*

ਇਨ੍ਹਾਂ ਤਿੰਨ੍ਹਾਂ ਪ੍ਰਸ਼ਨਾਂ ਦੇ ਉਤਰ ਦੀ ਵਿਆਖਿਆ ਲਈ ਵੇਖੋ ਪਿਛਲੇ ਪ੍ਰਕਰਣ - ਸੂਰਾ ਸੁਘੜ ਅਤੇ ਜੋਗ । ਦਾਤਾ ਕੌਣ ਹੈ ?।

## ਗਿਆਨੀ ਕੌਣ ਹੈ ?

ਗਿਆਨੀ ਸ਼ਬਦ ਦੇ ਅਰਥ ਹਨ - ਸੋਝੀਵਾਨ ਭਾਵ ਜਿਸ ਦੇ ਹਿਰਦੇ ਅਤੇ ਬੁੱਧੀ ਵਿੱਚ ਚੰਗੀ ਤਰ੍ਹਾਂ ਗਿਆਨ ਦਾ ਪ੍ਰਕਾਸ਼ ਹੋ ਚੁੱਕਾ ਹੋਵੇ। ਸੰਸਾਰੀ ਲੋਕ ਗਿਆਨੀ ਉਸ ਨੂੰ ਆਖਦੇ ਹਨ ਜਿਸ ਕੋਲ ਕਿਸੇ ਯੂਨੀਵਰਸਿਟੀ ਦਾ ਸਰਟੀਫੀਕੇਟ ਹੋਵੇ ਕਿ ਉਹ ਗਿਆਨੀ ਦੀ ਪ੍ਰੀਖਿਆ ਚੋਂ ਪਾਸ ਹੈ। ਪਰ ਗੁਰਮਤਿ ਅਨੁਸਾਰ ਉਹ ਪੁਰਸ਼ ਗਿਆਨੀ ਹੈ ਜਿਸ ਨੂੰ ਆਪਣੇ ਆਪ ਦੀ ਪਛਾਣ ਹੋਵੇ ਅਤੇ ਗੁਰੂ ਦੀ ਕਿਰਪਾ ਦੁਆਰਾ ਉਹ ਹਰੀ ਦੇ ਗੁਣਾਂ ਦੀ ਵੀਚਾਰ ਕਰਦਾ ਹੋਵੇ, ਜਿਵੇਂ ਕਿ ਗੁਰਬਾਣੀ ਵਿੱਚ ਅੰਕਿਤ ਹੈ:-

**੧. ਗੁਣ ਵੀਚਾਰੇ, ਗਿਆਨੀ ਸੋਇ ॥**
**ਗੁਣ ਮਹਿ, ਗਿਆਨੁ ਪਰਾਪਤਿ ਹੋਇ ॥** [ਪੰਨਾ ੯੩੧
**੨. ਪ੍ਰਣਵਤਿ ਨਾਨਕ, ਗਿਆਨੀ ਕੈਸਾ ਹੋਇ ॥**
**ਆਪੁ ਪਛਾਣੈ ਬੂਝੈ ਸੋਇ ॥ ਗੁਰ ਪ੍ਰਸਾਦਿ ਕਰੈ ਬੀਚਾਰੁ ॥**
**ਸੋ ਗਿਆਨੀ ਦਰਗਹਿ ਪਰਵਾਣੁ ॥**
**੩. ਆਪੁ ਬੀਚਾਰੇ, ਸੁ ਗਿਆਨੀ ਹੋਈ ॥** [ਪੰਨਾ ੧੫੨

ਗਿਆਨੀ ਪੁਰਖ ਵਿੱਚ ਇਹ ਗੁਣ ਹੁੰਦੇ ਹਨ ਕਿ ਉਹ ਸਦਾ

ਅਕਾਲ ਪੁਰਖ ਦੇ ਹੁਕਮ ਵਿਚ ਰਹਿੰਦਾ ਹੈ ਵਾਹਿਗੁਰੂ ਦਾ ਸਿਮਰਨ ਹੀ ਆਪਣਾ ਜੀਵਨ ਸਮਝਦਾ ਹੈ। ਉਹ ਉਸਤਤਿ ਨਿੰਦਾ ਤੋਂ ਰਹਿਤ ਹੁੰਦਾ ਹੈ, ਦੁੱਖ ਸੁਖ ਨਰਕ ਸੁਰਗ, ਬਿਖ ਅੰਮ੍ਰਿਤ ਸਭ ਨੂੰ ਇਕ ਸਮਾਨ ਸਮਝਦਾ ਹੈ। ਉਹ ਕਿਸੇ ਮਨੁੱਖ ਤੋਂ ਡਰਦਾ ਨਹੀਂ ਹੈ, ਕੇਵਲ ਅਕਾਲ ਪੁਰਖ ਦੇ ਭੈ ਵਿੱਚ ਵਿਚਰਦਾ ਹੈ। ਗਿਆਨੀ ਪੁਰਸ਼ ਦੀ ਕਿਰਿਆ ਸੰਸਾਰੀਆਂ ਨਾਲੋਂ ਵਿਲਖਣ ਹੁੰਦੀ ਹੈ। ਉਹ ਸੁਤੇ ਸਿਧ ਹੀ ਸਉਂਦਾ ਤੇ ਜਾਗਦਾ ਹੈ। ਇਥੋਂ ਤੱਕ ਕਿ ਉਸ ਦਾ ਸਉਣਾ ਵੀ ਜਾਗਣ ਤੁਲ ਹੁੰਦਾ ਹੈ:-

**੧. ਗਿਆਨੀ ਜਾਗਹਿ ਸਵਹਿ ਸੁਭਾਇ ॥ [ਪੰਨਾ ੬੪੬**

**੨. ਆਰਫਾਂ ਰਾ ਖ਼੍ਵਾਬ ਹਮ ਬੇਦਾਰੀ ਅਸਤ ॥ [ਭਾ. ਨੰਦ ਲਾਲ ਜੀ**

ਗਿਆਨੀ ਪੁਰਸ਼ ਵਿਸ਼ਵ ਸੰਸਾਰ ਨੂੰ ਹਰੀ ਦਾ ਰੂਪ ਦੇਖਦਾ ਹੈ। ਗਿਆਨੀ ਪੁਰਸ਼ ਚੇਤੰਨ ਹੁੰਦਾ ਹੈ ਅਤੇ ਅਗਿਆਨੀ ਪਾਪ ਕਰਮ ਕਮਾਉਂਦਾ ਹੈ। ਗਿਆਨੀ ਪੁਰਸ਼ ਨੇ ਆਪਣੇ ਮਨ ਨੂੰ ਜਿਤ ਲਿਆ ਹੈ, ਇਸ ਲਈ ਉਸ ਨੇ ਸਭ ਸੰਸਾਰ ਨੂੰ ਜਿਤ ਲਿਆ ਹੈ। ਜੇ ਬਾਕੀ ਲੋਕਾਂ ਦਾ ਹਾਲ ਵੇਖੀਏ ਤਾਂ ਸੰਸਾਰ ਨੇ ਸਭ ਲੋਕਾਂ ਨੂੰ ਕਾਬੂ ਵਿੱਚ ਕੀਤਾ ਹੋਇਆ ਹੈ, ਜਿਵੇਂ ਗੁਰੂ ਜੀ ਫੁਰਮਾਉਂਦੇ ਹਨ:-

**ਨਾਨਕ, ਗਿਆਨੀ ਜਗੁ ਜੀਤਾ, ਜਗਿ ਜੀਤਾ ਸਭੁ ਕੋਇ॥[ਪੰ. ੫੪੮**

## ਵੀਚਾਰ ਅਤੇ ਅਵਿਚਾਰ ਕੀ ਹੈ ?

*ਵਿਆਖਿਆ :*

ਕੋਈ ਕੰਮ ਕਰਨ ਤੋਂ ਪਹਿਲਾਂ ਜੋ ਸੋਚ ਕੀਤੀ ਜਾਂਦੀ ਹੈ, ਉਸ ਦਾ ਰੂਪ ਵਿਚਾਰ ਵਿੱਚ ਪਲਟ ਜਾਂਦਾ ਹੈ। ਜਿਹੜਾ ਕੰਮ ਅਭੜਵਾਹੇ ਕੀਤਾ ਜਾਵੇ ਉਸ ਅਣਸੋਚੇ ਕੰਮ ਨੂੰ 'ਅਵਿਚਾਰ' ਕਿਹਾ ਜਾਂਦਾ ਹੈ।

ਗੁਰਮਤਿ ਮਾਰਗ ਵਿੱਚ ਵਿਚਾਰ ਤੇ ਬੜਾ ਜ਼ੋਰ ਦਿੱਤਾ ਗਿਆ ਹੈ। ਕੋਈ ਕੰਮ ਕਰਨ ਤੋਂ ਪਹਿਲਾਂ ਉਸਦੇ ਚੰਗੇ ਮੰਦੇ ਫਲ ਦਾ ਗਿਆਨ ਹੋਣਾ ਜ਼ਰੂਰੀ ਹੈ। ਇਸ ਲਈ ਗੁਰਦੇਵ ਜੀ ਉਪਦੇਸ਼ ਦਿੰਦੇ ਹਨ:-

**ਸੁਣਿ ਮੁੰਧੇ ਹਰਣਾਖੀਏ, ਗੂੜਾ ਵੈਣੁ ਅਪਾਰੁ ॥**

**ਪਹਿਲਾ ਵਸਤੁ ਸਿਞਾਣਿ ਕੈ, ਤਾਂ ਕੀਚੈ ਵਾਪਾਰੁ॥[ਪੰਨਾ ੧੪੧੦**

ਗੁਰਬਾਣੀ ਵਿੱਚ ਵਿਚਾਰ ਅਤੇ ਅਵਿਚਾਰ ਸ਼ਬਦਾਂ ਨੂੰ ਚਾਰ

ਵਿਚਾਰ ਦੇ ਰੂਪ ਵਿੱਚ ਭਾਵ ਸ਼ੁਭ ਅਤੇ ਅਸ਼ੁਭ ਵੀਚਾਰ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਇਸ ਲਈ ਬਾਹਰਮੁਖੀ ਬ੍ਰਿਤੀ ਨਾਲ ਤੋਤੇ ਵਾਂਗ ਰਟ ਲਾਉਣ ਦਾ ਕੋਈ ਲਾਭ ਨਹੀਂ ਪਹੁੰਚਦਾ ਜਦੋਂ ਤੀਕ ਅੰਤਰਮੁਖੀ ਬ੍ਰਿਤੀ ਨਾਲ ਹਿਰਦੇ ਵਿੱਚ ਵਾਹਿਗੁਰੂ ਜੀ ਦੇ ਗੁਣਾਂ ਦਾ ਚਿੰਤਨ ਨਾ ਕੀਤਾ ਜਾਵੇ:

**੧. ਪਢੇ ਗੁਨੇ ਨਾਹੀ ਕਛੁ ਬਉਰੇ**
**ਜਉ ਦਿਲ ਮਹਿ ਖਬਰਿ ਨ ਹੋਈ ॥**
**੨. ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥**
**੩. ਪੜਿਐ ਬੂਝੈ, ਸੋ ਪਰਵਾਣੁ ॥** [ਪੰਨਾ ੬੬੨
**੪. ਬਿਬੇਕ ਬੁਧਿ ਸਭ ਜਗ ਮਹਿ ਨਿਰਮਲ**
**ਬਿਚਰਿ ਬਿਚਰਿ ਰਸੁ ਪੀਜੈ ॥** [ਪੰਨਾ ੧੩੨੫
**੫. ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥**
**ਓਥੈ ਪਾਪੁ ਪੁੰਨ ਬੀਚਾਰੀਐ, ਕੂੜੈ ਘਟੈ ਰਾਸਿ ॥** [ਪੰਨਾ ੧੪੬

ਤੱਤ ਵੀਚਾਰ ਕਰਨ ਨਾਲ ਜੀਵਨ ਵਿਚ ਕਿਸੇ ਕਿਸਮ ਦਾ ਵਿਘਨ ਨਹੀਂ ਪੈਂਦਾ। ਜਿਸ ਮਨੁੱਖ ਵਿੱਚ ਚੰਗੇ ਵਿਚਾਰ ਨਹੀਂ ਹਨ ਉਹ ਵਿਦਿਅਕ ਪੱਖ ਤੋਂ ਪਸ਼ੂ ਸਮਾਨ ਹੈ। ਅਧਿਆਤਮਿਕ ਪੱਖ ਤੋਂ ਜਿਹੜਾ ਮਨੁੱਖ ਚਾਰ ਵਿਚਾਰ ਤੋਂ ਉਤੇ ਉਠ ਗਿਆ ਹੈ ਉਹ ਗਿਆਨੀ ਹੈ। ਸੂਝ ਬੂਝ ਵਾਲੀ ਅਵਸਥਾ ਤੋਂ ਸਖਣਾ ਮਨੁੱਖ ਪਸ਼ੂ ਸਮਾਨ ਹੈ। ਗੁਰੂ ਅਰਜਨ ਦੇਵ ਜੀ ਕਾਨੜਾ ਰਾਗ ਵਿੱਚ ਫੁਰਮਾਉਂਦੇ ਹਨ :-

**ਬਿਨੁ ਬੂਝੈ ਪਸੂ ਕੀ ਨਿਆਈ,**
**ਭ੍ਰਮਿ ਮੋਹਿ ਬਿਆਪਿਓ ਮਾਇਆ ॥** [ਪੰਨਾ ੧੩੦੦

## ਤ੍ਵਪ੍ਰਸਾਦਿ ॥ ਦੀਰਘ ਤ੍ਰਿਭੰਗੀ ਛੰਦ ॥

**ਦੁਰਜਨਦਲ ਦੰਡਣ, ਅਸੁਰ ਬਿਹੰਡਣ,**
**ਦੁਸਟ ਨਿਕੰਦਣ, ਆਦਿ ਬ੍ਰਿਤੇ ॥**
**ਚਛਰਾਸੁਰ ਮਾਰਣ ਪਤਿਤ ਉਧਾਰਣ,**
**ਨਰਕ ਨਿਵਾਰਣ, ਗੂੜ੍ਹ ਗਤੇ ॥**
**ਅਛੈ ਅਖੰਡੇ, ਤੇਜ ਪ੍ਰਚੰਡੇ,**

**ਖੰਡ ਉਦੰਡੇ ਅਲਖ ਮਤੇ ॥**
**ਜੈ ਜੈ ਹੋਸੀ ਮਹਿਖਾਸੁਰਿ ਮਰਦਨ,**
**ਰਮ ਕਪਰਦਨ ਛਤ੍ਰ ਛਿਤ੍ਰੇ ॥੧॥੨੧੧॥**

**ਪਦ ਅਰਥ** : ਦੁਰਜਨ-ਖੋਟੇ ਪੁਰਸ਼, ਵੈਰੀ। ਦਲ-ਝੁੰਡ, ਜੱਥਾ। ਦੰਡਣ-ਦੰਡ ਦੇਣ ਵਾਲਾ। ਅਸੁਰ-ਦੈਂਤ। ਬਿਹੰਡਣ-ਕਟਣਾ, ਟੋਟੇ ਟੋਟੇ ਕਰਨਾ। ਦੁਸਟ-ਜ਼ਾਲਮ। ਨਿਕੰਦਣ-ਮਾਰਨਾ। ਬ੍ਰਿਤੇ-ਬ੍ਰਿਤੀ ਦਾ ਸੁਭਾਵ। ਚਛਰਾਸੁਰ-ਇਕ ਦੈਂਤ ਦਾ ਨਾਂ ਜਿਸ ਦਾ ਯੁੱਧ ਦੁਰਗਾ ਨਾਲ ਹੋਇਆ ਸੀ। ਮਾਰਣ-ਮਾਰਣ ਵਾਲੀ। ਨਿਵਾਰਣ-ਦੂਰ ਕਰਨ ਵਾਲੀ, ਬਚਾਉਣ ਵਾਲੀ। ਗੂੜ੍ਹ-ਡੂੰਘੀ। ਗਤੇ-ਗਤੀ। ਉਦੰਡੇ-ਦੰਡ ਹੇਠ ਨਾ ਆਉਣ ਵਾਲੇ। ਮਤੇ-ਬੁਧੀ। ਮਹਿਖਾਸੁਰਿ-ਝੋਟੇ ਦੀ ਸ਼ਕਲ ਦਾ ਇਕ ਦੈਂਤ ਜੋ ਰੰਭ ਦੇ ਵੀਰਜ ਤੋਂ ਮੱਝ ਦੇ ਢਿੱਡ ਚੋਂ ਜਨਮਿਆ। ਇਸ ਨੂੰ ਦੁਰਗਾ ਨੇ ਮਾਰਿਆ। ਮਰਦਨ-ਮਾਰਨ ਵਾਲੀ। ਰਮ-ਸੁੰਦਰ। ਕਪਰਦਨ-ਕੇਸਾਂ ਦੇ ਜੂੜੇ ਵਾਲੀ। ਛਿੱਤ੍ਰੇ-ਪ੍ਰਿਥਵੀ ਦੀ ਰਿਖਆ ਕਰਨ ਵਾਲੀ।

**ਅਰਥ** : (ਜਿਸ ਦਾ) ਮੁੱਢ ਤੋਂ ਸੁਭਾਵ ਸ਼ਕਤੀ ਸਰੂਪ ਹੈ ਵੈਰੀ ਦਲਾਂ ਨੂੰ ਡੰਨ ਦੇਣਾ, ਦੈਂਤਾਂ ਨੂੰ ਕਟਣਾ ਅਤੇ ਦੁਸ਼ਟਾਂ ਦਾ ਨਾਸ ਕਰਨਾ, ਚਛਰਾਂ ਦੈਂਤਾਂ ਨੂੰ ਮਾਰਨਾ, ਡਿੱਗੇ ਹੋਇਆਂ ਨੂੰ ਉਸਾਰਨਾ, ਨਰਕਾਂ ਤੋਂ ਬਚਾਉਣਾ, ਗੂੜ੍ਹ ਗਤੀ ਵਾਲਾ ਹੈ। ਜਿਸ ਦਾ ਬੜਾ ਪ੍ਰਕਾਸ਼ ਹੈ ਅਤੇ ਉਹ ਖੰਡ ਤੋਂ ਰਹਿਤ ਨਾਸ਼ ਤੋਂ ਰਹਿਤ ਹੈ। ਦੰਡ ਹੇਠ ਨਾ ਆਉਣ ਵਾਲਿਆਂ ਨੂੰ ਟੋਟੇ ਟੋਟੇ ਕਰਨਾ ਹੈ, ਉਸ ਦੀ ਮਤਿ ਨਹੀਂ ਜਾਣੀ ਜਾ ਸਕਦੀ। ਹੇ ਮਹਿਖੇ ਦੈਂਤ ਨੂੰ ਮਾਰਨ ਵਾਲੀ ! ਤੇਰੀ ਜੈ ਜੈ ਕਾਰ ਹੋਵੇ, ਤੂੰ ਸੁੰਦਰ ਜੂੜਾ ਧਾਰਨ ਵਾਲੀ ਹੈਂ, ਪ੍ਰਿਥਵੀ ਤੇ ਤੇਰਾ ਛੱਤਰ ਛਾਇਆ ਹੋਇਆ ਹੈ।੧।੨੧੧।

**ਆਸੁਰੀ ਬਿਹੰਡਣ, ਦੁਸਟ ਨਿਕੰਦਣ,**
**ਪੁਸਟ ਉਦੰਡਣ, ਰੂਪ ਅਤੇ ॥**
**ਚੰਡਾਸੁਰਿ ਚੰਡਣ ਮੁੰਡ ਬਿਹੰਡਣ,**
**ਧੂਮ੍ਰ ਬਿਧੁੰਸਣ, ਮਹਿਖ ਮਤੇ ॥**

**ਦਾਨਵ ਪ੍ਰਹਾਰਨ, ਨਰਕ ਨਿਵਾਰਣ,**
**ਅਧਮ ਉਦਾਰਣ, ਉਰਧ ਅਧੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਰੱਮ ਕਪਰਦਨ, ਆਦਿ ਬ੍ਰਿਤੇ ॥੨॥੨੧੨॥**

**ਪਦ ਅਰਥ** : ਆਸੁਰੀ-ਦੈਂਤਾਂ ਨੂੰ। ਬਿਹੰਡਨ-ਦੰਡ ਦੇਣ ਵਾਲੀ। ਅਤੇ-ਅਤੀ। ਚੰਡਾਸੁਰਿ-ਚੰਡ ਦੈਂਤ। ਚੰਡਣ-ਚੰਡਣ ਵਾਲੀ। ਮੁੰਡ-ਦੈਂਤ ਦਾ ਨਾਂ। ਧੂਮ੍ਰ-ਧੂਮ੍ਰ ਲੋਚਨ। ਬਿਧੁੰਸਣ-ਚੰਗੀ ਤਰ੍ਹਾਂ ਵੰਨਣ ਵਾਲੀ। ਮਤੇ-ਸੰਢੇ ਵਰਗੇ ਜਿਗਰੇ ਵਾਲੀ। ਦਾਨਵੰ-ਦੈਂਤਾਂ ਨੂੰ। ਪ੍ਰਹਾਰਨ-ਮਾਰਨ ਵਾਲੀ। ਅਧਮ-ਨੀਚ ਪਾਪੀ। ਉਰਧ-ਉਚਾ ਅਸਮਾਨ। ਅਧੇ-ਹੇਠਾਂ ਧਰਤੀ। ਰੱਮ-ਸੁੰਦਰ। ਕਪਰਦਨ-ਵਰਤਣ ਵਾਲੀ।

**ਅਰਥ** : ਦੈਂਤਾਂ ਨੂੰ ਮਾਰਨ ਵਾਲੀ, ਦੁਸ਼ਟਾਂ ਨੂੰ ਨਾਸ ਕਰਨ ਵਾਲੀ ਮੋਟੇ ਤਾਜ਼ਿਆਂ ਨੂੰ ਦੰਡ ਦੇਣ ਵਾਲੀ ਤੂੰ ਅਤਿਅੰਤ ਰੂਪ ਵਾਲੀ ਹੈਂ। ਚੰਡ ਦੈਂਤ ਨੂੰ ਚੰਡਣ ਵਾਲੀ ਮੁੰਡ ਦੈਂਤ ਨੂੰ ਕੱਟਣ ਵਾਲੀ ਦੈਂਤਾਂ ਨੂੰ ਸੰਘਾਰਨ ਵਾਲੀ ਨਰਕਾਂ ਤੋਂ ਬਚਾਉਣ ਵਾਲੀ ਪਾਪੀਆਂ ਨੂੰ ਤਾਰਨ ਵਾਲੀ ਆਕਾਸ਼ ਅਤੇ ਪਾਤਾਲ ਵਿੱਚ ਪੂਰਨ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ਸੁੰਦਰ ਕੇਸਾਂ ਦੇ ਜੂੜੇ ਵਾਲੀ ਆਦਿ ਵਰਤਣ ਵਾਲੀ ਸ਼ਕਤੀ ! ਤੇਰੀ ਜੈ ਜੈ ਹੋਵੇਗੀ।੨।੨੧੨।

**ਡਾਵਰੂ ਡਵੰਕੈ ਬਬਰ ਬਵੰਕੈ,**
**ਭੁਜਾ ਫਰੰਕੈ ਤੇਜ ਬਰੰ ॥**
**ਲੰਕੁੜੀਆ ਫਾਂਧੈ ਆਯੁਧ ਬਾਂਧੈ,**
**ਸੈਨ ਬਿਮਰਦਨ ਕਾਲ ਅਸੁਰੰ ॥**
**ਅਸਟਾਯੁਧ ਚਮਕੈ ਭੂਖਣ ਦਮਕੈ,**
**ਅਤਿਸਿਤ ਝਮਕੈ ਫੂੰਕ ਫਣੰ ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ,**
**ਰੰਮ ਕਪਰਦਨ ਦੈਤ ਜਿਣੰ ॥੩॥੨੧੩॥**

**ਪਦ ਅਰਥ** : ਡਾਵਰੂ-ਡੁਗਡੁਗੀ, ਡੋਰੂ। ਡਵੰਕੈ-ਡੁਗ ਡੁਗ ਕਰਕੇ ਵਜਦਾ ਹੈ। ਬਬਰ-ਸ਼ੇਰ। ਬਵੰਕੈ-ਭਭਕਦਾ ਹੈ। ਭੁਜਾ-ਬਾਹਵਾਂ। ਫਰੰਕੈ-ਫਰਕਦੀਆਂ। ਬਰੰ-ਬਲ ਨਾਲ। ਲੰਕੁੜੀਆ-ਹਨੂਮਾਨ। ਫਾਂਧੈ-ਫੰਧੇ ਵਿੱਚ ਪਿਆ ਹੋਇਆ ਹੈ। ਆਯੁਧ-ਸਹਾਇਕ ਸ਼ਸਤਰ, ਰਣ ਸਿੰਘਾ। ਸੈਨ-ਸੈਨਾ, ਫੌਜ। ਬਿਮਰਦਨ-ਨਾਸ਼ ਕਰਨ ਵਾਲੀ। ਅਸੁੰਰੰ-ਦੈਂਤਾਂ ਨੂੰ। ਅਸਟਾਯੁਧ-ਯੁੱਧ ਦੇ ਅਠ ਸਾਧਨ ਰੂਪ ਸ਼ਸਤਰ। ਭੂਖਣ-ਗਹਿਣੇ। ਅਤਿਸਿਤ-ਅਤਿਸੈ, ਬਹੁਤ ਜ਼ਿਆਦਾ। ਫੂੰਕ-ਫੁੰਕਾਰੇ। ਫਣੰ-ਸੱਪ। ਰੰਮ-। ਜਿਣੰ-ਜਿਤਣ ਵਾਲੀ।

**ਅਰਥ** : ਤੇਰਾ ਡੌਰੂ ਡੁਗ ਡੁਗ ਵਜਦਾ ਹੈ ਜਿਵੇਂ ਸ਼ੇਰ ਭਭਕਦਾ ਹੈ, ਤੇਰੀਆਂ ਬਾਹਾਂ ਬਲ ਦੇ ਤੇਜ ਨਾਲ ਫੁਰਕਦੀਆਂ ਹਨ। ਯੁੱਧ ਦੇ ਸਹਾਇਕ ਸ਼ਸਤਰ ਸਹਿਤ ਹਨੂਮਾਨ ਤੇਰੇ ਫੰਧੇ ਵਿੱਚ ਫਸਿਆ ਹੋਇਆ ਹੈ, ਦੈਂਤਾਂ ਦੀਆਂ ਫੌਜਾਂ ਦਾ ਨਾਸ਼ ਕਰਨ ਲਈ ਕਾਲ ਰੂਪ ਹੈ। ਉਸਦੇ ਹੱਥ ਵਿੱਚ ਅਠ ਸ਼ਸਤਰ ਇਉਂ ਚਮਕ ਰਹੇ ਹਨ ਜਿਵੇਂ ਗਹਿਣੇ ਚਮਕ ਮਾਰਦੇ ਹਨ, ਬਹੁਤ ਜ਼ਿਆਦਾ ਝਮ ਝਮ ਕਰਦੇ ਹਨ ਜਿਵੇਂ ਫਨੀਅਰ ਸੱਪ ਫੁੰਕਾਰੇ ਮਾਰਦੇ ਹਨ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ਦੈਂਤਾਂ ਨੂੰ ਜਿਤਣ ਵਾਲੀ ਸੁੰਦਰ ਜੂੜੇ ਵਾਲੀ (ਸ਼ਕਤੀ) ! ਤੇਰੀ ਜੈ ਜੈ ਕਾਰ ਹੋਵੇਗੀ।੩।੨੧੩।

**ਚੰਡਾਸੁਰ ਚੰਡਣ, ਮੁੰਡ ਬਿਮੁੰਡਣ,**
**ਖੰਡ ਅਖੰਡਣ ਖੂਨ ਖਿਤੇ ॥**
**ਦਾਮਨੀ ਦਮੰਕਣ ਧੁਜਾ ਫਰੰਕਣ,**
**ਫਣੀਅਰ ਫੁਕਾਰਣ ਜੋਧ ਜਿਤੇ ॥**
**ਸਰ ਧਾਰ ਬਿਬਰਖਣ ਦੁਸਟ ਪ੍ਰਕਰਖਣ,**
**ਪੁਸਟ ਪ੍ਰਕਰਖਣ ਦੁਸ਼ਟ ਮਥੇ ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ,**
**ਭੂਮਿ ਰਸਾਤਲ ਉਰਧ ਅਧੇ ॥੪॥੨੧੪॥**

**ਪਦ ਅਰਥ** : ਚੰਡਾਸੁਰ-ਚੰਡ ਦੈਂਤ। ਮੁੰਡ-ਦੈਂਤ ਦਾ ਨਾਂ। ਖਿਤੇ-ਖਿਤਾ, ਰਣਭੂਮੀ ਦਾ ਮੈਦਾਨ। ਦਾਮਨੀ-ਬਿਜਲੀ। ਦਮੰਕਣ-ਲਿਸ਼ਕਣ

ਵਾਲੀ। ਧੁਜਾ-ਝੰਡੇ। ਫਰੰਕਣ-ਝੁਲਾਉਣ ਵਾਲੀ। ਫਣੀਅਰ-ਫਣ ਵਾਲੇ ਸੱਪ। ਫੁਕਾਰਣ-ਫੂੰਕਾਰੇ, ਸ਼ੂਕਾਰੇ ਮਾਰਨ ਵਾਲੀ। ਜਿਤੇ-ਜਿਤਣ ਵਾਲੀ। ਸਰ-ਤੀਰ। ਧਾਰ-ਤਿਖੇ। ਬਿਬਰਖਣ-ਵਰਸਾਉਣ ਵਾਲੀ। ਪ੍ਰਕਰਖਣ-ਖਿਚਣ ਧੂਹਣ ਵਾਲੀ। ਪ੍ਰਸਟ-ਪਲੇ ਹੋਏ। ਪ੍ਰਕਰਖਣ-ਬਹੁਤ ਖੁਸ਼ੀ ਦੇਣ ਵਾਲੀ। ਮਥੈ-ਮਥਣ, ਮਾਰਨ ਵਾਲੀ। ਰਸਾਤਲ-ਪੁਰਾਣਾਂ ਅਨੁਸਾਰ ਸਤਵਾਂ ਪਾਤਾਲ।

**ਅਰਥ** : ਤੂੰ ਚੰਡ ਦੈਂਤ ਨੂੰ ਚੰਡਣ ਵਾਲੀ ਮੁੰਡ ਦੈਂਤ ਨੂੰ ਕਟਣ ਵਾਲੀ ਨਾ ਟੋਟੇ ਹੋਣ ਵਾਲਿਆਂ ਨੂੰ ਟੋਟੇ ਕਰਨ ਵਾਲੀ ਬਿਜਲੀ ਵਾਂਗ ਚਮਕਣ ਵਾਲੀ ਝੰਡੇ ਝੁਲਾਉਣ ਵਾਲੀ, ਸੱਪ ਵਾਂਗ ਫੁੰਕਾਰੇ ਮਾਰਨ ਵਾਲੀ ਜੁੱਧ ਦੇ ਜਿੱਤਣ ਵਾਲੀ ਹੈਂ। ਤੂੰ ਤੀਰਾਂ ਦਾ ਮੀਂਹ ਵਰਸਾਉਣ ਵਾਲੀ ਦੁਸ਼ਟਾਂ ਨੂੰ ਖਿਚ ਖਿਚ ਕੇ ਮਾਰਨ ਵਾਲੀ ਪੁਸ਼ਟਾਂ (ਜੋਧਿਆਂ) ਨੂੰ ਖੁਸ਼ੀ ਦੇਣ ਵਾਲੀ ਦੁਸ਼ਟਾਂ ਨੂੰ ਮੱਥਣ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਧਰਤੀ, ਪਾਤਾਲ ਉਪਰ, ਉਪਰ ਹੇਠਾਂ ਹਰ ਥਾਂ ਤੇ ਤੇਰੀ ਜੈ ਜੈ ਹੋਵੇਗੀ।੪।

**ਦਾਮਨੀ ਪ੍ਰਹਾਸਨ ਸੁ ਛਬਿ ਨਿਵਾਸਨ**
**ਸ੍ਰਿਸਟਿ ਪ੍ਰਕਾਸਨ, ਗੂੜ੍ਹ ਗਤੇ ॥**
**ਰਕਤਾਸੁਰ ਆਚਨ ਜੁਧ ਪ੍ਰਮਾਚਨ**
**ਨ੍ਰਿਦੈ ਨਿਰਾਚਨ, ਧਰਮ ਬ੍ਰਿਤੇ ॥**
**ਸ੍ਰੋਣੰਤ ਅਚੰਤੀ, ਅਨਲ ਬਿਵੰਤੀ,**
**ਜੋਗ ਜਯੰਤੀ ਖੜਗਧਰੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਪਾਪ ਬਿਨਾਸਨ, ਧਰਮ ਕਰੇ ॥੫॥੨੧੫॥**

**ਪਦ ਅਰਥ** : ਪ੍ਰਹਾਸਨ-ਚੰਗੀ ਤਰ੍ਹਾਂ ਹਸਣ ਵਾਲੀ, ਮਖੋਲ ਕਰਨ ਵਾਲੀ। ਛਬਿ-ਸੁੰਦਰ ਸ਼ੋਭਾ। ਨਿਵਾਸਨ-ਨਿਵਾਸ ਰਖਣ ਵਾਲੀ। ਗਤੇ-ਮਤੀ, ਸਿਧਾਂਤ ਵਾਲੀ। ਰਕਤਾਸੁਰ-ਰਕਤਬੀਜ ਦੈਂਤ। ਆਚਨ-ਖਾਣ ਵਾਲੀ। ਪ੍ਰਮਾਚਨ-ਚੰਗੀ ਤਰ੍ਹਾਂ ਮਥਣ ਵਾਲੀ। ਨ੍ਰਿਦੈ-ਨਿਰਦਈ।

ਨਿਰਾਚਨ-ਮਨੁੱਖਾਂ ਨੂੰ ਖਾ ਜਾਣਾ। ਸ੍ਰੋਣਤ-ਲਹੂ ਪੀਣ ਵਾਲੀ। ਅਚੇਤੀ-ਚਿੰਤਾ ਰਹਿਤ। ਅਨਲ-ਅੱਗ। ਬਿਵੰਤੀ-ਉਗਲਦੀ ਹੈ। ਜਯੰਤੀ-ਜਿਤਣ ਵਾਲੀ। ਖੜਗਧਰੇ-ਖੜਗ ਧਾਰਨ ਕੀਤੀ ਹੋਈ ਹੈ।

**ਅਰਥ** : ਤੂੰ ਬਿਜਲੀ ਦੇ ਲਿਸ਼ਕਾਰੇ ਵਾਂਗ ਚੰਗੀ ਤਰ੍ਹਾਂ ਹਸਣ ਵਾਲੀ, ਸੁੰਦਰ ਛਬ ਵਿੱਚ ਨਿਵਾਸ ਰਖਣ ਵਾਲੀ ਸ੍ਰਿਸ਼ਟੀ ਦੇ ਪ੍ਰਕਾਸ਼ ਕਰਨ ਵਾਲੀ ਗੂੜ੍ਹ ਸਿਧਾਂਤ ਵਾਲੀ ਹੈਂ। ਰਕਤਬੀਜ ਨੂੰ ਖਾਣ ਵਾਲੀ ਯੁੱਧ ਵਿੱਚ ਉਤਸ਼ਾਹ ਵਧਾਉਣ ਵਾਲੀ ਨਿਰਦਈ ਮਨੁੱਖਾਂ ਨੂੰ ਖਾ ਜਾਣ ਵਾਲੀ ਧਰਮੀ ਸੁਭਾਵ ਵਾਲੀ ਹੈਂ। ਬੇਫ਼ਿਕਰ ਹੋ ਕੇ ਲਹੂ ਦੇ ਪੀਣ ਵਾਲੀ ਅਗ ਨੂੰ ਉਗਲਣ ਵਾਲੀ, ਜੋਗ ਨੂੰ ਜਿਤਣ ਵਾਲੀ ਖੜਗ ਦੇ ਧਾਰਨ ਵਾਲੀ ਹੈਂ। ਹੇ ਧਰਮ ਨੂੰ ਧਾਰਨ ਵਾਲੀ ਮਹਿਖਾਸੁਰ ਨੂੰ ਮਾਰਨ ਵਾਲੀ ! ਪਾਪਾਂ ਦੇ ਨਾਸ਼ ਕਰਨ ਵਾਲੀ ! ਤੇਰੀ ਜੈ ਜੈ ਹੋਵੇਗੀ।੫।੨੧੫।

**ਅਘ ਓਘ ਨਿਵਾਰਨ, ਦੁਸਟ ਪ੍ਰਜਾਰਨ,**
**ਸ੍ਰਿਸਟਿ ਉਬਾਰਨ, ਸੁੱਧ ਮਤੇ ॥**
**ਫਣੀਅਰ ਫੁੰਕਾਰਣ ਬਾਘ ਬੁਕਾਰਣ,**
**ਸਸਤ੍ਰ ਪ੍ਰਹਾਰਣ, ਸਾਧ ਮਤੇ ॥**
**ਸੈਹਥੀ ਸਨਾਹਨਿ, ਅਸਟ ਪ੍ਰਬਾਹਨ,**
**ਬੋਲ ਨਿਬਾਹਨ, ਤੇਜ ਅਤੁਲੰ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਭੂਮਿ ਅਕਾਸ, ਪਤਾਲ ਜਲੰ ॥੬॥੨੧੬॥**

**ਪਦ ਅਰਥ** : ਅਘ-ਪਾਪ। ਓਘ-ਸਮੂਹ। ਪ੍ਰਜਾਰਨ-ਚੰਗੀ ਤਰ੍ਹਾਂ ਸਾੜਨ ਵਾਲੀ। ਮਤੇ-ਮਤ ਦੇਣ ਵਾਲੀ। ਬਾਘ-ਸ਼ੇਰ। ਬੁਕਾਰਣ-ਭਭਕ ਵਾਲੀ। ਪ੍ਰਹਾਰਣ-ਚਲਾਉਣ ਵਾਲੀ। ਸੈਹਥੀ-ਬਰਛੀ। ਸਨਾਹਨਿ-ਸੰਜੋਅ ਪਹਿਨਣ ਵਾਲੀ। ਪ੍ਰਬਾਹਨ-ਲੰਮੀਆਂ ਬਾਹਾਂ ਵਾਲੀ।

**ਅਰਥ** : ਤੂੰ ਸਾਰੇ ਪਾਪਾਂ ਨੂੰ ਦੂਰ ਕਰਨ ਵਾਲੀ, ਦੁਸ਼ਟਾਂ ਨੂੰ ਸਾੜਨ ਵਾਲੀ ਸ੍ਰਿਸ਼ਟੀ ਦੀ ਰਖਿਆ ਕਰਨ ਵਾਲੀ ਸੁਧ ਮਤ ਦੇਣ ਵਾਲੀ

ਹੈਂ। ਜਿਵੇਂ ਸੱਪ ਸ਼ੂਕਦੇ ਹਨ, ਸ਼ੇਰ ਭਭਕਦਾ ਹੈ, ਤਿਵੇਂ ਤੂੰ ਸ਼ਸਤਰ ਚਲਾਉਣ ਵਾਲੀ ਸ਼ੁੱਧ ਮਤ ਦੇਣ ਵਾਲੀ ਹੈਂ ਬਰਛੀ ਰਖਣ ਵਾਲੀ, ਸੰਜੋਆ ਪਹਿਨਣ ਵਾਲੀ ਅਠਾਂ ਲੰਮੀਆਂ ਬਾਹਾਂ ਵਾਲੀ ਬਚਨ ਨੂੰ ਪੂਰਾ ਕਰਨ ਵਾਲੀ ਹੈਂ, ਤੇਰਾ ਬੋਝ ਤੋਲਣ ਤੋਂ ਰਹਿਤ ਹੈ। ਹੇ ਮਹਿਖਾਸੁਰ ਨੂੰ ਮਾਰਨ ਵਾਲੀ, ਧਰਤੀ ਆਕਾਸ਼, ਪਾਤਾਲ ਤੇ ਜਲ ਵਿੱਚ ਪ੍ਰਕਾਸ਼ ਕਰਨ ਵਾਲੀ, ਤੇਰੀ ਜੈ ਜੈ ਹੋਵੇਗੀ।੬।੨੧੬।

**ਚਾਚਰਿ ਚਮਕਾਰਨ, ਚਿਛੁਰ ਹਾਰਨ,**
**ਧੂਮ ਧੁਕਾਰਨ ਦ੍ਰਪ ਮਥੇ ॥**
**ਦਾੜਵੀ ਪ੍ਰਦੰਤੇ ਜੋਗ ਜਯੰਤੇ**
**ਮਨੁਜ ਮਥੰਤੇ ਗੂੜ ਕਥੇ ॥**
**ਕਰਮ ਪ੍ਰਣਾਸਨ, ਚੰਦ ਪ੍ਰਕਾਸਨ,**
**ਸੂਰਜ ਪ੍ਰਤੇਜਨ ਅਸਟ ਭੁਜੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ**
**ਭਰਮ ਬਿਨਾਸਨ, ਧਰਮ ਧੁਜੇ ॥੭॥੨੧੭॥**

**ਪਦ ਅਰਥ** : ਚਾਚਰਿ-ਤਲਵਾਰ, ਗੁਰਜ਼। ਚਿਛੁਰ-ਦੈਂਤ ਦਾ ਨਾਂ। ਹਾਰਨ-ਹਰਾਉਣ ਵਾਲੀ। ਧੂਮ-ਧੂਮਰ ਲੋਚਨ ਦੈਂਤ। ਧੁਕਾਰਨ-ਸ਼ੁੰਕਾਰਨ, ਤੂੰਬੇ ਉਡਾਉਣ ਵਾਲੀ। ਦ੍ਰਪ-ਅਹੰਕਾਰ। ਮਥੇ-ਮਥਣ ਵਾਲੀ। ਦਾੜਵੀ-ਅਨਾਰ ਵਰਗੇ। ਪ੍ਰਦੰਤੇ-ਸੋਹਣੇ ਦੰਦਾਂ ਵਾਲੀ। ਜਯੰਤੇ-ਜਿਤਣ ਵਾਲੀ। ਪ੍ਰਣਾਸਨ-ਚੰਗੀ ਤਰ੍ਹਾਂ ਨਾਸ ਕਰਨ ਵਾਲੀ। ਪ੍ਰਤੇਜਨ-ਬਹੁਤੇ ਤੇਜ ਵਾਲੀ।

**ਅਰਥ** : ਤੂੰ ਤਲਵਾਰ ਚਮਕਾਉਣ ਵਾਲੀ, ਚਿਛੁਰ ਦੈਂਤ ਨੂੰ ਹਰਾਉਣ ਵਾਲੀ ਹੈਂ। ਧੂਮਰ ਲੋਚਨ ਦੈਂਤ ਦੇ ਤੂੰਬੇ ਉਡਾਉਣ ਵਾਲੀ ਅਤੇ ਹੰਕਾਰ ਨੂੰ ਮੱਥਣ ਵਾਲੀ ਹੈਂ। ਅਨਾਰ ਦੇ ਦਾਣਿਆਂ ਨਾਲੋਂ ਸੋਹਣੇ ਦੰਦਾਂ ਵਾਲੀ, ਜੋਗ ਦੇ ਜਿਤਣ ਵਾਲੀ, ਮਨੁੱਖਾਂ ਨੂੰ ਮਰਦਨ ਕਰਨ ਵਾਲੀ ਅਤੇ ਗੂੜ੍ਹ ਕਥਾ ਵਾਲੀ ਹੈਂ। ਹੇ ਅਠ ਬਾਹਾਂ ਵਾਲੀਏ ਤੂੰ ਕਰਮਾਂ ਨੂੰ ਚੰਗੀ ਤਰ੍ਹਾਂ

ਨਾਸ ਕਰਨ ਵਾਲੀ ਚੰਨ ਨਾਲੋਂ ਚੰਗੇ ਪ੍ਰਕਾਸ਼ ਵਾਲੀ ਸੂਰਜ ਨਾਲੋਂ ਚੰਗੇ ਤੇਜ ਵਾਲੀ ਹੈਂ। ਹੇ ਮਹਿਖਾਸੁਰ ਦੇ ਮਾਰਨ ਵਾਲੀ ! ਤੇਰੀ ਜੈ ਜੈ ਹੋਵੇਗੀ। ਤੂੰ ਭਰਮਾਂ ਦੇ ਨਾਸ਼ ਕਰਨ ਵਾਲੀ ਅਤੇ ਧਰਮ ਧੁਜਾ ਵਾਲੀ ਹੈਂ।੭।੨੧੭।

**ਘੂੰਘਰੂ ਘਮੰਕਣ, ਸ਼ਸਤ੍ਰ ਝਮੰਕਣ,**
**ਫਣੀਅਰ ਫੂੰਕਾਰਣ, ਧਰਮ ਧੁਜੇ ॥**
**ਅਸਟਾਟ ਪ੍ਰਹਾਸਨ ਸ੍ਰਿਸਟਿ ਨਿਵਾਸਨ,**
**ਦੁਸਟ ਪ੍ਰਣਾਸਨ, ਚੱਕ੍ਰ ਗਤੇ ॥**
**ਕੇਸਰੀ ਪ੍ਰਵਾਹੇ ਸੁੱਧ ਸਨਾਹੇ,**
**ਅਗਮ ਅਥਾਹੇ, ਏਕ ਬ੍ਰਿਤੇ ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ,**
**ਆਦਿ ਕੁਮਾਰਿ, ਅਗਾਧ ਬ੍ਰਿਤੇ ॥੮॥੨੧੮॥**

**ਪਦ ਅਰਥ :** ਘਮੰਕਣ-ਛਲਕਦੇ ਹਨ। ਝਮੰਕਣ-ਚਮਕਦੇ ਹਨ। ਅਸਟਾਟ-ਟਾਹ ਟਾਹ ਕਰਕੇ। ਪ੍ਰਹਾਸਨ-ਚੰਗੀ ਤਰ੍ਹਾਂ ਹਸਣ ਵਾਲੀ। ਚੱਕ੍ਰ-ਚਾਰ ਚੁਫੇਰੇ। ਕੇਸਰੀ-ਸ਼ੇਰ। ਪ੍ਰਵਾਹੇ-ਸਵਾਰੀ ਕਰਨੀ। ਸਨਾਹੇ-ਸੰਜੋਅ।

**ਅਰਥ :** ਏ ਧਰਮ ਦੇ ਧੁਜਾ ਵਾਲੀ ! ਤੇਰੇ ਪੈਰਾਂ ਵਿੱਚ ਘੂੰਘਰੂ ਛਣਕਦੇ ਹਨ। ਸ਼ਸਤਰ ਲਿਸ਼ਕਾਂ ਮਾਰਦੇ ਹਨ (ਤੇਰੇ ਗਲ ਦੇ) ਸੱਪ ਫੁੰਕਾਰੇ ਮਾਰਦੇ ਹਨ। ਤੂੰ ਟਾਹ ਟਾਹ ਕਰਕੇ ਚੰਗੀ ਤਰ੍ਹਾਂ ਹੱਸਣ ਵਾਲੀ ਹੈਂ ਸ੍ਰਿਸ਼ਟੀ ਵਿੱਚ ਵਸਣ ਵਾਲੀ ਹੈਂ, ਦੁਸ਼ਟਾਂ ਨੂੰ ਚੰਗੀ ਤਰ੍ਹਾਂ ਨਾਸ਼ ਕਰਨ ਵਾਲੀ ਹੈਂ, ਸਭ ਪਾਸੇ ਤੇਰੀ ਗਤੀ ਹੈਂ। ਤੂੰ ਸ਼ੇਰ ਉੱਤੇ ਸਵਾਰ ਤੇ ਸੁੱਧ ਸੰਜੋਅ ਵਾਲੀ ਹੈਂ, ਅਗਮ ਤੇ ਅਗਾਧ ਹੈਂ ਇਕ ਨਿਰੰਕਾਰ ਦੀ ਸ਼ਕਤੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਆਦਿ ਕੁਮਾਰੀ ! ਅਗਾਧ ਵਿਰਤੀ ਵਾਲੀ ਤੇਰੀ ਸ਼ਕਤੀ ਹੈ, ਤੇਰੀ ਜੈ ਜੈ ਹੋਵੇਗੀ।੮।੨੧੮।

**ਸੁਰ ਨਰ ਮੁਨਿ ਬੰਦਨ ਦੁਸਟ ਨਿਕੰਦਨ,**
**ਭ੍ਰਿਸਟ ਬਿਨਾਸਨ, ਮ੍ਰਿਤ ਮਥੇ ॥**
**ਕਾਵਰੂ ਕੁਮਾਰੇ ਅਧਮ ਉਧਾਰੇ,**

**ਨਰਕ ਨਿਵਾਰੇ ਆਦਿ ਕਥੇ ॥**
**ਕਿੰਕਣੀ ਪ੍ਰਸੋਹਣਿ ਸੁਰ ਨਰ ਮੋਹਣਿ,**
**ਸਿੰਘਾ ਰੋਹਣਿ ਬਿਤਲ ਤਲੇ ॥**
**ਜੈ ਜੈ ਹੋਸੀ ਸਭ ਠਉਰਿ ਨਿਵਾਸਨ,**
**ਬਾਇ ਪਤਾਲ, ਅਕਾਸ ਅਨਲੇ ॥੯॥੨੧੯॥**

**ਪਦ ਅਰਥ** : ਮ੍ਰਿਤ-ਮੌਤ। ਕਾਵਰੂ-ਕਾਮ ਰੂਪ ਦੀ ਕੁਮਾਰੀ। ਕੁਮਾਰੇ-ਦੇਸ਼ ਦਾ ਨਾਂ। ਅਧਮ-ਨੀਚ। ਕਿੰਕਣੀ-ਘੁੰਘਰੂਆਂ ਵਾਲੀ ਤੜਾਗੀ। ਪ੍ਰਸੋਹਣਿ-ਡਾਢੀ ਸੋਹਣੀ। ਸਿੰਘਾ-ਸ਼ੇਰ ਉਤੇ। ਰੋਹਣਿ-ਸਵਾਰ ਹੋਣ ਵਾਲੀ। ਬਿਤਲ-ਸਪਤ ਪਾਤਾਲ। ਬਾਇ-ਹਵਾ। ਅਨਲੇ-ਅੱਗ।

**ਅਰਥ** : ਤੈਨੂੰ ਦੇਵਤੇ ਮਨੁੱਖ ਮੁਨੀ ਨਮਸਕਾਰਾਂ ਕਰਦੇ ਹਨ, ਤੂੰ ਦੁਸ਼ਟਾਂ ਨੂੰ ਕੱਟਣ ਵਾਲੀ ਹੈਂ ਭ੍ਰਿਸ਼ਟਾਂ ਦਾ ਨਾਸ਼ ਕਰਨ ਵਾਲੀ ਮੌਤ ਦਾ ਮਲੀਆਮੇਟ ਕਰਨ ਵਾਲੀ ਹੈਂ। ਹੇ ਕਾਮ ਰੂਪ ਦੇਸ਼ ਦੀ ਕੁਮਾਰੀਏ ! ਤੂੰ ਪਾਪੀਆਂ ਨੂੰ ਤਾਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ ਹੈਂ ਤੇਰੀ ਮੁੱਢ ਤੋਂ ਹੀ ਅਜਿਹੀ ਕਥਾ ਹੈ। ਤੇਰੀ ਘੁੰਘਰੂਆਂ ਵਾਲੀ ਤੜਾਗੀ ਬੜੀ ਸੋਹਣੀ ਹੈ। ਦੇਵਤੇ ਅਤੇ ਮਨੁੱਖਾਂ ਨੂੰ ਮੋਹਣ ਵਾਲੀ ਹੈਂ ਤੂੰ ਸ਼ੇਰ ਤੇ ਸਵਾਰ ਹੋਣ ਵਾਲੀ ਹੈਂ। ਹੇ ਪਾਤਾਲ ਅਕਾਸ਼ ਤੇ ਅੱਗ ਆਦਿਕ ਸਭ ਥਾਵਾਂ ਤੇ ਵਾਸਾ ਕਰਨ ਵਾਲੀ ! ਤੇਰੀ ਜੈ ਜੈ ਹੋਵੇਗੀ।੯।੨੧੯।

**ਸੰਕਟੀ ਨਿਵਾਰਨ, ਅਧਮ ਉਧਾਰਨ,**
**ਤੇਜ ਪ੍ਰਕਰਖਣ ਤੁੰਦ ਤਬੇ ॥**
**ਦੁਖ ਦੋਖ ਦਹੰਤੀ ਜ੍ਵਾਲ ਜਯੰਤੀ,**
**ਆਦਿ ਅਨਾਦਿ ਅਗਾਧ ਅਛੇ ॥**
**ਸੁਧਤਾ ਸਮਰਪਣਿ ਤਰਕ ਬਿਤਰਕਣਿ,**
**ਤਪਤ ਪ੍ਰਤਾਪਣਿ ਜਪਤ ਜਿਵੇ ॥**
**ਜੈ ਜੈ ਹੋਸੀ ਸ਼ਸਤ੍ਰ ਪ੍ਰਕਰਖਣਿ,**
**ਆਦਿ ਅਨੀਲ, ਅਗਾਧ ਅਭੇ ॥੧੦॥੨੨੦॥**

**ਪਦ ਅਰਥ** : ਸੰਕਟ-ਦੁਖਾਂ ਨੂੰ ਦੂਰ ਕਰਨ ਵਾਲੀ। ਪ੍ਰਕਰਖਣਿ-ਚੰਗੀ ਤਰ੍ਹਾਂ ਖਿੱਚਣ ਵਾਲੀ। ਤੁੰਦ-ਭੜਕਣ ਵਾਲੀ। ਤਬੇ-ਤਬੀਅਤ, ਸੁਭਾਵ। ਦਹੰਤੀ-ਸਾੜਨ ਵਾਲੀ। ਜ੍ਵਾਲ-ਜੁਆਲਾ, ਅੱਗ। ਜਯੰਤੀ-ਜਿਤਣ ਵਾਲੀ। ਅਛੇ-ਅਛੇਦ। ਸਮਰਪਣਿ-ਬਖਸ਼ਣ ਵਾਲੀ। ਤਰਕ-ਛੁਚਰਾਂ। ਬਿਤਰਕਣਿ-ਦੂਰ ਕਰਨ ਵਾਲੀ। ਤਪਤ-ਤਪਸ਼। ਪ੍ਰਤਾਪਣਿ-ਚੰਗੀ ਤਰ੍ਹਾਂ ਤਪਾਉਣ ਵਾਲੀ।

**ਅਰਥ** : ਦੁਖਾਂ ਨੂੰ ਦੂਰ ਕਰਨ ਵਾਲੀ ਨੀਚਾਂ ਨੂੰ ਤਾਰਨ ਵਾਲੀ ਤੇਜ ਨੂੰ ਚੰਗੀ ਤਰ੍ਹਾਂ ਖਿਚਣ ਵਾਲੀ, ਛੇਤੀ ਭੜਕਣੇ ਸੁਭਾਵ ਵਾਲੀ ਹੈਂ। ਦੁਖਾਂ ਦੇਸ਼ਾਂ ਨੂੰ ਸਾੜਨ ਵਾਲੀ ਹੈਂ ਅੱਗ ਨੂੰ ਜਿੱਤਣ ਵਾਲੀ ਹੈਂ ਮੁੱਢ ਤੋਂ ਅਨਾਦ ਕਾਲ ਤੋਂ ਮਹਾਨ ਡੂੰਘੀ ਤੇ ਅਛੇਦ ਹੈਂ। ਪਵਿਤਰਤਾ ਬਖਸ਼ਣ ਵਾਲੀ ਢੁੱਚਰਾਂ ਨੂੰ ਹਟਾਉਣ ਵਾਲੀ ਸੂਰਜ ਨੂੰ ਤੇਜ ਦੇਣ ਵਾਲੀ ਹੈਂ। ਜਿਵੇਂ ਕੋਈ ਤੈਨੂੰ ਜਪਦਾ ਹੈ ਉਸੇ ਤਰ੍ਹਾਂ ਤੂੰ ਫਲ ਦੇਂਦੀ ਹੈਂ। ਹੇ ਸ਼ਸਤਰ ਦੇ ਧੂਹਣ ਵਾਲੀ ਆਦਿ ਤੋਂ ਹੀ ਗਿਣਤੀ ਤੋਂ ਪਰੇ ਅਥਾਹ ਹੈਂ, ਭੇਦ ਤੋਂ ਰਹਿਤ ਹੈਂ ਤੇਰੀ ਜੈ ਜੈ ਹੋਵੇਗੀ।੧੦।੨੨੦।

**ਚੰਚਲਾ ਚਖੰਗੀ ਅਲਕ ਭੁਜੰਗੀ,**
**ਤੁੰਦ ਤੁਰੰਗਣ ਤਿੱਛ ਸਰੇ ॥**
**ਕਰ ਕਸਾ ਕੁਠਾਰੇ ਨਰਕ ਨਿਵਾਰੇ,**
**ਅਧਮ ਉਧਾਰੇ ਤੂਰ ਭੁਜੇ ॥**
**ਦਾਮਨੀ ਦਮੰਕੇ ਕੇਹਰਿ ਲੰਕੇ,**
**ਆਦਿ ਅਤੰਕੇ ਕ੍ਰੂਰ ਕਥੇ ॥**
**ਜੈ ਜੈ ਹੋਸੀ ਰਕਤਾਸੁਰ ਖੰਡਣ,**
**ਸੁੰਭ ਚਕ੍ਰਤਨ ਨਿਸੁੰਭ ਮਥੇ ॥੧੧॥੨੨੧॥**

**ਪਦ ਅਰਥ** : ਚੰਚਲਾ-ਚੰਚਲਤਾ ਵਾਲੀ। ਚਖੰਗੀ-ਬਿਜਲੀ ਸਮਾਨ ਲਿਸ਼ਕਣ ਵਾਲੀਆਂ ਅੱਖਾਂ ਵਾਲੀ। ਅਲਕ-ਜ਼ੁਲਫਾਂ। ਭੁਜੰਗੀ-ਸੱਪ ਵਰਗੀਆਂ। ਤੁੰਦ-ਤਿਖੀਆਂ, ਤੇਜ਼। ਤੁਰੰਗਣ-ਘੋੜੀ। ਤਿੱਛ-ਤੇਜ਼। ਸਰੇ-

ਤੀਰ। ਕਰ-ਹੱਥ। ਕਸਾ-ਚਾਬਕ, ਕੋਰੜਾ। ਕੁਠਾਰੇ-ਕੁਹਾੜਾ। ਤੂਰ-ਤੂਲ, ਲੰਮੀਆਂ। ਭੁਜੇ-ਬਾਹਵਾਂ। ਦਮੰਕੇ-ਦਮਕ। ਕੇਹਰਿ-ਸ਼ੇਰ। ਲੰਕੇ-ਲੱਕ। ਅਤੰਕੇ-ਡਰ ਦੇਣ ਵਾਲੀ। ਕ੍ਰੂਰ-ਭਿਆਨਕ, ਕੌੜੀ ਅੱਖ ਨਾਲ ਵੇਖਣ ਵਾਲੀ। ਰਕਤਾਸੁਰ-ਰਕਤ ਬੀਜ। ਸੁੰਭ-ਦੈਂਤ ਦਾ ਨਾਂ। ਚਕ੍ਰਤਨ-ਚੀਰਨ ਵਾਲੀ। ਨਿਸੁੰਭ-ਦੈਂਤ। ਮਥੇ-ਨਾਸ਼ ਕਰਨ ਵਾਲੀ।

**ਅਰਥ** : ਤੇਰੀਆਂ ਅੱਖਾਂ ਤੀਰ ਨਾਲੋਂ ਤਿਖੀਆਂ, ਬਿਜਲੀ ਸਮਾਨ ਲਿਸ਼ਕਣ ਵਾਲੀਆਂ ਹਨ। ਤੇਰੀਆਂ ਜ਼ੁਲਫਾਂ ਚਲਾਕ ਘੋੜੀ ਨਾਲੋਂ ਵੀ ਤੇਜ਼ ਹਨ। ਤੇਰੇ ਹੱਥ ਵਿੱਚ ਕੋਰੜਾ, ਕੁਹਾੜਾ ਫੜਿਆ ਹੋਇਆ ਹੈ, ਤੂੰ ਨਰਕ ਤੋਂ ਬਚਾਉਣ ਵਾਲੀ ਹੈਂ, ਪਾਪੀਆਂ ਨੂੰ ਤਾਰਨ ਵਾਲੀ ਹੈਂ ਤੇਰੀਆਂ ਬਾਹਵਾਂ ਲੰਮੀਆਂ ਹਨ। ਬਿਜਲੀ ਵਰਗੀ ਤੇਰੀ ਦਮਕ ਹੈ, ਸ਼ੇਰ ਵਰਗਾ ਪਤਲਾ ਲੱਕ ਹੈ, ਮੁੱਢ ਤੋਂ ਡਰ ਦੇਣ ਵਾਲੀ ਹੈਂ ਅਤੇ ਤੈਨੂੰ ਭਿਆਨਕ ਆਖਿਆ ਜਾਂਦਾ ਹੈ। ਹੇ ਰਕਤ ਬੀਜ ਦੇ ਟੋਟੇ ਕਰਨ ਵਾਲੀ ! ਸੁੰਭ ਨੂੰ ਚੀਰਨ ਵਾਲੀ ਨਿਸੁੰਭ ਨੂੰ ਮਥਣ ਵਾਲੀ ਤੇਰੀ ਜੈ ਜੈ ਹੋਵੇਗੀ।੧੧।੨੨੧।

**ਬਾਰਿਜ ਬਿਲੋਚਨ, ਬ੍ਰਿਤਨ ਬਿਮੋਚਨ,**
**ਸੋਚ ਬਿਸੋਚਨ, ਕਉਚ ਕਸੇ ॥**
**ਦਾਮਨੀ ਪ੍ਰਹਾਸੇ, ਸੁਕਸਰ ਨਾਸੇ,**
**ਸੁ ਬ੍ਰਿਤ ਸੁਭਾਸੇ, ਦੁਸਟ ਗ੍ਰਸੇ ॥**
**ਚੰਚਲਾ ਪ੍ਰਿਅੰਗੀ, ਬੇਦ ਪ੍ਰਸੰਗੀ,**
**ਤੇਜ ਤੁਰੰਗੀ, ਖੰਡ ਸੁਰੰ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਆਦਿ ਅਨਾਦਿ ਅਗਾਧਿ ਉਰਧੰ ॥੧੨॥੨੨੨॥**

**ਪਦ ਅਰਥ** : ਬਾਰਿਜ-ਕਮਲ। ਬਿਲੋਚਨ-ਅੱਖਾਂ। ਬ੍ਰਿਤਨ-ਇਕ ਦੈਂਤ। ਬਿਮੋਚਨ-ਕੱਟਣ ਵਾਲੀ। ਬਿਸੋਚਨ-ਬੇਫ਼ਿਕਰ ਕਰਨ ਵਾਲੀ। ਕਉਚ-ਕ੍ਵਚ, ਸੰਜੋਅ। ਕਸੇ-ਕਸਿਆ ਹੋਇਆ। ਦਾਮਨੀ-ਬਿਜਲੀ। ਪ੍ਰਹਾਸੇ-ਚੰਗਾ ਰਾਜਾ। ਸੁਕਸਰ-ਤੋਤਾ। ਨਾਸੇ-ਨਾਸਾਂ। ਸੁਭਾਸੇ-ਚੰਗੇ

ਸ਼ਸਤਰਾਂ ਵਾਲੀ। ਪ੍ਰਿਅੰਗੀ-ਸੁੰਦਰ ਅੰਗਾਂ ਵਾਲੀ। ਪ੍ਰਸੰਗੀ-ਪ੍ਰਸੰਗ, ਕਥਾ ਵਾਲੀ। ਤੇਜ-ਤੇਜ਼। ਤੁਰੰਗੀ-ਘੋੜੀ ਵਾਂਗ। ਖੰਡ-ਮਾਰਨ ਵਾਲੀ। ਉਰਧੰ-ਉਚਾ।

**ਅਰਥ** : ਤੇਰੀਆਂ ਕਮਲ ਵਰਗੀਆਂ ਸੁੰਦਰ ਅੱਖਾਂ, ਉਦਾਸੀ ਨੂੰ ਕੱਟਣ ਵਾਲੀਆਂ ਹਨ, ਫਿਕਰਾਂ ਤੋਂ ਬੇਫ਼ਿਕਰ ਕਰਨ ਵਾਲੀ ਹੈਂ ਸਰੀਰ ਉਤੇ ਸੰਜੋਅ ਕਸਿਆ ਹੋਇਆ ਹੈ। ਬਿਜਲੀ ਵਾਂਗੂ ਹਸਣ ਵਾਲੀ ਤੋਤੇ ਵਰਗੀਆਂ ਨਾਸਾਂ ਚੰਗੇ ਚਰਨ ਅਤੇ ਸੁੰਦਰ ਪੋਸ਼ਾਕ ਵਾਲੀ ਦੁਸ਼ਟਾਂ ਨੂੰ ਗ੍ਰਸਣ ਵਾਲੀ ਹੈਂ। ਚੰਚਲ ਸੁੰਦਰ ਅੰਗਾਂ ਵਾਲੀ ਬੇਦ ਦੇ ਪ੍ਰਸੰਗਾਂ ਵਾਲੀ ਘੋੜੇ ਦੀ ਤੇਜ ਚਾਲ ਵਾਲੀ ਅਤੇ ਦੈਂਤਾਂ ਦੇ ਟੋਟੇ ਟੋਟੇ ਕਰਨ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ !, ਆਦਿ ਅਨਾਦਿ ਤੋਂ ਡੂੰਘੀ ਤੇ ਉਚੀ ਤੇਰੀ ਜੈ ਜੈ ਹੋਵੇਗੀ।੧੨।੨੨੨।

**ਘੰਟਕਾ ਬਿਰਾਜੈ, ਰੁਣ ਝੁਣ ਬਾਜੈ,**
**ਭ੍ਰਮ ਭੈ ਭਾਜੈ ਸੁਨਤ ਸੁਰੰ ॥**
**ਕੋਕਿਲ ਸੁਨਿ ਲਾਜੈ, ਕਿਲ ਬਿਖ ਭਾਜੈ,**
**ਸੁਖ ਉਪਰਾਜੈ, ਮਧਿ ਉਰੰ ॥**
**ਦੁਰਜਨ ਦਲ ਦੱਝੈ, ਮਨ ਤਨ ਰਿੱਝੈ,**
**ਸਭੇ ਨ ਭੱਜੈ, ਰੋਹ ਰਣੰ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਚੰਡ ਚਕ੍ਰਤਨ ਆਦਿ ਗੁਰੰ ॥੧੩॥੨੨੩॥**

**ਪਦ ਅਰਥ** : ਘੰਟਕਾ-ਕਿੰਕਨੀ। ਬਿਰਾਜੈ-ਸ਼ੋਭਾ ਦੇਂਦੀ ਹੈ। ਰੁਣ ਝੁਣ-ਇਕ ਰਸ। ਸੁਰੰ-ਆਵਾਜ਼। ਕੋਕਿਲ-ਕੋਇਲ। ਲਾਜੈ-ਸ਼ਰਮਿੰਦਗੀ ਹੁੰਦੀ ਹੈ। ਬਿਖ-ਪਾਪ। ਭਾਜੈ-ਦੂਰ ਹੋ ਜਾਂਦੇ ਹਨ। ਉਪਰਾਜੈ-ਪੈਦਾ ਹੁੰਦਾ ਹੈ। ਮਧਿ-ਵਿੱਚ। ਉਰੰ-ਹਿਰਦਾ। ਦੁਰਜਨ-ਵੈਰੀ। ਦੱਝੈ-ਸਾੜਦੀ ਹੈ। ਰਿੱਝੈ-ਕੁੜ੍ਹਨਾ, ਕਰਿਝਣਾ। ਸਭੇ-ਸਭ ਵਿਚੋਂ। ਰੋਹ-ਗੁੱਸੇ ਨਾਲ। ਚਕ੍ਰਤਨ-ਚਕਰ ਨਾਲ ਚੀਰਨ ਵਾਲੀ। ਗੁਰੰ-ਪ੍ਰਕਾਸ਼ ਰੂਪ।

**ਅਰਥ** : ਤੇਰੀ ਕਿੰਕਨੀ ਸ਼ੋਭਾ ਦੇਂਦੀ ਹੈ, ਇਕ ਰਸ ਵਜਦੀ ਹੈ, ਜਿਸ ਦੀ ਆਵਾਜ਼ ਸੁਣਨ ਨਾਲ ਸੰਸਾ ਤੇ ਡਰ ਭਜ ਜਾਂਦੇ ਹਨ। ਆਵਾਜ਼ ਸੁਣ ਕੇ ਕੋਇਲ ਵੀ ਸ਼ਰਮਾਉਂਦੀ ਹੈ ਦੁੱਖ ਪਾਪ ਦੂਰ ਹੋ ਜਾਂਦੇ ਹਨ, ਅਤੇ ਹਿਰਦੇ ਵਿੱਚ ਸੁਖ ਪੈਦਾ ਹੁੰਦਾ ਹੈ। ਵੈਰੀਆਂ ਦੇ ਦਲਾਂ ਨੂੰ ਸਾੜਦੀ ਹੈਂ, ਵੈਰੀ ਮਨ ਤੇ ਤਨ ਵਿੱਚ ਸੜਦੇ ਕ੍ਰਿਝਦੇ ਹਨ ਕਿ ਤੂੰ ਜੁੱਧ ਵਿੱਚ ਰੋਹ ਕਰਦੀ ਹੈਂ ਸੂਰਿਆਂ ਵਿਚੋਂ ਭਜਦੀ ਨਹੀਂ ਹੈ। ਹੇ ਮਹਿਖਾਸੁਰ ਨੂੰ ਮਾਰਨ ਵਾਲੀ, ਚੰਡ ਨੂੰ ਚੀਰਨ ਵਾਲੀ, ਆਦਿ ਤੋਂ ਪ੍ਰਕਾਸ਼ ਰੂਪ ! ਤੇਰੀ ਜੈ ਜੈ ਹੋਵੇਗੀ।੧੩।੨੨੩।

**ਚਾਚਰੀ ਪ੍ਰਜੋਧਨ, ਦੁਸਟ ਬਿਰੋਧਨ,**
**ਰੋਸ ਅਰੋਧਨ, ਕ੍ਰੂਰ ਬ੍ਰਿਤੇ ॥**
**ਧੂਮ੍ਰਾਛ ਬਿਧੁੰਸਨ, ਪ੍ਰਲੈ ਪ੍ਰਜਸੁੰਨ,**
**ਜਗਿ ਬਿਧੁੰਸਨ, ਸੁੱਧ ਮਤੇ ॥**
**ਜਾਲਪਾ ਜਯੰਤੀ, ਸਤ੍ਰ ਮਥੰਤੀ,**
**ਦੁਸਟ ਪ੍ਰਦਾਹਨ, ਗਾੜ੍ਹ ਮਤੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਆਦਿ ਜੁਗਾਦਿ ਅਗਾਧਿ ਗਤੇ॥੧੪॥੨੨੪॥**

**ਪਦ ਅਰਥ** : ਚਾਚਰੀ-ਤਲਵਾਰ। ਪ੍ਰਜੋਧਨ-ਚੰਗੀ ਤਰ੍ਹਾਂ ਜੁੱਧ ਕਰਨ ਵਾਲੀ। ਬਿਰੋਧਨ-ਵੈਰਨ। ਰੋਸ-ਰੋਹ ਨਾਲ। ਅਰੋਧਨ-ਰੁਕਣ ਵਾਲੀ। ਕ੍ਰੂਰ-ਭਿਆਨਕ। ਧੂਮ੍ਰਾਛ-ਧੂਮ੍ਰ ਲੋਚਨ ਦੈਂਤ। ਬਿਧੁੰਸਨ-ਨਾਸ਼ ਕਰਨ ਵਾਲੀ। ਜਾਲਪਾ-ਚਰਚਾ (ਬ੍ਰਿਤੀ) ਜਲਪਾਗਿਰੀ ਇਲਾਕੇ ਦੀ ਦੇਵੀ। ਸਤ੍ਰ-ਵੈਰੀ। ਮਥੰਤੀ-ਮਲੀਆਮੇਟ ਕਰਨ ਵਾਲੀ। ਪ੍ਰਦਾਹਨ-ਚੰਗੀ ਤਰ੍ਹਾਂ ਸਾੜਨ ਵਾਲੀ। ਮਤੇ-ਮਸਤੀ ਵਾਲੀ।

**ਅਰਥ** : ਤੂੰ ਤਲਵਾਰ ਨਾਲ ਚੰਗੀ ਤਰ੍ਹਾਂ ਯੁੱਧ ਕਰਨ ਵਾਲੀ ਹੈਂ ਦੁਸ਼ਟਾਂ ਦੀ ਵੈਰਨ ਹੈਂ, ਰੋਹ ਨਾਲ ਰੁਕਣ ਵਾਲੀ ਹੈਂ ਅਤੇ ਭਿਆਨਕ ਸੁਭਾਵ ਵਾਲੀ ਹੈਂ। ਧੂਮ੍ਰ ਦੈਂਤ ਦੇ ਨਾਸ਼ ਕਰਨ ਵਾਲੀ ਹੈਂ,ਪ੍ਰਲੇ ਨੂੰ ਖਾਣ

ਵਾਲੀ ਜਗਤ ਦਾ ਨਾਸ਼ ਕਰਨ ਵਾਲੀ ਸੁੱਧ ਮਤ ਵਾਲੀ ਹੈਂ। ਬਾਣੀ ਦੀ ਦੇਵੀ, ਜਿੱਤਣ ਵਾਲੀ ਦੁਸ਼ਮਨਾਂ ਦਾ ਮਲੀਆਮੇਟ ਕਰਨ ਵਾਲੀ ਹੈਂ, ਦੁਸ਼ਟਾਂ ਨੂੰ ਚੰਗੀ ਤਰ੍ਹਾਂ ਸਾੜਨ ਵਾਲੀ, ਬਹੁਤ ਹੀ ਮਸਤੀ ਵਾਲੀ ਹੈਂ। ਆਦਿ ਜੁਗਾਦਿ ਤੋਂ ਅਗਾਧ ਗਤੀ ਵਾਲੀ, ਮਹਿਖਾਸੁਰ ਨੂੰ ਮਾਰਨ ਵਾਲੀ ਤੇਰੀ ਜੈ ਜੈ ਹੋਵੇਗੀ।੧੪।੨੨੪।

**ਖਤ੍ਰਿਆਣਿ ਖਤੰਗੀ, ਅਭੈ ਅਭੰਗੀ,**
**ਆਦਿ ਅਨੰਗੀ, ਅਗਾਧਿ ਗਤੇ ॥**
**ਬ੍ਰਿੜਲਾਛ ਬਿਹੰਡਣ, ਚੱਛਰ ਦੰਡਣਿ,**
**ਤੇਜ ਪ੍ਰਚੰਡਣਿ, ਆਦਿ ਬ੍ਰਿਤੇ ॥**
**ਸੁਰ ਨਰ ਪ੍ਰਤਿਪਾਰਣ, ਪਤਿਤ ਉਧਾਰਣਿ,**
**ਦੁਸਟ ਨਿਵਾਰਣਿ, ਦੋਖ ਹਰੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਬਿਸੁ ਬਿਧੁੰਸਨ, ਸ੍ਰਿਸਟਿ ਕਰੇ॥੧੫॥੨੨੫॥**

**ਪਦ ਅਰਥ** : ਖਤ੍ਰਿਆਣਿ-ਖਤ੍ਰੀਆਂ ਵਰਗੀ ਅਣਖ ਵਾਲੀ। ਖਤੰਗੀ-ਬਾਣ, ਤੀਰਾਂ ਵਾਲੀ। ਅਭੰਗੀ-ਡਰ ਤੋਂ ਰਹਿਤ। ਬ੍ਰਿੜਲਾਛ-ਦੈਂਤ ਦਾ ਨਾਂ। ਬਿਹੰਡਣ-ਨਾਸ਼ ਕਰਨ ਵਾਲੀ। ਚੱਛਰ-ਪ੍ਰਕਾਸ਼ ਕਰਨ ਵਾਲੀ। ਪ੍ਰਚੰਡਣਿ-ਵਿਸ਼ਵ ਸੰਸਾਰ। ਬਿਸੁ-ਕਰਨ ਵਾਲੀ।

**ਅਰਥ** : ਤੂੰ ਖਤ੍ਰੀਆਂ ਵਰਗੀ ਅਣਖ ਵਾਲੀ ਹੈਂ ਤੀਰਾਂ ਵਾਲੀ ਹੈਂ, ਡਰ ਅਤੇ ਨਾਸ ਤੋਂ ਰਹਿਤ ਹੈਂ, ਮੁੱਢ ਤੋਂ ਹੀ ਅੰਗਾਂ ਤੋਂ ਰਹਿਤ ਹੈ, ਅਗਾਧ ਗਤੀ ਵਾਲੀ ਹੈਂ। ਬ੍ਰਿੜਲਾਛ ਦੈਂਤ ਨੂੰ ਮਾਰਨ ਵਾਲੀ ਹੈਂ, ਚਛੂਰ ਦੈਂਤ ਨੂੰ ਦੰਡ ਦੇਣ ਵਾਲੀ ਹੈਂ, ਵੱਡੇ ਪ੍ਰਕਾਸ਼ ਵਾਲੀ ਹੈਂ, ਮੁੱਢ ਤੋਂ ਅਜਿਹੀ ਬ੍ਰਿਤੀ ਵਾਲੀ ਹੈਂ। ਦੇਵਤੇ ਅਤੇ ਮਨੁੱਖਾਂ ਨੂੰ ਪਾਲਣ ਪੋਸਣ ਵਾਲੀ ਹੈਂ, ਡਿਗਿਆਂ ਨੂੰ ਤਾਰਨ ਵਾਲੀ ਹੈਂ ਦੁਸ਼ਟਾਂ ਨੂੰ ਮੁਕਾਉਣ ਵਾਲੀ ਹੈਂ, ਦੁਖ ਦੂਰ ਕਰਨ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ਤੇਰੀ ਜੈ ਜੈ ਹੋਵੇਗੀ, (ਤੂੰ) ਵਿਸ਼ਵ ਨੂੰ ਨਾਸ਼ ਕਰਨ ਵਾਲੀ ਅਤੇ ਸ੍ਰਿਸ਼ਟੀ ਨੂੰ ਬਣਾਉਣ ਵਾਲੀ ਹੈਂ।੧੫।੨੨੫।

**ਦਾਮਨੀ ਪ੍ਰਕਾਸ਼ੇ, ਉਨਤਨ ਨਾਸੇ,**
**ਜੋਤਿ ਪ੍ਰਕਾਸੇ, ਅਤੁੱਲ ਬਲੇ ॥**
**ਦਾਨਵੀ ਪ੍ਰਕਰਖਣਿ, ਸਰ ਵਰ ਵਰਖਣਿ,**
**ਦੁਸਟ ਪ੍ਰਧਰਖਣਿ, ਬਿਤਲ ਤਲੇ ॥**
**ਅਸਟਾਯੁਧ ਬਾਹਣਿ, ਬੋਲ ਨਿਬਾਹਣਿ,**
**ਸੰਤ ਪਨਾਹਣਿ, ਗੂੜ ਗਤੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਆਦਿ ਅਨਾਦਿ ਅਗਾਧਿ ਬ੍ਰਿਤੇ॥੧੯॥੨੨੯॥**

**ਪਦ ਅਰਥ** : ਉਨਤਨ-ਉਚੀਆਂ ਲੰਮੀਆਂ। ਨਾਸੇ-ਨਾਸਾਂ। ਦਾਨਵੀ-ਦੈਂਤਾਂ ਨੂੰ। ਪ੍ਰਕਰਖਣਿ-ਧ੍ਰੂਹਣ ਵਾਲੀ। ਸਰ-ਤੀਰ। ਵਰ-ਵਾਂਗ। ਵਰਖਣਿ-ਵਰਖਾ ਕਰਨ ਵਾਲੀ। ਪ੍ਰਕਰਖਣਿ-ਧੜਕਾਉਣ ਵਾਲੀ। ਬਿਤਲ-ਸਪਤ ਪਾਤਾਲ। ਅਸਟਾਯੁਧ-ਜੁੱਧ ਦੇ ਅਸ਼ਟ ਸ਼ਸਤਰ। ਬਾਹਣਿ-ਚਲਾਉਣ ਵਾਲੀ। ਨਿਬਾਹਣਿ-ਪੂਰਾ ਕਰਨ ਵਾਲੀ। ਪਨਾਹਣਿ-ਪਨਾਹ, ਓਟ ਦੇਣ ਵਾਲੀ।

**ਅਰਥ** : (ਤੇਰਾ) ਬਿਜਲੀ ਵਾਂਗ ਪ੍ਰਕਾਸ਼ ਹੈ, ਉਚੀਆਂ ਨਾਸਾਂ ਹਨ, (ਤੇਰੇ ਚੇਹਰੇ ਤੋਂ) ਜੋਤਿ ਦਾ ਪ੍ਰਕਾਸ਼ ਹੋ ਰਿਹਾ ਹੈ, ਤੇਰਾ ਬਲ ਅਤੁੱਲ ਹੈ। ਦੈਂਤ ਨੂੰ ਧ੍ਰੂਹਣ ਵਾਲੀ, ਤਿੱਖੇ ਤੀਰਾਂ ਦੀ ਵਰਖਾ ਕਰਨ ਵਾਲੀ, ਦੁਸ਼ਟਾਂ ਦੇ ਕਾਲਜੇ ਧੜਕਾਉਣ ਵਾਲੀ ਹੈਂ ਅਤੇ ਤੇਰੀਆਂ ਜੜ੍ਹਾਂ ਪਾਤਾਲ ਲਗੀਆਂ ਹੋਈਆਂ ਹਨ। (ਤੂੰ) ਅਠ ਸ਼ਸਤਰਾਂ ਦੇ ਚਲਾਉਣ ਵਾਲੀ ਹੈਂ, ਬਚਨ ਨੂੰ ਪੂਰਨ ਕਰਨ ਵਾਲੀ ਹੈਂ, ਸੰਤਾਂ ਨੂੰ ਓਟ ਦੇਣ ਵਾਲੀ ਹੈਂ, ਤੂੰ ਗੂੜ੍ਹ ਗਤੀ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਤੇਰੀ ਜੈ ਜੈ ਹੋਵੇਗੀ। ਤੂੰ ਆਦਿ, ਅਨਾਦ ਤੋਂ ਅਗਾਧ ਬ੍ਰਿਤੀ ਵਾਲੀ ਹੈਂ।੧੯।੨੨੯।

**ਦੁਖ ਦੋਖ ਪ੍ਰਭੱਛਣਿ, ਸੇਵਕ ਰੱਛਣਿ,**
**ਸੰਤ ਪ੍ਰਤੱਛਣਿ, ਸੁਧ ਸਰੇ ॥**
**ਸਾਰੰਗ ਸਨਾਹੇ ਦੁਸਟ ਪ੍ਰਦਾਹੇ,**

**ਅਰਿ ਦਲ ਗਾਹੇ, ਦੋਖ ਹਰੇ ॥**
**ਗੰਜਨ ਗੁਮਾਨੇ, ਅਤੁਲ ਪ੍ਰਵਾਨੇ,**
**ਸੰਤ ਜ਼ਮਾਨੇ ਆਦਿ ਅੰਤੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**
**ਸਾਧ ਪ੍ਰਦੱਛਨਿ ਦੁਸਟ ਹੰਤੇ ॥੧੭॥੨੨੭॥**

**ਪਦ ਅਰਥ** : ਪ੍ਰਭੱਛਨ-ਚੰਗੀ ਤਰ੍ਹਾਂ ਖਾਣ ਵਾਲੀ। ਰੱਛਣ-ਰਖਿਆ ਕਰਨ ਵਾਲੀ। ਪ੍ਰਤੱਛਣ-ਪ੍ਰਤੱਖ ਹੋਣ ਵਾਲੀ। ਸਰੇ-ਤੀਰਾਂ ਵਾਲੀ। ਸਾਰੰਗ-ਤਲਵਾਰ। ਸਨਾਹੇ-ਸੰਜੋਅ। ਪ੍ਰਦਾਹੇ-ਚੰਗੀ ਤਰ੍ਹਾਂ ਸਾੜਨ ਵਾਲੀ। ਅਰਿ-ਵੈਰੀ। ਗੰਜਨ-ਨਾਸ਼ ਕਰਨ ਵਾਲੀ। ਪ੍ਰਵਾਨੇ-ਪ੍ਰਮਾਣ, ਮਾਪ। ਜ਼ਮਾਨੇ-ਜ਼ਾਮਨ। ਪ੍ਰਦੱਛਣ-ਪ੍ਰਕਰਮਾ। ਹੰਤੇ-ਹਤਣ (ਮਾਰਨ) ਵਾਲੀ।

**ਅਰਥ** : (ਤੂੰ) ਦੁਖਾਂ ਤੇ ਦੋਖਾਂ ਨੂੰ ਚੰਗੀ ਤਰ੍ਹਾਂ ਖਾ ਜਾਣ ਵਾਲੀ ਹੈਂ, ਸੰਤਾਂ ਨੂੰ ਪ੍ਰਤੱਖ ਪ੍ਰਗਟ ਹੋਣ ਵਾਲੀ ਹੈਂ, ਤਿਖੇ ਤੀਰਾਂ ਵਾਲੀ ਹੈਂ। ਤਲਵਾਰ ਤੇ ਸੰਜੋਅ ਧਾਰਨ ਵਾਲੀ ਹੈਂ, ਦੁਸ਼ਟਾਂ ਨੂੰ ਚੰਗੀ ਤਰ੍ਹਾਂ ਮਾਰਨ ਵਾਲੀ ਹੈਂ, ਵੈਰੀ ਦਲਾਂ ਨੂੰ ਗਾਹਣ ਵਾਲੀ ਹੈਂ ਦੁਖਾਂ ਦੇ ਦੂਰ ਕਰਨ ਵਾਲੀ ਹੈਂ। ਹੰਕਾਰੀਆਂ ਨੂੰ ਨਾਸ਼ ਕਰਨ ਵਾਲੀ ਹੈਂ, ਤੇਰਾ ਮਾਪ ਅਤੁਲ ਹੈ। ਆਦਿ ਅਤੇ ਅੰਤ ਸਮੇਂ ਸੰਤਾਂ ਦੀ ਜ਼ਾਮਨ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਤੇਰੀ ਜੈ ਜੈ ਹੋਵੇਗੀ, ਤੂੰ ਸਾਧਾਂ ਨੂੰ ਪ੍ਰਕਰਮਾ ਕਰਨ ਵਾਲੀ ਹੈਂ, ਦੁਸ਼ਟਾਂ ਨੂੰ ਮਾਰਨ ਵਾਲੀ ਹੈਂ।੧੭।੨੨੭।

**ਕਾਰਣ ਕਰੀਲੀ, ਗਰਬੀ ਗਹੀਲੀ,**
**ਜੋਤ ਜਤੀਲੀ, ਤੁੰਦ ਮਤੇ ॥**
**ਅਸਟਾਇਧ ਚਮਕਣਿ, ਸਸਤ੍ਰ ਝਮਕਣਿ,**
**ਦਾਮਨ ਦਮਕਣਿ, ਆਦਿ ਬ੍ਰਿਤੇ ॥**
**ਡੁਕਡੁਕੀ ਦਮੰਕੇ, ਬਾਘ ਬਬੰਕੇ,**
**ਭੁਜਾ ਫਰੰਕੈ, ਸੁੱਧ ਗਤੇ ॥**
**ਜੈ ਜੈ ਹੋਸੀ, ਮਹਿਖਾਸੁਰ ਮਰਦਨ,**

**ਆਦਿ ਜੁਗਾਦਿ ਅਨਾਦਿ ਮਤੇ ॥੧੮॥੨੨੮॥**

**ਪਦ ਅਰਥ** : ਕਰੀਲੀ-ਕਰਨ ਵਾਲੀ। ਗਹੀਲੀ-ਫੜਨ ਵਾਲੀ। ਜਤੀਲੀ-ਜਿੱਤਣ ਵਾਲੀ। ਤੁੰਦ-ਤੀਖਣ। ਅਸਟਾਇਧ-ਅਠ ਸ਼ਸਤਰ। ਡੁਕਡੁਕੀ-ਡੁੱਗ ਡੁੱਗੀ। ਦਮੰਕੇ-ਵਜਦੀ ਹੈ। ਬਾਘ-ਸ਼ੇਰ। ਬਬੰਕੇ-ਭਭਕ। ਫਰੰਕੈ-ਫਰਕ ਰਹੀਆਂ ਹਨ।

**ਅਰਥ** : ਤੂੰ ਕਾਰਣ ਦੇ ਕਰਨ ਵਾਲੀ, ਹੰਕਾਰੀਆਂ ਨੂੰ ਫੜਨ ਵਾਲੀ, ਜੋਤੀਆਂ ਚੰਨ ਸੂਰਜ ਆਦਿ ਨੂੰ ਜਿਤਣ ਵਾਲੀ ਅਤੇ ਤੀਖਣ ਮਤ ਵਾਲੀ ਹੈਂ। ਤੇਰੇ ਅਠ ਸ਼ਸਤਰ ਚਮਕਦੇ ਹਨ, ਸ਼ਸਤਰਾਂ ਦਾ ਝਮ ਝਮ ਕਰਨਾ ਇਉਂ ਹੈ ਜਿਵੇਂ ਬਿਜਲੀ ਚਮਕਦੀ ਹੈ, ਮੁੱਢ ਤੋਂ ਤੇਰਾ ਇਹ ਸੁਭਾ ਹੈ। ਤੇਰੀ ਡੁੱਗ ਡੁੱਗੀ ਵਜ ਰਹੀ ਹੈ ਤੇਰਾ ਘੋੜਾ ਸ਼ੇਰ ਵਾਂਗ ਭਭਕਦਾ ਹੈ। ਤੇਰੀਆਂ ਬਾਹਵਾਂ ਫਰਕ ਰਹੀਆਂ ਹਨ ਤੂੰ ਪਵਿੱਤਰ ਗਤੀ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਤੇਰੀ ਜੈ ਜੈ ਹੋਵੇਗੀ ਤੂੰ ਆਦਿ ਜੁਗਾਦਿ ਅਨਾਦਿ ਤੋਂ ਹੀ ਐਸੀ ਮਤ ਵਾਲੀ ਹੈਂ।੧੮।੨੨੮।

**ਚੱਛਰਾਸੁਰ ਮਾਰਣਿ, ਨਰਕ ਨਿਵਾਰਣਿ,**
**ਪਤਿਤ ਉਧਾਰਣਿ, ਏਕ ਭਟੇ ॥**
**ਪਾਪਾਨ ਬਿਹੰਡਨਿ, ਦੁਸਟ ਪ੍ਰਚੰਡਨਿ,**
**ਖੰਡ ਅਖੰਡਨਿ, ਕਾਲ ਕਟੇ ॥**
**ਚੰਦ੍ਰਾਨਨ ਚਾਰੈ, ਨਰਕ ਨਿਵਾਰੈ,**
**ਪਤਿਤ ਉਧਾਰੈ, ਮੁੰਡ ਮਥੇ ॥**
**ਜੈ ਜੈ ਹੋਸੀ, ਮਹਖਾਸੁਰ ਮਰਦਨ,**
**ਧੂਮ੍ਰ ਬਿਧੁੰਸਨਿ ਆਦਿ ਕਥੇ ॥੧੯॥੨੨੯॥**

**ਪਦ ਅਰਥ** : ਚੱਛਰਾਸੁਰ-ਦੈਂਤ ਦਾ ਨਾਂ। ਭਟੇ-ਸੂਰਮੇ ਵਾਂਗ। ਪਾਪਾਨ-ਪਾਪਾਂ ਨੂੰ। ਬਿਹੰਡਨਿ-ਨਾਸ਼ ਕਰਨ ਵਾਲੀ। ਪ੍ਰਚੰਡਨਿ-ਚੰਗੀ ਤਰ੍ਹਾਂ ਚੰਡਣ ਵਾਲੀ। ਕਟੇ-ਕਟਣ ਵਾਲੀ। ਚੰਦ੍ਰਾਨਨ-ਚੰਦਰਮਾ ਨਾਲੋਂ। ਚਾਰੈ-ਸੁੰਦਰ। ਮੁੰਡ-ਦੈਂਤ ਦਾ ਨਾਂ। ਮਥੇ-ਮਥਣ ਵਾਲੀ। ਧੂਮ੍ਰ-ਧੂਮ੍ਰ ਲੋਚਨ।

ਬਿਧੁੰਸਨਿ-ਨਾਸ਼ ਕਰਨ ਵਾਲੀ।

**ਅਰਥ** : ਚਛੁਰਾ ਦੈਂਤ ਨੂੰ ਮਾਰਨ ਵਾਲੀ ਹੈਂ, ਨਰਕਾਂ ਤੋਂ ਬਚਾਉਣ ਵਾਲੀ ਹੈਂ, ਪਾਪੀਆਂ ਨੂੰ ਤਾਰਨ ਵਾਲੀ ਹੈਂ ਇਕ ਸੂਰਮੇ ਵਾਂਗ ਹੈਂ। ਪਾਪਾਂ ਨੂੰ ਨਾਸ ਕਰਨ ਵਾਲੀ ਹੈਂ। ਦੁਸ਼ਟਾਂ ਨੂੰ ਚੰਗੀ ਤਰ੍ਹਾਂ ਚੰਡਣ ਵਾਲੀ ਹੈਂ। ਅਖੰਡ ਨੂੰ ਟੋਟੇ ਕਰਨ ਵਾਲੀ, ਕਾਲ ਨੂੰ ਕਟਣ ਵਾਲੀ ਹੈਂ। ਚੰਦਰਮਾ ਨਾਲੋਂ ਤੇਰਾ ਮੁਖ ਸੁੰਦਰ ਹੈ, ਨਰਕਾਂ ਤੋਂ ਬਚਾਉਣ ਵਾਲੀ ਹੈਂ, ਪਾਪੀਆਂ ਨੂੰ ਉਧਾਰਨ ਵਾਲੀ ਹੈਂ, ਮੁੰਡ ਦੈਂਤ ਨੂੰ ਮਥਣ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਤੇਰੀ ਜੈ ਜੈ ਹੋਵੇਗੀ, ਤੂੰ ਧੂਮ੍ਰ ਲੋਚਣ ਦਾ ਨਾਸ ਕਰਨ ਵਾਲੀ ਹੈਂ ਅਤੇ ਸਭ ਦਾ ਮੁੱਢ ਆਖੀ ਜਾਂਦੀ ਹੈਂ।੧੯।੨੨੯।

**ਰਕਤਾਸੁਰ ਮਰਦਨ, ਚੰਡ ਚਕ੍ਰਦਨ,**
**ਦਾਨਵ ਅਰਦਨ, ਬਿੜਾਲ ਬਧੇ ॥**
**ਸਰਧਾਰ ਬਿਬਰਖਣ, ਦੁਰਜਨ ਧਰਖਣ,**
**ਅਤੁਲ ਅਮਰਖਣ, ਧਰਮ ਧੁਜੇ ॥**
**ਧੂਮ੍ਰਾਛ ਬਿਧੁੰਸਨਿ, ਸ੍ਰੋਣਤ ਚੂੰਸਨ,**
**ਸੁੰਭ ਨਿਪਾਤ, ਨਿਸੁੰਭ ਮਥੇ ॥**
**ਜੈ ਜੈ ਹੋਸੀ, ਮਹਖਾਸੁਰ ਮਰਦਨ,**
**ਆਦਿ ਅਨੀਲ, ਅਗਾਧਿ ਕਥੇ ॥੨੦॥੨੩੦॥**

**ਪਦ ਅਰਥ** : ਰਕਤਾਸੁਰ-ਰਕਤ ਬੀਜ ਦੈਂਤ। ਅਰਦਨ-ਮਾਰਨ ਵਾਲੀ। ਬਿੜਾਲ-ਦੈਂਤ। ਬਧੇ-ਬਧ ਕਰਨ ਵਾਲੀ। ਸਰਧਾਰ-ਤੀਰ। ਬਿਬਰਖਣ-ਵਰਖਾ ਵਰਸਾਉਣ ਵਾਲੀ। ਧਰਖਣ-ਧੜਕਾਉਣ ਵਾਲੀ। ਅਮਰਖਣ-ਕਰੋਧ ਵਾਲੀ। ਧੂਮ੍ਰਾਛ-ਧੂਮਰ ਨੈਨ। ਬਿਧੁੰਸਨਿ-ਨਾਸ਼ ਕਰਨ ਵਾਲੀ। ਸ੍ਰੋਣਤ-ਲਹੂ ਚੂਸਣ ਵਾਲੀ। ਨਿਪਾਤ-ਦੈਂਤ ਦਾ ਨਾਂ। ਨਿਸੁੰਭ ਮਥੇ-ਸੁੰਭ ਨੂੰ ਘੁੱਟ ਕੇ ਮਾਰਨ ਵਾਲੀ। ਅਗਾਧਿ-ਗਿਣਤੀ ਤੋਂ ਪਰੇ।

**ਅਰਥ** : ਤੂੰ ਰਕਤ ਬੀਜ ਦਾ ਮਲੀਆਮੇਟ ਕਰਨ ਵਾਲੀ ਹੈਂ, ਦੈਂਤ ਨੂੰ ਚੀਰਨ ਵਾਲੀ ਹੈਂ, ਦੈਂਤਾਂ ਨੂੰ ਨਾਸ ਕਰਨ ਵਾਲੀ ਹੈਂ, ਬਿੜਾਲ ਦੈਂਤ ਦਾ ਬਧ ਕਰਨ ਵਾਲੀ ਹੈਂ। ਤੂੰ ਤੀਰਾਂ ਦਾ ਮੀਹ ਵਰਸਾਉਣ ਵਾਲੀ ਹੈਂ ਵੈਰੀਆਂ

ਦੇ ਦਿਲਾਂ ਨੂੰ ਧੜਕਾਉਣ ਵਾਲੀ, ਅਤਿਅੰਤ ਕਰੋਧ ਵਾਲੀ, ਧਰਮ ਦੀ ਧੁਜਾ ਰੂਪ ਹੈਂ। ਧੂਮ੍ਰ ਦੈਂਤ ਦਾ ਨਾਸ ਕਰਨ ਵਾਲੀ, ਲਹੂ ਪੀਣ ਵਾਲੀ, ਸੁੰਭ ਦੈਂਤ ਨੂੰ ਮਾਰਨ ਵਾਲੀ ਅਤੇ ਨਿਸੁੰਭ ਦੈਂਤ ਦਾ ਮਥਨ ਕਰਨ ਵਾਲੀ ਹੈਂ। ਹੇ ਮਹਿਖਾਸੁਰ ਨੂੰ ਮਾਰਨ ਵਾਲੀ ! ਤੇਰੀ ਜੈ ਜੈ ਹੋਵੇਗੀ, ਤੂੰ ਆਦਿ ਤੋਂ ਗਿਣਤੀ ਤੋਂ ਪਰੇ ਹੈਂ, ਤੇਰੀ ਅਗਾਧ ਕਥਾ ਹੈ।੨੦।੨੩੦।

## ਤ੍ਵਪ੍ਰਸਾਦਿ ॥ ਪਾਧੜੀ ਛੰਦ ॥

**ਤੁਮ ਕਹੋ ਦੇਵ ਸਰਬੰ ਬਿਚਾਰ ॥**
**ਜਿਮ ਕੀਓ ਆਪਿ ਕਰਤੇ ਪਸਾਰ ॥**
**ਜੱਦਿਪਿ, ਅਭੂਤ ਅਨਭੈ ਅਨੰਤ ॥**
**ਤਉ ਕਹੋ, ਜਥਾ ਮਤਿ ਤ੍ਰੈਣ ਤੰਤ ॥੧॥੨੩੧॥**

**ਪਦ ਅਰਥ** : ਕਹੋ-ਆਖੋ, ਦਸੋ। ਦੇਵ-ਪ੍ਰਕਾਸ਼ ਰੂਪ। ਜੱਦਿਪਿ-ਜਦੋਂ ਕਿ। ਅਭੂਤ-ਤੱਤਾਂ ਤੋਂ ਰਹਿਤ। ਅਨਭੈ-ਬੇਅੰਤ। ਅਨੰਤ-ਅੰਤ ਤੋਂ ਰਹਿਤ। ਜਥਾ-ਤਿਸ ਦਾ। ਤ੍ਰੈਣ-ਨਿਚੋੜ, ਸਿਧਾਂਤ। ਤੰਤ-ਬਹੁਤ ਵੱਡਾ।

**ਅਰਥ** : ਤੁਸੀਂ ਸਭ ਦੇ ਪ੍ਰਕਾਸ਼ ਰੂਪ ਦਾ ਵੀਚਾਰ ਦਸੋ। ਜਿਸ ਤਰ੍ਹਾਂ ਆਪ ਕਰਤੇ ਨੇ ਆਪਣੇ ਆਪ ਤੋਂ ਸਾਰਾ ਪਸਾਰਾ ਕੀਤਾ, ਕੀ ਦਸੀਏ ਜਦੋਂ ਕਿ ਉਹ ਪ੍ਰਕਾਸ਼ ਰੂਪ ਤੱਤਾਂ ਤੋਂ ਰਹਿਤ ਡਰ ਤੋਂ ਰਹਿਤ ਅਤੇ ਅੰਤ ਤੋਂ ਰਹਿਤ ਹੈ। ਫਿਰ ਵੀ ਤੁਸੀਂ ਬੁਧੀ ਅਨੁਸਾਰ ਉਸ ਦਾ ਸਿਧਾਂਤ ਦਸੋ?।੧।੨੩੧।

**ਕਰਤਾ ਕਰੀਮ, ਕਾਦਿਰ ਕ੍ਰਿਪਾਲ ॥**
**ਅਦ੍ਵੈ ਅਭੂਤ, ਅਨਭੈ ਦਿਆਲ ॥**
**ਦਾਤਾ ਦੁਰੰਤ, ਦੁਖ ਦੋਖ ਰਹਤ ॥**
**ਜਿਹ ਨੇਤਿ ਨੇਤਿ, ਸਭ ਬੇਦ ਕਹਤ ॥੨॥੨੩੨॥**

**ਅਰਥ** : ਉਹ ਸਭ ਦੇ ਕਰਨ ਵਾਲਾ ਬਖਸ਼ਿੰਦ ਹੈ, ਕੁਦਰਤ ਦਾ ਮਾਲਕ ਅਤੇ ਕਿਰਪਾ ਦਾ ਘਰ ਹੈ। ਦਵੈਤ ਤੋਂ ਬਿਨਾ ਭੈ ਤੋਂ ਬਿਨਾ ਅਤੇ ਦਇਆ ਦਾ ਘਰ ਹੈ। ਬਹੁਤ ਵੱਡਾ ਦਾਤਾ ਹੈ, ਦੁੱਖਾਂ ਅਤੇ ਦੋਖਾਂ ਤੋਂ

ਰਹਿਤ ਹੈ। ਜਿਸ ਨੂੰ ਸਾਰੇ ਵੇਦ ਬੇਅੰਤ ਬੇਅੰਤ ਆਖਦੇ ਹਨ।੨।੨੩੨।

**ਕਈ ਊਚ ਨੀਚ, ਕੀਨੋ ਬਨਾਉ ॥**
**ਸਭ ਵਾਰ ਪਾਰ, ਜਾਕੋ ਪ੍ਰਭਾਉ ॥**
**ਸਭ ਜੀਵ ਜੰਤ, ਜਾਨੰਤ ਜਾਹਿ ॥**
**ਮਨ ਮੂੜ, ਕਿਉਂ ਨ ਸੇਵੰਤ ਤਾਹਿ ॥੩॥੨੩੩॥**

**ਅਰਥ** : ਕਈ ਵੱਡੇ ਛੋਟੇ, ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਸਭ ਪਾਸੇ ਉਰਾਰ ਪਾਰ ਜਿਸ ਦਾ ਪ੍ਰਭਾਵ ਹੈ। ਸਭ ਜੀਅ ਜੰਤ ਜਿਸ ਦੀ (ਹੋਂਦ) ਨੂੰ ਜਾਣਦੇ ਹਨ, ਹੇ ਮੂਰਖ ਮਨ ! ਤੂੰ ਉਸ ਨੂੰ ਕਿਉਂ ਨਹੀਂ ਸੇਵਦਾ (ਸਿਮਰਦਾ)? ।੩।੨੩੩।

**ਕਈ ਮੂੜ੍ਹ, ਪਾਤ੍ਰ ਪੂਜਾ ਕਰੰਤ ॥**
**ਕਈ ਸਿੱਧ ਸਾਧ, ਸੂਰਜ ਸਿਵੰਤ ॥**
**ਕਈ ਪਲਟਿ ਸੂਰਜ, ਸਿਜਦਾ ਕਰਾਇ ॥**
**ਪ੍ਰਭ ਏਕ ਰੂਪ, ਦ੍ਵੈ ਕੈ ਲਖਾਇ ॥੪॥੨੩੪॥**

**ਪਦ ਅਰਥ** : ਪਤ੍ਰ-ਤੁਲਸੀ ਦੇ ਪਤਰ ਆਦਿਕ। ਸਿਵੰਤ-ਸੇਂਵਦੇ ਹਨ। ਪਲਟਿ-ਪਰਤ ਕੇ।

**ਅਰਥ** : ਕਈ ਮੂਰਖ ਤੁਲਸੀ ਦੇ ਪੱਤਰ ਲੈ ਕੇ ਠਾਕਰਾਂ ਦੀ ਪੂਜਾ ਕਰਦੇ ਹਨ। ਕਈ ਸਿੱਧ ਸਾਧਕ ਸੂਰਜ ਨੂੰ ਸੇਵਦੇ ਹਨ। ਕਈ ਸੂਰਜ ਦੀ ਦਿਸ਼ਾ ਪੂਰਬ ਵੱਲ ਮੂੰਹ ਪਰਤ ਕੇ ਪੱਛਮ ਵਲੋਂ ਸਿਜਦਾ ਕਰਦੇ ਹਨ, ਪ੍ਰਭੂ ਤਾਂ ਇਕ ਰੂਪ ਹੈ, (ਪਰ ਕਈ) ਦੂਜਾ ਰੂਪ ਕਰਕੇ ਜਾਣਦੇ ਹਨ।੪।

**ਅਨਛਿੱਜ ਤੇਜ ਅਨਭੈ ਪ੍ਰਕਾਸ ॥**
**ਦਾਤਾ ਦੁਰੰਤ, ਅਦ੍ਵੈ ਅਨਾਸ ॥**
**ਸਭ ਰੋਗ ਸੋਗ ਤੇ ਰਹਤ ਰੂਪ ॥**
**ਅਨਭੈ ਅਕਾਲ, ਅਛੈ ਸਰੂਪ ॥੫॥੨੩੫॥**

**ਅਰਥ** : ਉਸਦਾ ਤੇਜ ਛਿੱਜਦਾ ਨਹੀਂ ਉਹ ਡਰ ਤੋਂ ਬਿਨਾ, ਪ੍ਰਕਾਸ਼ ਰੂਪ ਹੈ, ਬੇਅੰਤ ਦਾਤਾ ਹੈ, ਦ੍ਵੈਤ ਤੋਂ ਰਹਿਤ ਅਤੇ ਨਾਸ਼ ਤੋਂ ਰਹਿਤ ਹੈ।

ਸਮੂਹ ਰੋਗਾਂ ਸੋਗਾਂ ਤੋਂ ਰਹਿਤ ਉਸ ਦਾ ਰੂਪ ਹੈ, ਭੈ ਤੋਂ ਰਹਿਤ ਮੌਤ ਤੋਂ ਰਹਿਤ ਅਤੇ ਨਾਸ ਤੋਂ ਰਹਿਤ ਉਸ ਦਾ ਸਰੂਪ ਹੈ।੫।੨੩੫।

**ਕਰੁਣਾ ਨਿਧਾਨ, ਕਾਮਿਲ ਕ੍ਰਿਪਾਲ ॥**
**ਦੁਖ ਦੋਖ ਹਰਤ, ਦਾਤਾ ਦਿਆਲ ॥**
**ਅੰਜਨ ਬਿਹੀਨ, ਅਨਭੰਜ ਨਾਥ ॥**
**ਜਲ ਥਲ ਪ੍ਰਭਾਉ, ਸਰਬਤ੍ਰ ਸਾਥ ॥੬॥੨੩੬॥**

**ਪਦ ਅਰਥ** : ਕਰੁਣਾ-ਦਇਆ ਖਜ਼ਾਨਾ। ਕਾਮਿਲ-ਪੂਰਨ। ਹਰਤ-ਨਾਸ਼ ਕਰਨ ਵਾਲਾ। ਅੰਜਨ ਬਿਹੀਨ-ਮਾਇਆ ਦੇ ਪ੍ਰਭਾਵ ਤੋਂ ਰਹਿਤ। ਅਨਭੰਜ-ਟੁੱਟਣ ਤੋਂ ਰਹਿਤ।

**ਅਰਥ** : (ਉਹ ਪ੍ਰਭੂ) ਦਇਆ ਦਾ ਖ਼ਜ਼ਾਨਾ ਅਤੇ ਪੂਰਨ ਕਿਰਪਾ ਦਾ ਘਰ ਹੈ। ਦੁੱਖਾਂ ਦੋਸ਼ਾਂ ਨੂੰ ਦੂਰ ਕਰਨ ਵਾਲਾ, ਦਾਨੀ ਅਤੇ ਦਿਆਲੂ ਹੈ। ਮਾਇਆ ਤੋਂ ਰਹਿਤ ਅਤੇ ਨਾ ਟੁੱਟਣ ਵਾਲਾ ਮਾਲਕ ਹੈ। ਜਲਾਂ ਥਲਾਂ ਵਿੱਚ ਉਸ ਦਾ ਪ੍ਰਤਾਪ ਹੈ, (ਉਹ) ਸਭ ਦੇ ਨਾਲ (ਅੰਗ-ਸੰਗ) ਹੈ।੬।੨੩੬।

**ਜਿਹ ਜਾਤਿ ਪਾਤਿ, ਨਹੀਂ ਭੇਦ ਭਰਮ ॥**
**ਜਿਹ ਰੰਗ ਰੂਪ, ਨਹੀ ਏਕ ਧਰਮ ॥**
**ਜਿਹ ਸਤ੍ਰ ਮਿਤ੍ਰ, ਦੋਊ ਏਕ ਸਾਰ ॥**
**ਅਛੈ ਸਰੂਪ, ਅਬਿਚਲ ਅਪਾਰ ॥੭॥੨੩੭॥**

**ਪਦ ਅਰਥ** : ਸਾਰ-ਬਰਾਬਰ। ਅਬਿਚਲ-ਅਸਥਿਰ।

**ਅਰਥ** : ਜਿਸ ਦੀ ਕੋਈ ਜ਼ਾਤ ਪਾਤ ਨਹੀਂ, ਭੇਦ ਭਾਵ ਤੋਂ ਰਹਿਤ ਹੈ। ਜਿਸ ਦਾ ਕੋਈ ਰੰਗ ਸ਼ਕਲ ਨਹੀਂ, ਇਕ ਧਰਮ ਨਹੀਂ ਹੈ। ਜਿਸ ਦਾ ਕੋਈ ਵੈਰੀ ਮਿੱਤਰ ਨਹੀਂ ਦੋਵੇਂ ਇਕੋ ਸਮਾਨ ਹਨ। ਉਸ ਦਾ ਸਰੂਪ ਨਾਸ਼ ਤੋਂ ਰਹਿਤ, ਅਸਥਿਰ ਅਤੇ ਪਾਰ ਤੋਂ ਰਹਿਤ ਹੈ।੭।੨੩੭।

**ਜਾਨੀ ਨ ਜਾਇ, ਜਿਹ ਰੂਪ ਰੇਖ ॥**
**ਕਹਿ ਬਾਸੁ ਤਾਸੁ, ਕਹਿ ਕਉਨ ਭੇਖ ॥**

**ਕਹਿ ਨਾਮ ਤਾਸੁ ਹੈ ਕਵਨ ਜਾਤਿ ॥**
**ਜਿਹ ਸਤ੍ਰ ਮਿਤ੍ਰ, ਨਹੀ ਪੁੱਤ੍ਰ ਭ੍ਰਾਤ ॥੮॥੨੩੮॥**

**ਅਰਥ** : ਜਿਸ ਦਾ ਕੋਈ ਰੂਪ ਰੇਖ ਨਹੀਂ ਜਾਣਿਆ ਜਾ ਸਕਦਾ। ਉਸ ਦਾ ਨਿਵਾਸ ਕਿਥੇ ਹੈ?, ਉਸ ਦੇ ਭੇਖ ਨੂੰ ਕੌਣ ਦਸ ਸਕਦਾ ਹੈ? ਉਸ ਦਾ ਨਾਮ ਕੀ ਹੈ? ਉਸ ਦੀ ਜਾਤ ਕੀ ਹੈ? ਜਿਸ ਦਾ ਕੋਈ ਵੈਰੀ ਮਿੱਤਰ ਨਹੀਂ ਅਤੇ ਨਾ ਹੀ ਪੁੱਤਰ ਅਤੇ ਭਾਈ ਹੈ।੮।੨੩੮।

**ਕਰੁਣਾ ਨਿਧਾਨ, ਕਾਰਣ ਸਰੂਪ ॥**
**ਜਿਹ ਚੱਕ੍ਰ ਚਿਹਨ ਨਹੀ ਰੰਗ ਰੂਪ ॥**
**ਜਿਹ ਖੇਦ ਭੇਦ ਨਹੀ ਕਰਮ ਕਾਲ ॥**
**ਸਭ ਜੀਵ ਜੰਤ ਕੀ ਕਰਤ ਪਾਲ ॥੯॥੨੩੯॥**

**ਅਰਥ** : ਉਹ ਦਇਆ ਦਾ ਖ਼ਜ਼ਾਨਾ ਹੈ, ਸਭ ਦੇ ਸਰੂਪਾਂ ਨੂੰ ਬਣਾਉਣ ਵਾਲਾ ਹੈ। ਜਿਸ ਦਾ ਕੋਈ ਚੱਕਰ ਚਿੰਨ੍ਹ ਨਹੀਂ ਅਤੇ ਰੰਗ ਰੂਪ ਨਹੀਂ ਹੈ। ਜਿਸ ਨੂੰ ਕੋਈ ਕਰਮਾਂ ਦਾ ਖੇਦ ਅਤੇ ਕਾਲ ਦਾ ਭੇਦ ਨਹੀਂ ਹੈ। ਸਾਰੇ ਜੀਵ ਜੰਤੂਆਂ ਦੀ ਪਾਲਨਾ ਕਰਦਾ ਹੈ।੯।੨੩੯।

**ਉਰਧੰ ਬਿਰਹਤ, ਸਿੱਧੰ ਸਰੂਪ ॥**
**ਬੁੱਧੰ ਅਪਾਲ, ਜੁੱਧੰ ਅਨੂਪ ॥**
**ਜਿਹ ਰੂਪ ਰੇਖ, ਨਹੀ ਰੰਗ ਰਾਗ ॥**
**ਅਨਛਿੱਜ ਤੇਜ, ਅਨਭਿੱਜ ਅਦਾਗ ॥੧੦॥੨੪੦॥**

**ਪਦ ਅਰਥ** : ਬਿਰਹਤ-ਬਿਨਾ, ਰਹਿਤ। ਸਿੱਧੰ-ਸ਼ੁੱਧ, ਪਵਿੱਤਰ।

**ਅਰਥ** : ਉਹ ਉਚਾ ਹੈ, ਰਹਿਤ ਬਿਨਾ ਹੈ ਅਤੇ ਪਵਿੱਤਰ ਸਰੂਪ ਹੈ। ਬੁਧੀ ਵਾਲਾ ਹੈ, ਪਾਲਣਾ ਤੋਂ ਰਹਿਤ ਹੈ, ਬੇਮਿਸਾਲ ਯੁੱਧ ਕਰਦਾ ਹੈ। ਜਿਸ ਦਾ ਕੋਈ ਰੂਪ ਰੇਖ ਨਹੀਂ ਅਤੇ ਰੰਗ ਰਾਗ ਤੋਂ ਰਹਿਤ ਹੈ। ਉਸ ਦਾ ਪ੍ਰਤਾਪ ਛਿੱਜਣ ਵਾਲਾ ਨਹੀਂ ਭਿੱਜਣ ਤੋਂ ਰਹਿਤ ਅਤੇ ਕਲੰਕ ਤੋਂ ਰਹਿਤ ਹੈ। ੧੦।੨੪੦।

**ਜਲ ਥਲ ਮਹੀਪ, ਬਨ ਤਨ ਦੁਰੰਤ ॥**

**ਜਿਹ ਨੇਤਿ ਨੇਤਿ, ਨਿਸਿਦਿਨ ਉਚਰੰਤ ॥**
**ਪਾਇਓ ਨ ਜਾਇ, ਜਿਹ ਪੈਰ ਪਾਰ ॥**
**ਦੀਨਾਨ ਦੋਖ, ਦਹਿਤਾ ਉਦਾਰ ॥੧੧॥੨੪੧॥**

**ਪਦ ਅਰਥ** : ਮਹੀਪ-ਰਾਜਾ। ਬਨ-ਜੰਗਲ ਵਿੱਚ। ਤਨ-ਤਣਿਆ, ਫੈਲਿਆ ਹੋਇਆ। ਪੈਰ-ਪਰਲਾ, ਦੂਸਰਾ ਕਿਨਾਰਾ। ਦਹਿਤਾ-ਸਾੜਨ ਵਾਲਾ।

**ਅਰਥ** : ਜਲਾਂ ਥਲਾਂ ਦਾ ਰਾਜਾ ਹੈ, ਜੰਗਲ ਵਿੱਚ ਦੂਰ ਦੂਰ ਤੱਕ ਫੈਲਿਆ ਹੋਇਆ ਹੈ। ਜਿਸ ਨੂੰ ਰਾਤ ਦਿਨ ਸਦਾ ਬੇਅੰਤ ਬੇਅੰਤ ਹੀ ਕਹਿੰਦੇ ਹਨ। ਜਿਸ ਦਾ ਪਾਰਲੇ ਕੰਢੇ ਦਾ ਪਾਰ ਵੀ ਪਾਇਆ ਨਹੀਂ ਜਾ ਸਕਦਾ। ਉਹ ਖੁਲ੍ਹੇ ਦਿਲ ਵਾਲਾ ਦੀਨਾਂ ਦੇ ਦੁੱਖਾਂ ਨੂੰ ਸਾੜਨ ਵਾਲਾ ਹੈ।੧੧।੨੪੧।

**ਕਈ ਕੋਟਿ ਇੰਦ੍ਰ, ਜਿਹ ਪਾਨਿਹਾਰ ॥**
**ਕਈ ਕੋਟਿ ਰੁੱਦ੍ਰ ਜੁਗੀਆ ਦੁਆਰ ॥**
**ਕਈ ਬੇਦ ਬਿਆਸ, ਬ੍ਰਹਮਾ ਅਨੰਤ ॥**
**ਜਿਹ ਨੇਤਿ ਨੇਤਿ, ਨਿਸਿ ਦਿਨ ਉਚਰੰਤ ॥੧੨॥੨੪੨॥**

**ਪਦ ਅਰਥ** : ਰੁੱਦ੍ਰ-ਸ਼ਿਵ ਜੀ।

**ਅਰਥ** : ਕਈ ਕਰੋੜਾਂ ਇੰਦਰ ਜਿਸ ਦੇ ਪਾਣੀ ਭਰਨ ਵਾਲੇ ਹਨ। ਕਈ ਕਰੋੜ ਸ਼ਿਵ ਜੀ ਜਿਸ ਦੇ ਦੁਆਲੇ ਜੁੜੇ ਬੈਠੇ ਹਨ। ਕਈ ਕਰੋੜ ਵੇਦ ਬਿਆਸ ਤੇ ਬੇਅੰਤ ਬ੍ਰਹਮੇ ਬੈਠੇ ਹਨ, ਜਿਹੜੇ ਕਿ ਰਾਤ ਦਿਨ ਬੇਅੰਤ ਬੇਅੰਤ ਹੀ ਉਚਾਰਦੇ ਰਹਿੰਦੇ ਹਨ।੧੨।੨੪੨।

**ਤ੍ਵਪ੍ਰਸਾਦਿ ॥ ਸ੍ਵੱਯੇ ॥**

**ਦੀਨਨ ਕੀ ਪ੍ਰਤਿਪਾਲ ਕਰੈ ਨਿਤ,**
**ਸੰਤ ਉਬਾਰਿ ਗਨੀਮਨ ਗਾਰੈ ॥**
**ਪੱਛ ਪੱਸੂ ਨਗ ਨਾਗ ਨਰਾਧਿਪ,**
**ਸਰਬ ਸਮੈ ਸਭ ਕੋ ਪ੍ਰਤਿਪਾਰੈ ॥**

**ਪੋਖਤ ਹੈ ਜਲ ਮੈ ਥਲ ਮੈ, ਪਲ ਮੈ,**
**ਕਲ ਕੇ ਨਹੀ ਕਰਮ ਬਿਚਾਰੈ ॥**
**ਦੀਨ ਦਇਆਲ ਦਇਆਨਿਧਿ**
**ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥੧॥੨੪੩॥**

**ਪਦ ਅਰਥ** : ਦੀਨਨ-ਦੀਨਤਾ, ਆਜਜ਼ੀ ਵਾਲੇ। ਨਿਤ-ਹਰ ਰੋਜ਼। ਉਬਾਰਿ-ਬਚਾਉਣਾ। ਗਨੀਮਨ-ਵੈਰੀ। ਗਾਰੈ-ਗਾਲਦਾ, ਗ਼ਰਕ ਕਰਦਾ ਹੈ। ਪੱਛ-ਪੰਛੀ। ਨਗ-ਪਰਬਤ। ਨਾਗ-ਸੱਪ। ਨਰਾਧਿਪ-ਮਨੁੱਖਾਂ ਦੇ ਰਾਜੇ। ਪੋਖਤ-ਭਰਦਾ ਹੈ। ਦੋਖਨ-ਦੋਸ਼, ਦੂਸ਼ਣ।

**ਅਰਥ** : ਜੋ ਹਰ ਰੋਜ਼ ਦੀਨਾਂ ਅਨਾਥਾਂ ਦੀ ਪਾਲਨਾ ਪੋਸਣਾ ਕਰਦਾ ਹੈ, ਸੰਤਾਂ ਨੂੰ ਦੁੱਖਾਂ ਤੋਂ ਬਚਾਉਂਦਾ ਹੈ ਅਤੇ ਸੰਤਾਂ ਦੇ ਵੈਰੀਆਂ ਨੂੰ ਗ਼ਰਕ ਕਰਦਾ ਹੈ। ਜੋ ਵੀ ਪੰਛੀ, ਪਸ਼ੂ ਪਰਬਤ ਅਤੇ ਮਨੁੱਖਾਂ ਦੇ ਰਾਜੇ ਆਦਿ ਹਨ, ਸਭ ਸਮਿਆਂ ਵਿੱਚ ਸਭ ਨੂੰ ਪਾਲਦਾ ਪੋਸਦਾ ਹੈ। ਇਕ ਪਲਕ ਵਿੱਚ ਜਲਾਂ ਵਿੱਚ, ਥਲਾਂ ਵਿੱਚ ਰਹਿਣ ਵਾਲੇ ਜੀਆਂ ਦੇ ਪੇਟ ਭਰਦਾ ਹੈ ਪੇਟ ਭਰਨ ਵੇਲੇ ਗੁਜ਼ਰੇ ਹੋਏ ਜਾਂ ਆਉਣ ਵਾਲੇ ਸਮੇਂ ਦੇ ਕੀਤੇ ਹੋਏ ਕਰਮਾਂ ਨੂੰ ਧਿਆਨ ਵਿੱਚ ਨਹੀਂ ਧਰਦਾ। ਦੀਨਾਂ ਉਤੇ ਦਇਆਲਤਾ ਕਰਨ ਵਾਲਾ ਦਇਆ ਦਾ ਖ਼ਜ਼ਾਨਾ ਹੈ, ਸਭ ਜੀਆਂ ਦੇ ਦੂਸ਼ਨਾਂ ਨੂੰ ਵੇਖਦਾ ਹੈ ਪਰ ਰੋਜ਼ੀ ਦੇਣੋਂ (ਫਿਰ ਵੀ) ਪਿੱਛੇ ਨਹੀਂ ਹੱਟਦਾ।੧।੨੪੩।

**ਦਾਹਤ ਹੈ ਦੁਖ ਦੋਖਨ ਕੋ,**
**ਦਲ ਦੁੱਜਨ ਕੇ ਪਲ ਮੈ ਦਲ ਡਾਰੈ ॥**
**ਖੰਡ ਅਖੰਡ ਪ੍ਰਚੰਡ ਪ੍ਰਹਾਰਨ,**
**ਪੂਰਨ ਪ੍ਰੇਮ ਕੀ ਪ੍ਰੀਤਿ ਸੰਭਾਰੈ ॥**
**ਪਾਰੁ ਨ ਪਾਇ ਸਕੈ ਪਦਮਾਪਤਿ,**
**ਬੇਦ ਕਤੇਬ ਅਭੇਦ ਉਚਾਰੈ ॥**
**ਰੋਜ਼ੀ ਹੀ ਰਾਜ਼ ਬਿਲੋਕਤ ਰਾਜ਼ਿਕ,**
**ਰੋਖਿ ਰੂਹਾਨ ਕੀ ਰੋਜ਼ੀ ਨ ਟਾਰੈ॥੨॥੨੪੪॥**

**ਪਦ ਅਰਥ** : ਦਾਹਤ-ਸਾੜਦਾ ਹੈ। ਦੋਖਨ-ਦੋਖੀ। ਦਲ ਦੁਜਨ ਕੇ-ਵੈਰੀਆਂ ਦੇ ਲਸ਼ਕਰਾਂ ਨੂੰ। ਪ੍ਰਚੰਡ-ਦਾਲ ਵਾਂਗ ਦਲ ਸੁੱਟਦਾ ਹੈ। ਪ੍ਰਹਾਰਨ-ਤੇਜਵਾਨ। ਪਦਮਾਪਤਿ-ਮਾਰਨ ਵਾਲਾ। ਰਾਜ਼-ਗੁਪਤ ਭੇਦ। ਬਿਲੋਕਤ-ਵੇਖਦਾ ਹੈ। ਰਾਜ਼ਿਕ-ਰੋਜ਼ੀ-ਦਾਤਾ। ਰੋਖਿ-ਗੁੱਸੇ ਵਿੱਚ ਆ ਕੇ। ਰੂਹਾਨ-ਰੂਹਾਂ ਦੀ। ਟਾਰੈ-ਟਾਲ ਮਟੋਲ।

**ਅਰਥ** : ਦੁੱਖ ਦੇਣ ਵਾਲੇ ਦੋਖੀਆਂ ਨੂੰ ਸਾੜਦਾ ਹੈ, ਵੈਰੀਆਂ ਦੇ ਲਸ਼ਕਰਾਂ ਨੂੰ ਪਲ ਵਿੱਚ ਦਲ ਕੇ ਪਰੇ ਸੁੱਟਦਾ ਹੈ। ਜੋ ਟੋਟੇ ਹੋਣ ਵਾਲੇ ਨਹੀਂ, ਉਨ੍ਹਾਂ ਦੇ ਟੋਟੇ ਕਰਦਾ ਹੈ, ਤੇਜਵਾਨਾਂ ਨੂੰ ਮਾਰਨ ਵਾਲਾ ਉਹ ਪਰੀਪੂਰਨ ਪ੍ਰੇਮ ਦੀ ਪ੍ਰੀਤੀ ਨੂੰ ਸੰਭਾਲਦਾ ਹੈ, ਸੰਤ ਉਸ ਨਾਲ ਪ੍ਰੇਮ ਕਰਦੇ ਹਨ ਤੇ ਉਹ ਸੰਤਾਂ ਦੀ ਸਦੀਵ ਕਾਲ ਰਖਿਆ ਕਰਦਾ ਹੈ। ਵਿਸ਼ਨੂੰ ਵੀ ਜਿਸ ਦਾ ਅੰਤ ਨਹੀਂ ਪਾ ਸਕਦਾ, ਵੇਦ ਅਤੇ ਕਤੇਬ ਭੀ ਭੇਦ ਤੋਂ ਰਹਿਤ ਹੀ ਕਹਿੰਦੇ ਹਨ। ਉਹ ਰੋਜ਼ੀ ਦਾਤਾ ਹਰੇਕ ਨੂੰ ਰੋਜ਼ੀ ਦਿੰਦਾ ਹੈ। ਸਭ ਜੀਆਂ ਦੇ ਗੁਪਤ ਭੇਦ ਵੇਖਦਾ ਹੈ ਪਰ ਗੁੱਸੇ ਵਿੱਚ ਆ ਕੇ ਰੂਹਾਂ (ਭਾਵ ਜੀਆਂ) ਦੀ ਰੋਜ਼ੀ ਬੰਦ ਨਹੀਂ ਕਰਦਾ।੨।੨੪੪।

**ਕੀਟ ਪਤੰਗ ਕੁਰੰਗ ਭੁਜੰਗਮ**
**ਭੂਤ ਭਵਿਖ ਭਵਾਨ ਬਨਾਏ ॥**
**ਦੇਵ ਅਦੇਵ ਖਪੇ ਅਹੰਮੇਵ,**
**ਨ ਭੇਵ ਲਖਿਓ ਭ੍ਰਮ ਸਿਉ ਭਰਮਾਏ ॥**
**ਬੇਦ ਪੁਰਾਨ ਕਤੇਬ ਕੁਰਾਨ,**
**ਹਸੇਬ ਥਕੇ ਕਰ ਹਾਥਿ ਨ ਆਏ ॥**
**ਪੂਰਨ ਪ੍ਰੇਮ ਪ੍ਰਭਾਉ ਬਿਨਾ,**
**ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ॥੩॥੨੪੫॥**

**ਪਦ ਅਰਥ** : ਕੀਟ-ਕੀੜੇ। ਪਤੰਗ-ਪਤੰਗੇ। ਕੁਰੰਗ-ਹਿਰਨ। ਭੁਜੰਗਮ-ਸੱਪ। ਭੂਤ-ਪਿੱਛੇ। ਭਵਿਖ-ਆਉਣ ਵਾਲਾ ਸਮਾਂ। ਭਵਾਨ-ਹੁਣ। ਅਹੰਮੇਵ-ਹੰਕਾਰ। ਹਸੇਬ-ਹਿਸਾਬ,ਲੇਖਾ। ਪਦਮਾਪਤਿ-ਵਾਹਿਗੁਰੂ।

**ਅਰਥ** : ਕੀੜੇ, ਪਤੰਗੇ, ਹਿਰਨ, ਸੱਪ ਜਿਤਨੇ ਵੀ ਭੂਤ, ਭਵਿਖ ਵਰਤਮਾਨ ਕਾਲ ਸਭ ਉਸ (ਪ੍ਰਭੂ) ਦੇ ਬਣਾਏ ਹੋਏ ਹਨ। ਦੇਵਤੇ ਅਤੇ ਦੈਂਤ ਹੰਕਾਰ ਕਰਦੇ ਮਰ ਗਏ, ਉਸ ਦੇ ਭੇਦ ਨੂੰ ਕਿਸੇ ਨੇ ਨਹੀਂ ਲਖਿਆ, ਸਭ ਨੂੰ ਭਰਮ ਨਾਲ ਭਰਮਾ ਦਿੱਤਾ ਹੈ। ਵੇਦ ਪੁਰਾਣ ਹਿੰਦੂ ਧਰਮ ਗ੍ਰੰਥ ਕਤੇਬਾਂ ਕੁਰਾਣ ਮੁਸਲਮਾਨੀ ਪੁਸਤਕਾਂ ਸਭ ਲੇਖਾ ਕਰਦੇ ਥਕ ਗਏ ਪਰ ਉਹ (ਪ੍ਰਭੂ) ਹੱਥ ਨਹੀਂ ਆਇਆ। ਪ੍ਰੇਮ ਦਾ ਪੂਰਾ ਅਸਰ ਹੋਏ ਬਿਨਾ ਇਜ਼ਤ ਨਾਲ ਦਸੋ ਕਿ ਕਿਸ ਨੇ ਵਾਹਿਗੁਰੂ ਜੀ ਨੂੰ ਪ੍ਰਾਪਤ ਕੀਤਾ ਹੈ? ।੩।੨੪੫।

**ਆਦਿ ਅਨੰਤ ਅਗਾਧਿ ਅਦ੍ਵੈਖ,**
**ਸੁ ਭੂਤ ਭਵਿੱਖ ਭਵਾਨ ਅਭੈ ਹੈ ॥**
**ਅੰਤਿ ਬਿਹੀਨ ਅਨਾਤਮ ਆਪ,**
**ਅਦਾਗ ਅਦੋਖ ਅਛਿੱਦ੍ਰ ਅਛੈ ਹੈ ॥**
**ਲੋਗਨ ਕੇ ਕਰਤਾ ਹਰਤਾ,**
**ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ ॥**
**ਦੀਨ ਦਇਆਲ ਦਇਆਕਰ ਸ੍ਰੀ ਪਤਿ,**
**ਸੁੰਦਰ ਸ੍ਰੀ ਪਦਮਾਪਤਿ ਏਹੈ ॥੪॥੨੪੬॥**

**ਪਦ ਅਰਥ** : ਅਨਾਤਮ-ਆਤਮਾ ਤੋਂ ਰਹਿਤ। ਦਇਆਕਰ-ਦਇਆ ਦੀ ਖਾਣ।

**ਅਰਥ** : ਉਹ ਸਭ ਦਾ ਮੁੱਢ ਹੈ, ਬੇਅੰਤ ਹੈ, ਬਹੁਤ ਡੂੰਘਾ, ਦੁੱਖ ਤੋਂ ਰਹਿਤ ਹੈ, ਉਹ ਭੂਤ, ਭਵਿੱਖਤ ਵਰਤਮਾਨ ਸਮਿਆਂ ਵਿੱਚ ਭੈ ਤੋਂ ਰਹਿਤ ਹੈ। ਉਹ ਅੰਤ ਤੋਂ ਰਹਿਤ ਹੈ, ਉਹ ਆਪ ਜੀਵ ਨਹੀਂ ਹੈ ਕਿਉਂਕਿ ਆਤਮਾ ਤੋਂ ਰਹਿਤ ਹੈ ਕਲੰਕ ਤੋਂ ਬਿਨਾ, ਦੋਸ਼ ਤੋਂ ਰਹਿਤ, ਛਿਦ੍ਰ ਤੋਂ ਰਹਿਤ ਨਾਸ਼ ਤੋਂ ਰਹਿਤ ਹੈ। ਲੋਕਾਂ ਨੂੰ ਪੈਦਾ ਕਰਨ ਵਾਲਾ ਹੈ ਫਿਰ ਨਾਸ ਕਰਨ ਵਾਲਾ ਹੈ, ਜਲ ਵਿੱਚ ਥਲ ਵਿੱਚ ਜਿਤਨੇ ਜੀਵ ਹਨ ਉਨ੍ਹਾਂ ਨੂੰ ਭਰਨ ਵਾਲਾ ਉਹੀ ਪ੍ਰਭੂ ਹੈ, ਜੋ ਦੀਨਾਂ ਉਤੇ ਦਇਆਲੂ ਹੈ, ਦਇਆ ਦੀ

ਖਾਣ ਹੈ, ਅਜਿਹੇ ਸੁੰਦਰ ਗੁਣਾਂ ਵਾਲਾ ਵਾਹਿਗੁਰੂ ਹੈ।੪।੨੪੬।

**ਕਾਮ ਨ ਕ੍ਰੋਧ ਨ, ਲੋਭ ਨ ਮੋਹ ਨ**
**ਰੋਗ ਨ ਸੋਗ, ਨ ਭੋਗ ਨ ਭੈ ਹੈ ॥**
**ਦੇਹ ਬਿਹੀਨ ਸਨੇਹ ਸਭੋ ਤਨ,**
**ਨੇਹ ਬਿਰਕਤ, ਅਗੇਹ ਅਛੈ ਹੈ ॥**
**ਜਾਨ ਕੋ ਦੇਤ, ਅਜਾਨ ਕੋ ਦੇਤ,**
**ਜ਼ਮੀਨ ਕੋ ਦੇਤ, ਜ਼ਮਾਨ ਕੋ ਦੈ ਹੈ ॥**
**ਕਾਹੇ ਕੋ ਡੋਲਤ ਹੈ, ਤੁਮਰੀ ਸੁਧ,**
**ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥੫॥੨੪੭॥**

**ਪਦ ਅਰਥ** : ਸਨੇਹ-ਪਿਆਰ, ਪ੍ਰੇਮ। ਬਿਰਕਤ-ਤਿਆਗੀ। ਅਗੇਹ-ਘਰ ਤੋਂ ਬਿਨਾ। ਜਾਨ-ਚੇਤਨ (ਗਿਆਨਵਾਨ)। ਅਜਾਨ-ਜੜ੍ਹ (ਅਗਿਆਨੀ)। ਜ਼ਮਾਨ-ਆਸਮਾਨ। ਸੁਧ-ਸਾਰ, ਖ਼ਬਰ।

**ਅਰਥ** : ਉਸ ਨੂੰ ਕਾਮ ਨਹੀਂ, ਕਰੋਧ ਨਹੀਂ, ਨਾ ਲੋਭ ਅਤੇ ਨਾ ਮੋਹ ਹੈ, ਨਾ ਉਸ ਨੂੰ ਰੋਗ ਹੈ, ਨਾ ਚਿੰਤਾ ਹੈ, ਨਾ ਭੋਗ ਹੈ ਅਤੇ ਨਾ ਡਰ ਹੈ। ਉਹ ਕਾਇਆ ਤੋਂ ਰਹਿਤ ਹੈ, ਸਭ ਸਰੀਰਾਂ ਨਾਲ ਪਿਆਰ ਕਰਦਾ ਹੈ ਜੋ ਨੇਂਹ ਤੋਂ ਤਿਆਗੀ ਹੈ ਘਰ ਤੋਂ ਰਹਿਤ ਅਤੇ ਨਾਸ ਤੋਂ ਰਹਿਤ ਹੈ। ਉਹ ਜਾਣਨਹਾਰ ਸਿਆਣਿਆਂ ਨੂੰ ਰੋਜ਼ੀ ਦੇਂਦਾ ਹੈ ਅਤੇ ਅੰਜਾਣਾਂ ਮੂਰਖਾਂ ਨੂੰ ਵੀ (ਰੋਜ਼ੀ) ਦੇਂਦਾ ਹੈ, ਧਰਤੀ ਤੇ ਰਹਿਣ ਵਾਲਿਆਂ ਨੂੰ ਦੇਂਦਾ ਹੈ, ਆਸਮਾਨ ਵਾਸੀਆਂ ਨੂੰ ਵੀ ਦੇਂਦਾ ਹੈ। ਹੇ ਮਨੁੱਖ ! ਤੂੰ ਕਿਸ ਲਈ ਡਾਵਾਂ ਡੋਲ (ਨਿਰਾਸ਼) ਹੁੰਦਾ ਹੈਂ ਜਦੋਂ ਕਿ ਤੇਰੀ ਸਾਰ ਸ੍ਰੀ ਵਾਹਿਗੁਰੂ ਲੈ ਰਿਹਾ ਹੈ?।੫।੨੪੭।

**ਰੋਗਨ ਤੇ ਅਰੁ ਸੋਗਨ ਤੇ**
**ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥**
**ਸੱਤ੍ਰ ਅਨੇਕ ਚਲਾਵਤ ਘਾਵ**
**ਤਊ ਤਨ ਏਕ ਨ ਲਾਗਨ ਪਾਵੈ ॥**

**ਰਾਖਤ ਹੈ ਅਪਨੋ ਕਰੁ ਦੈ ਕਰਿ,**
**ਪਾਪ ਸੰਬੂਹ ਨ ਭੇਟਨ ਪਾਵੈ ॥**
**ਔਰ ਕੀ ਬਾਤ ਕਹਾ ਕਹੋਂ ਤੋਂ ਸੋ,**
**ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥੨੪੮॥**

**ਪਦ ਅਰਥ** : ਰੋਗਨ-ਰੋਗਾਂ। ਸੋਗਨ-ਫ਼ਿਕਰਾਂ। ਜਲ ਜੋਗਨ-ਜਲ ਜੋਗਣਾਂ (ਚੁੜੇਲਾਂ)। ਘਾਵ-ਫੱਟ। ਕਰੁ-ਹੱਥ। ਭੇਟਨ-ਛੂਹਣਾ। ਪਟ-ਪੜਦਾ।

**ਅਰਥ** : (ਉਹ ਪ੍ਰਭੂ) ਬੀਮਾਰੀਆਂ ਅਤੇ ਫ਼ਿਕਰਾਂ ਤੋਂ ਜਲ-ਜੋਗਣਾਂ ਭੂਤਾਂ ਪ੍ਰੇਤਾਂ ਤੋਂ ਬਹੁਤ ਤਰੀਕਿਆਂ ਨਾਲ ਰਖਿਆ ਕਰਦਾ ਹੈ। ਭਾਵੇਂ ਵੈਰੀ, ਫਟੜ ਕਰਨ ਲਈ ਅਨੇਕਾਂ ਤੀਰ ਜਾਂ ਹੋਰ ਸ਼ਸਤਰਾਂ ਦੇ ਵਾਰ ਚਲਾਉਂਦਾ ਰਹੇ, ਤਾਂ ਵੀ ਸਰੀਰ ਉਤੇ ਇਕ ਤੀਰ ਦਾ ਨਿਸ਼ਾਨ ਤੱਕ ਨਹੀਂ ਲਗ ਸਕਦਾ। ਉਹ ਪ੍ਰਭੂ ਆਪਣਾ ਹੱਥ ਦੇ ਕੇ ਇਨ੍ਹਾਂ ਦੁੱਖਾਂ ਤੋਂ ਰਖਦਾ ਹੈ, ਇਥੋਂ ਤੱਕ ਕਿ ਸਾਰੇ ਪਾਪਾਂ ਵਿੱਚੋਂ ਇਕ ਪਾਪ ਵੀ ਛੋਹ ਨਹੀਂ ਸਕਦਾ। ਤੈਨੂੰ ਹੋਰ ਕਿਸੇ ਦੂਜੇ ਦੀ ਗਲ ਕੀ ਦਸਾਂ? ਉਹ ਤੈਨੂੰ ਮਾਂ ਦੇ ਪੇਟ ਦੇ ਪੜਦੇ ਵਿੱਚ ਵੀ ਬਚਾਉਂਦਾ ਹੈ।੬।੨੪੮।

**ਜੱਛ ਭੁਜੰਗ ਸੁ ਦਾਨਵ ਦੇਵ,**
**ਅਭੇਵ ਤੁਮ੍ਹੈ ਸਭ ਹੀ ਕਰਿ ਧਿਆਵੈਂ ॥**
**ਭੂਮਿ ਆਕਾਸ ਪਾਤਾਲ ਰਸਾਤਲ,**
**ਜੱਛ ਭੁਜੰਗ ਸਭੈ ਸਿਰ ਨਿਆਵੈਂ ॥**
**ਪਾਇ ਸਕੈ ਨਹੀ ਪਾਰ ਪ੍ਰਭਾ ਹੂੰ ਕੋ,**
**ਨੇਤਿ ਹੀ ਨੇਤਹ ਬੇਦ ਬਤਾਵੈਂ ॥**
**ਖੋਜ ਥਕੇ, ਸਭ ਹੀ ਖੁਜੀਆ ਸੁਰ,**
**ਹਾਰ ਪਰੇ, ਹਰਿ ਹਾਥਿ ਨ ਆਵੈ ॥੭॥੨੪੯॥**

**ਪਦ ਅਰਥ** : ਪ੍ਰਭਾ-ਪ੍ਰਭਤਾ, ਵਡਿਆਈ। ਖੁਜੀਆ-ਖੋਜੀ। ਸੁਰ-ਦੇਵਤੇ।

**ਅਰਥ** : ਹੇ ਭੇਦ ਤੋਂ ਰਹਿਤ ਵਾਹਿਗੁਰੂ ! ਜੱਛ, ਸੱਪ, ਦੈਂਤ ਅਤੇ ਦੇਵਤੇ ਸਾਰੇ ਤੈਨੂੰ ਧਿਆਉਂਦੇ ਹਨ। ਧਰਤੀ, ਆਕਾਸ਼, ਪਾਤਾਲਾਂ ਤੇ ਪਤਾਲਾਂ ਦੇ ਹੇਠਾਂ ਰਹਿਣ ਵਾਲੇ ਜੀਵ ਜੱਛ ਸੱਪ ਇਹ ਸਾਰੇ ਹੀ ਤੇਰੇ ਅੱਗੇ ਸੀਸ ਝੁਕਾਉਂਦੇ ਹਨ (ਭਾਵ ਤੈਨੂੰ ਨਮਸਕਾਰ ਕਰਦੇ ਹਨ)। ਹੇ ਪ੍ਰਭੂ ! ਤੇਰੀ ਪ੍ਰਭਤਾ ਦਾ ਅੰਤ ਉਹ ਭੀ ਨਹੀਂ ਪਾ ਸਕਦੇ। ਇਥੋਂ ਤੱਕ ਕਿ ਸਾਰੇ ਵੇਦ ਵੀ ਤੈਨੂੰ ਬੇਅੰਤ ਬੇਅੰਤ ਹੀ ਦਸਦੇ ਹਨ। ਸਾਰੇ ਹੀ ਖੋਜੀ, ਖੋਜ ਖੋਜ ਕੇ ਥੱਕ ਗਏ ਦੇਵਤੇ ਵੀ ਹਾਰ ਕੇ ਢਹਿ ਪਏ, ਪਰ ਹੇ ਹਰੀ ! ਤੂੰ ਕਿਸੇ ਦੇ ਹੱਥ ਨਹੀਂ ਆਇਆ।੭।੨੪੯।

**ਨਾਰਦ ਸੇ ਚਤੁਰਾਨਨ ਸੇ ਰੁਮਨਾਰਿਖ ਸੇ,**
**ਸਭਹੂੰ ਮਿਲਿ ਗਾਇਓ ॥**
**ਬੇਦ ਕਤੇਬ ਨ ਭੇਦ ਲਖਿਓ,**
**ਸਭ ਹਾਰਿ ਪਰੇ, ਹਰਿ ਹਾਥਿ ਨ ਆਇਓ ॥**
**ਪਾਇ ਸਕੈ ਨਹੀਂ ਪਾਰ ਉਮਾਪਤਿ,**
**ਸਿੱਧ ਸਨਾਥ ਸਨੰਤਨ ਧਿਆਇਓ ॥**
**ਧਿਆਨ ਧਰੋ ਤਿਹ ਕੋ ਮਨ ਮੈ,**
**ਜਿਹ ਕੋ ਅਮਿਤੋਜ ਸਭੈ ਜਗਿ ਛਾਇਓ॥੮॥੨੫੦॥**

**ਪਦ ਅਰਥ** : ਨਾਰਦ-ਨਾਰਦ ਰਿਖੀ। ਚਤੁਰਾਨਨ-ਬ੍ਰਹਮਾ। ਰੁਮਨਾਰਿਖ-ਲੋਮਸ ਰਿਖੀ। ਉਮਾਪਤਿ-ਪਾਰਬਤੀ ਦਾ ਪਤੀ, ਸ਼ਿਵ ਜੀ। ਸਨਾਥ-ਨਾਥਾਂ ਸਹਿਤ। ਸਨੰਤਨ-ਸਨਕ ਸਨੰਦਨ ਆਦਿ। ਅਮਿਤੋਜ- ਅਮਿਤ, ਅਪ੍ਰਮਾਣ ਬਲ।

**ਅਰਥ** : ਨਾਰਦ ਵਰਗੇ ਰਾਗ ਗਿਆਤਾ ਬ੍ਰਹਮਾ ਵਰਗੇ ਵੇਦ ਗਿਆਤਾ ਅਤੇ ਲੋਮਸ਼ ਰਿਖੀ ਵਰਗੇ ਪੁਰਾਣ ਵਕਤਾ ਇਨ੍ਹਾਂ ਸਭਨਾਂ ਨੇ ਮਿਲ ਕੇ ਉਸ ਦਾ ਜਸ ਗਾਇਨ ਕੀਤਾ। ਵੇਦਾਂ ਕਤੇਬਾਂ ਦੇ ਬਕਤਿਆਂ ਨੇ ਵੀ ਭੇਦ ਨਹੀਂ ਜਾਤਾ ਸਾਰੇ ਹਾਰ ਕੇ ਢਹਿ ਪਏ ਪਰ ਉਹ ਹਰੀ ਕਿਸੇ ਦੇ ਹੱਥ ਨਹੀਂ ਆਇਆ। ਸ਼ਿਵ ਜੀ ਵੀ ਉਸ ਦਾ ਪਾਰ ਨਹੀਂ ਪਾ ਸਕਦਾ, ਸਿੱਧਾਂ ਨੇ ਨਾਥਾਂ ਸਮੇਤ ਸਨਕਾਦਿਕਾਂ ਨੇ ਧਿਆਇਆ। (ਹੇ ਭਾਈ ! ਤੁਸੀਂ

ਭੀ) ਉਸੇ ਦਾ ਧਿਆਨ ਮਨ ਵਿੱਚ ਧਰੋ, ਜਿਸ ਦਾ ਅਮਿਤ ਬਲ ਸਾਰੇ ਸੰਸਾਰ ਉਤੇ ਛਾਇਆ ਹੋਇਆ ਹੈ।੮।੨੫੦।

**ਬੇਦ ਪੁਰਾਨ ਕਤੇਬ ਕੁਰਾਨ,**
**ਅਭੇਦ ਨ੍ਰਿਪਾਨ ਸਭੈ ਪਚਿਹਾਰੇ ॥**
**ਭੇਦ ਨ ਪਾਇ ਸਕਿਓ ਅਨਭੇਦ ਕੋ,**
**ਖੇਦਤ ਹੈ ਅਨਛੇਦ ਪੁਕਾਰੇ ॥**
**ਰਾਗ ਨ ਰੂਪ ਨ ਰੇਖ ਨ ਰੰਗ,**
**ਨ ਸਾਕ ਨ ਸੋਗ ਨ ਸੰਗਿ ਤਿਹਾਰੇ ॥**
**ਆਦਿ ਅਨਾਦਿ ਅਗਾਧ ਅਭੇਖ,**
**ਅਦ੍ਵੈਖ ਜਪਿਓ, ਤਿਨਹੀ ਕੁਲ ਤਾਰੇ॥੯॥੨੫੧॥**

**ਪਦ ਅਰਥ:** ਪਚਿਹਾਰੇ-ਨਾਸ਼ ਹੋ ਗਏ। ਖੇਦਤ-ਦੁਖ ਉਠਾਉਣਾ।

**ਅਰਥ** : ਵੇਦ, ਪੁਰਾਣ, ਕਤੇਬ, ਕੁਰਾਨ, ਸਾਰੇ ਵੱਡੇ ਵੱਡੇ ਰਾਜੇ ਖਪ ਖਪ ਕੇ ਨਾਸ ਹੋ ਗਏ। ਸਾਰਿਆਂ ਨੇ ਇਹੋ ਆਖਿਆ ਹੈ ਕਿ ਉਹ ਵਾਹਿਗੁਰੂ ਅਭੇਦ ਹੈ, ਭੇਦ ਨਹੀਂ ਪਾ ਸਕੇ। ਦੁੱਖਾਂ ਨੂੰ ਸਹਾਰਦੇ ਹੋਏ ਵੀ ਉਸ ਨਾ ਛੇਦ ਹੋਣ ਵਾਲੇ (ਪ੍ਰਭੂ) ਨੂੰ ਜਪ ਰਹੇ ਹਨ। ਜਿਸ ਦਾ ਕਿਸੇ ਨਾਲ ਰਾਗ (ਪ੍ਰੀਤ) ਨਹੀਂ ਨਾ ਉਸ ਦਾ ਕੋਈ ਰੂਪ ਰੇਖ ਤੇ ਰੰਗ ਹੈ, ਜਿਸ ਦਾ ਕੋਈ ਸਾਕ ਨਹੀਂ ਨਾ ਉਸ ਨੂੰ ਸੋਗ ਹੈ, ਉਹ ਵਾਹਿਗੁਰੂ ਸਦਾ ਤੇਰੇ ਨਾਲ ਵਸਦਾ ਹੈ। ਜੋ ਸਭ ਦਾ ਮੁੱਢ ਹੈ ਜਿਸ ਦਾ ਆਪਣਾ ਮੁੱਢ ਨਹੀਂ ਬਹੁਤ ਡੂੰਘਾ ਅਤੇ ਭੇਖ ਤੋਂ ਰਹਿਤ ਹੈ, ਜਿਨ੍ਹਾਂ ਨੇ ਉਸ ਦ੍ਵੈਖ ਤੋਂ ਰਹਿਤ ਪ੍ਰਭੂ ਨੂੰ ਜਪਿਆ ਹੈ, ਉਨ੍ਹਾਂ ਨੇ ਆਪਣੀਆਂ ਕੁਲਾਂ ਨੂੰ ਤਾਰ ਲਿਆ ਹੈ।੯।੨੫੧।

**ਤੀਰਥ ਕੋਟਿ ਕੀਏ ਇਸਨਾਨ,**
**ਦੀਏ ਬਹੁ ਦਾਨ, ਮਹਾਂ ਬ੍ਰਤ ਧਾਰੇ ॥**
**ਦੇਸ ਫਿਰਿਓ ਕਰਿ ਭੇਸ ਤਪੋਧਨ,**
**ਕੇਸ ਧਰੇ, ਨ ਮਿਲੇ ਹਰਿ ਪਿਆਰੇ ॥**
**ਆਸਨ ਕੋਟਿ ਕਰੇ, ਅਸਟਾਂਗ ਧਰੇ,**

**ਬਹੁ ਨਿਯਾਸ ਕਰੇ ਮੁਖ ਕਾਰੇ ॥**
**ਦੀਨ ਦਇਆਲ ਅਕਾਲ ਭਜੇ ਬਿਨੁ,**
**ਅੰਤ ਕੋ ਅੰਤ ਕੇ ਧਾਮ ਸਿਧਾਰੇ ॥੧੦॥੨੫੨॥**

**ਪਦ ਅਰਥ** : ਤਪੋਧਨ-ਤਪੀਸਰ, (ਜਿਸ ਨੇ ਤਪ ਨੂੰ ਹੀ ਆਪਣਾ ਧਨ ਸਮਝਿਆ ਹੋਵੇ)। ਕੇਸ ਧਰੇ-ਕੋਈ ਚੀਜ਼ ਸਰੀਰ ਤੋਂ ਬਾਹਰੋਂ ਲਈ ਹੋਈ ਸਰੀਰ ਉਤੇ ਧਾਰਨ ਕਰਨੀ। ਕਈ ਗੁਟਕਿਆਂ ਵਿੱਚ ਪਾਠ 'ਕੇ ਸਧਰੇ' ਛਪਿਆ ਹੋਇਆ ਹੈ ਜੋ ਅਸ਼ੁੱਧ ਹੈ। ਇਥੇ ਕੇਸਾਂ ਦੀ ਨਿਰਾਦਰੀ ਦਾ ਸੰਕੇਤ ਨਹੀਂ, ਇਥੇ ਸੁਆਹ ਪਾ ਪਾ ਕੇ ਜਟਾਂ ਵਧਾ ਕੇ, ਜੂੜੇ ਸਿਰ ਉਤੇ ਰਖਣੇ, ਭੇਖ ਦਾ ਨਿਖੇਧ ਕੀਤਾ ਹੈ। ਅਸਟਾਂਗ-ਜੋਗ ਦੇ ਅਸ਼ਟ ਅੰਗ= (1) ਯਮ (2)ਨਿਯਮ (3)ਆਸਣ (4) ਪ੍ਰਾਣਾਯਾਮ (5) ਪ੍ਰਤਯਾਹਾਰ (6) ਧਾਰਣਾ (7) ਧਿਆਨ ਅਤੇ ਸਮਾਧੀ। ਨਿਯਾਸ-ਅੰਗ-ਨਿਆਸ, ਹਿੰਦੂ ਮਤ ਅਨੁਸਾਰ ਮੰਤਰਾਂ ਦਾ ਪਾਠ ਕਰਦੇ ਕਰਦੇ ਇਕ ਇਕ ਅੰਗ ਨੂੰ ਛੂਹਣਾ।

**ਅਰਥ** : ਜਿਨ੍ਹਾਂ ਨੇ ਤੀਰਥਾਂ ਤੇ ਜਾ ਕੇ ਕਰੋੜਾਂ ਵਾਰੀ ਇਸ਼ਨਾਨ ਕੀਤੇ ਬਹੁਤੇ ਦਾਨ ਦਿੱਤੇ, ਵੱਡੇ ਵੱਡੇ ਵਰਤ ਚੰਦ੍ਰਾਇਣ ਆਦਿਕ ਰਖੇ, ਤਪੀਸਰਾਂ ਵਾਲੇ ਵੇਸ ਧਾਰ ਕੇ ਦੇਸ਼ਾਂ ਵਿੱਚ ਫਿਰਦੇ ਰਹੇ, ਵੱਡੀਆਂ ਵੱਡੀਆਂ ਲਿਟਾਂ ਦੇ ਬਣਾਉਟੀ ਕੇਸ ਰਖ ਲਏ ਇਸ ਤਰ੍ਹਾਂ ਦੇ ਸਾਧਨਾਂ ਨਾਲ ਉਹ ਹਰੀ ਪਿਆਰੇ ਨੂੰ ਨਹੀਂ ਮਿਲ ਸਕੇ। ਜਿਨ੍ਹਾਂ ਨੇ ਕਰੋੜਾਂ ਆਸਣ ਕੀਤੇ ਯੋਗ ਦੇ ਅਠ ਅੰਗ ਧਾਰੇ ਬਹੁਤ ਨਿਆਸ ਪ੍ਰਾਣਾਯਾਮ ਆਸਨ ਭੀ ਕੀਤੇ, ਮੂੰਹ ਕਾਲੇ ਵੀ ਕੀਤੇ। ਪ੍ਰੰਤੂ ਦੀਨ ਦਿਆਲ ਅਕਾਲ ਦੇ ਸਿਮਰਨ ਤੋਂ ਬਿਨਾ ਸਾਰੇ ਹੀ ਅੰਤ ਨੂੰ ਯਮਰਾਜ ਦੇ ਘਰ ਨੂੰ ਚਲੇ ਗਏ।੧੦।੨੫੨।

## ਤ੍ਵਪ੍ਰਸਾਦਿ ॥ ਕਬਿਤ ॥

**ਅੱਤ੍ਰ ਕੇ ਚਲੱਯਾ ਛਿਤ੍ਰ ਛੱਤ੍ਰ ਕੇ ਧਰੱਯਾ,**
**ਛਤ੍ਰ ਧਾਰੀਯੋਂ ਕੇ ਛਲੱਯਾ ਮਹਾਂ ਸਤ੍ਰਨ ਕੇ ਸਾਲ ਹੈਂ ॥**
**ਦਾਨ ਕੇ ਦਿਵੱਯਾ ਮਹਾ ਮਾਨ ਕੇ ਬਢੱਯਾ,**
**ਅਵਸਾਨ ਕੇ ਦਿਵੱਯਾ ਹੈਂ, ਕਟੱਯਾ ਜਮਜਾਲ ਹੈਂ ॥**

**ਜੁੱਧ ਕੇ ਜਿਤੱਯਾ, ਐ ਬਿਰੁੱਧ ਕੇ ਮਿਟੱਯਾ,**
**ਮਹਾਂ ਬੁੱਧਿ ਕੇ ਦਿਵੱਯਾ, ਮਹਾਂ ਮਾਨ ਹੂੰ ਕੇ ਮਾਨ ਹੈਂ ॥**
**ਗਿਆਨ ਹੂੰ ਕੇ ਗਿਆਤਾ, ਮਹਾਂ ਬੁੱਧਿਤਾ ਕੇ ਦਾਤਾ ਦੇਵ**
**ਕਾਲ ਹੂੰ ਕੇ ਕਾਲ, ਮਹਾਂ ਕਾਲ ਹੂੰ ਕੇ ਕਾਲ ਹੈਂ॥੧॥੨੫੩॥**

**ਪਦ ਅਰਥ** : ਅੱਤ੍ਰ-ਅਸਤਰ। ਛੱਤ੍ਰ-ਧਰਤੀ। ਸਾਲ-ਸਲ ਦੇਣ ਵਾਲਾ। ਅਵਸਾਨ-ਸੁੱਧ।

**ਅਰਥ** : (ਤੂੰ) ਅਸਤਰਾਂ ਦੇ ਚਲਾਉਣ ਵਾਲਾ, ਧਰਤੀ ਉਤੇ ਛਤਰ ਧਾਰਨੇ ਵਾਲਾ, ਛਤ੍ਰ ਧਾਰੀਆਂ ਦੇ ਛਲਣ ਵਾਲਾ ਅਤੇ ਵੱਡੇ ਵੱਡੇ ਵੈਰੀਆਂ ਨੂੰ ਸਲਣ ਵਾਲਾ ਹੈਂ। ਤੂੰ ਦਾਨ ਦੇਣ ਵਾਲਾ, ਬਹੁਤੇ ਮਾਨ ਦੇ ਵਧਾਉਣ ਵਾਲਾ ਸੁਧ ਬੁਧ ਦੇਣ ਵਾਲਾ ਹੈਂ, ਜਮਾਂ ਦਾ ਜਾਲ ਕਟਣ ਵਾਲਾ ਹੈਂ। ਤੂੰ ਯੁੱਧ ਦੇ ਜਿਤਣ ਵਾਲਾ ਵਿਰੋਧ ਨੂੰ ਮਿਟਾਉਣ ਵਾਲਾ, ਮਹਾਨ ਬੁਧੀ ਦੇਣ ਵਾਲਾ, ਮਹਾਂ ਮਾਨੀਆਂ ਨੂੰ ਮਾਨ ਦੇਣ ਵਾਲਾ ਹੈਂ। (ਤੂੰ) ਗਿਆਨ ਦੇ ਜਾਣਨ ਵਾਲਾ, ਮਹਾਂ ਪਵਿਤਰਤਾ ਦੇ ਦੇਣ ਵਾਲਾ ਹੈਂ, ਹੇ ਦੇਵ ! ਤੂੰ ਕਾਲ ਦੇ ਨਾਸ਼ ਕਰਨ ਵਾਲਾ ਅਤੇ ਮਹਾਂ ਕਾਲ ਦਾ ਵੀ ਕਾਲ ਹੈਂ।੧।੨੫੩।

**ਪੂਰਬੀ ਨ ਪਾਰ ਪਾਵੈ, ਹਿੰਗੁਲਾ ਹਮਾਲੈ ਧਿਆਵੈ,**
**ਗੋਰਿ ਗਰਦੇਜੀ, ਗੁਨ ਗਾਵੈ ਤੇਰੇ ਨਾਮ ਹੈਂ ॥**
**ਜੋਗੀ ਜੋਗ ਸਾਧੈ, ਪਉਨ ਸਾਧਨਾ ਕਿਤੇਕ ਬਾਧੈ,**
**ਆਰਬ ਕੇ ਆਰਬੀ ਅਰਾਧੇ ਤੇਰੇ ਨਾਮ ਹੈਂ ॥**
**ਫਰਾ ਕੇ ਫਿਰੰਗੀ ਮਾਨੈ, ਕੰਧਾਰੀ ਕੁਰੇਸੀ ਜਾਨੈ,**
**ਪੱਛਮ ਕੇ ਪੱਛਮੀ, ਪਛਾਨੈ ਨਿਜ ਕਾਮ ਹੈਂ ॥**
**ਮਰਹਟਾ ਮਘੇਲੇ ਤੇਰੀ ਮਨ ਸੋ ਤਪੱਸਿਆ ਕਰੈ,**
**ਦਿੜ੍ਹਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ॥੨॥੨੫੪॥**

**ਪਦ ਅਰਥ** : ਫਰਾ-ਫ਼ਰਾਂਸ। ਕੁਰੇਸੀ-ਕੁਰੈਸ਼ ਵੰਸੀ। ਮਘੇਲੇ-ਮਗਧ ਦੇਸ਼ ਦੇ ਵਾਸੀ। ਦਿੜ੍ਹਵੈ-ਦ੍ਰਾਵੜ।

**ਅਰਥ** : ਪੂਰਬ ਦੇ ਵਾਸੀ ਅੰਤ ਨਹੀਂ ਪਾ ਸਕੇ, ਹਿੰਗਲਾ ਦੇਸ਼ ਹਿਮਾਲੇ ਦੇ ਵਾਸੀ ਤੈਨੂੰ ਸਿਮਰਦੇ ਹਨ, ਗੌਰ ਅਤੇ ਗਰਦੇਜ ਦੇ ਵਾਸੀ ਤੇਰੇ ਨਾਮ ਦੇ ਗੁਣ ਗਾਉਂਦੇ ਹਨ। ਜੋਗੀ, ਜੋਗ ਸਾਧਦੇ ਹਨ, ਕਿਤਨੇ ਪੁਰਸ਼ ਪ੍ਰਾਣਾਯਾਮ ਵਿੱਚ ਲਗੇ ਹੋਏ ਹਨ, ਅਰਬ ਦੇਸ਼ ਦੇ ਅਰਬੀ ਲੋਕ ਭੀ ਤੇਰੇ ਨਾਮ ਨੂੰ ਜਪਦੇ ਹਨ। ਫ਼ਰਾਂਸ ਦੇਸ਼ ਦੇ ਫਿਰੰਗੀ ਤੇਰੀ ਮਾਨਤਾ ਕਰਦੇ ਹਨ, ਕੰਧਾਰ ਦੇਸ਼ ਦੇ ਕੁਰੈਸ਼ੀ ਕੁਲ ਦੇ ਵੀ ਤੈਨੂੰ ਜਾਣਦੇ ਹਨ, ਪੱਛਮ ਦੇਸ਼ ਦੇ ਪੱਛਮੀ ਤੇਰਾ ਸਿਮਰਨ ਹੀ ਆਪਣਾ ਕੰਮ ਪਛਾਣਦੇ ਹਨ। ਮਰਹੱਟਾ ਦੇਸ਼ ਦੇ ਰਾਜਪੂਤ ਮਨ ਕਰਕੇ ਤੇਰੀ ਤਪੱਸਿਆ ਕਰਦੇ ਹਨ, ਦ੍ਰਾਵੜ ਅਤੇ ਤਿਲੰਗ ਦੇਸ਼ ਦੇ ਵਾਸੀ ਤੈਨੂੰ ਹੀ ਧਰਮ ਦਾ ਘਰ ਪਛਾਣਦੇ ਹਨ।੨।

**ਬੰਗ ਕੇ ਬੰਗਾਲੀ, ਫਿਰਹੰਗ ਕੇ ਫਿਰੰਗਾ ਵਾਲੀ,**
**ਦਿੱਲੀ ਕੇ ਦਿਲਵਾਲੀ, ਤੇਰੀ ਆਗਿਆ ਮੈਂ ਚਲਤ ਹੈਂ॥**
**ਰੋਹ ਕੇ ਰੁਹੇਲੇ, ਮਾਘ ਦੇਸ ਕੇ ਮਘੇਲੇ ਬੀਰ,**
**ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ ॥**
**ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈ,**
**ਤਿੱਬਤੀ ਧਿਆਇ, ਦੋਖ ਦੇਹ ਕੇ ਦਲਤ ਹੈਂ ॥**
**ਜਿਨੇ ਤੋਹਿ ਧਿਆਇਓ,**
**ਤਿਨੈ ਪੂਰਨ ਪ੍ਰਤਾਪ ਪਾਇਓ,**
**ਸਰਬ ਧਨ ਧਾਮ, ਫਲ ਫੂਲ ਸੋ ਫਲਤ ਹੈਂ॥੩॥੨੫੫॥**

**ਪਦ ਅਰਥ** : ਬੰਗਕੇ-ਬੰਗਾਲ। ਰੋਹ-ਰੁਹੇਲ ਖੰਡ। ਰੁਹੇਲੇ-ਰੁਹੇਲ ਖੰਡ। ਮਾਘ-ਮਗਧ। ਮਘੇਲੇ-ਰਾਜਪੂਤ। ਬੁੰਦੇਲੇ-ਬੁੰਦੇਲ ਖੰਡ ਦੇ ਵਾਸੀ। ਗੋਖਾ-ਗੋਰਖੇ। ਮਚੀਨ-ਮਾਨਚੋਰੀਆ। ਦਲਤ-ਦਲਦੇ ਹਨ।

**ਅਰਥ** : ਬੰਗਾਲ ਦੇਸ਼ ਦੇ ਬੰਗਾਲੀ ਫਿਰੰਗਸਤਾਨ ਦੇ ਫਿਰੰਗਾਵਾਲੀ, ਦਿੱਲੀ ਦੇ ਦਿਲ ਵਾਲੀ, ਤੇਰੀ ਆਗਿਆ ਵਿੱਚ ਚਲਦੇ ਹਨ। ਰੋਹੂ ਪਹਾੜ ਦੇ ਰੁਹੇਲੇ, ਮਗਧ ਦੇਸ਼ ਦੇ ਮਘੇਲੇ, ਬੰਗਸੀ (ਦੇਸ਼ ਦੇ) ਸੂਰਬੀਰ (ਅਤੇ) ਬੁੰਦੇਲ ਖੰਡ ਦੇ ਬੁੰਦੇਲੇ ਤੇਰੇ ਨਾਮ ਨੂੰ ਜਪ ਕੇ ਪਾਪਾਂ ਨੂੰ

ਨਾਸ਼ ਕਰ ਰਹੇ ਹਨ। ਗੋਰਖੇ ਤੇਰੇ ਗੁਣ ਗਾਉਂਦੇ ਹਨ, ਚੀਨ ਅਤੇ ਮਾਨਚੋਰੀਆ ਤੈਨੂੰ ਸੀਸ ਨਿਵਾਉਂਦੇ ਹਨ। ਤਿਬਤ ਦੇ ਵਾਸੀ ਤੈਨੂੰ ਧਿਆ ਕੇ ਦੇਹ ਦੇ ਦੁੱਖਾਂ ਨੂੰ ਨਾਸ਼ ਕਰਦੇ ਹਨ। (ਹੇ ਪ੍ਰਭੂ !) ਜਿਸ ਨੇ ਤੈਨੂੰ ਜਪਿਆ ਹੈ, ਉਸ ਨੇ ਪੂਰਾ ਪ੍ਰਤਾਪ ਪਾ ਲਿਆ ਹੈ। ਉਹ ਧਨ ਧਾਮ ਆਦਿ ਸਭ ਕੁਝ ਫੂਲਾਂ ਫਲਾਂ ਨਾਲ ਪ੍ਰਫੁਲਤ ਰਹਿੰਦੇ ਹਨ।੩।੨੫੫।

**ਦੇਵ ਦੇਵਤਾਨ ਕੋ, ਸੁਰੇਸ ਦਾਨਵਾਨ ਕੋ,**
**ਮਹੇਸ ਗੰਗ ਧਾਨ ਕਉ, ਅਭੇਸ ਕਹੀਅਤੁ ਹੈਂ ॥**
**ਰੰਗ ਮੈਂ ਰੰਗੀਨ, ਰਾਗ ਰੂਪ ਮੈ ਪ੍ਰਬੀਨ,**
**ਔਰ ਕਾਹੂੰ ਪੈ ਨ ਦੀਨ, ਸਾਧ ਅਧੀਨ ਕਹੀਅਤੁ ਹੈਂ ॥**
**ਪਾਈਐ ਨ ਪਾਰ ਤੇਜ ਪੁੰਜ ਮੈਂ ਅਪਾਰ,**
**ਸਰਬ ਬਿਦਿਆ ਕੇ ਉਦਾਰ ਹੈਂ, ਅਪਾਰ ਕਹੀਅਤੁ ਹੈਂ ॥**
**ਹਾਥੀ ਕੀ ਪੁਕਾਰ, ਪਲ ਪਾਛੈ ਪਹੁਚਤ ਤਾਹਿ,**
**ਚੀਟੀ ਕੀ ਚਿੰਘਾਰ, ਪਹਿਲੇ ਹੀ ਸੁਨੀਅਤੁ ਹੈਂ॥੪॥੨੫੬॥**

**ਪਦ ਅਰਥ** : ਸੁਰੇਸ-ਇੰਦਰ। ਮਹੇਸ-ਸ਼ਿਵ ਜੀ। ਧਾਨ-ਧਾਰਨ ਵਾਸਤੇ। ਚੀਟੀ-ਕੀੜੀ। (**ਪਾਠਾਂਤਰ** : 'ਚੀਟੀ' ਦੀ ਥਾਂ 'ਹਾਥੀ' ਪਾਠ ਵੀ ਉਪਲਬਧ ਦਸਿਆ ਜਾਂਦਾ ਹੈ।)

**ਅਰਥ** : (ਤੂੰ) ਦੇਵਤਿਆਂ ਦਾ ਦੇਵਤਾ, ਦੈਂਤਾਂ ਨੂੰ ਮਾਰਨ ਲਈ ਇੰਦਰ, ਗੰਗਾ ਨੂੰ ਧਾਰਨ ਲਈ ਸ਼ਿਵ ਜੀ ਅਤੇ ਭੇਸ ਤੋਂ ਰਹਿਤ ਆਖਿਆ ਜਾਂਦਾ ਹੈਂ। ਤੂੰ ਰੰਗ ਵਿੱਚ ਰੰਗ ਵਾਲਾ, ਰਾਗ ਰੂਪ ਵਿੱਚ ਚਤੁਰ ਹੈਂ, ਹੋਰ ਕਿਸੇ ਅਗੇ ਦੀਨ ਨਹੀਂ ਹੁੰਦਾ ਕੇਵਲ ਸੰਤਾਂ ਦੇ ਵਸ ਵਿੱਚ ਕਿਹਾ ਜਾਂਦਾ ਹੈਂ। ਤੇਰਾ ਅੰਤ ਨਹੀਂ ਪਾਇਆ ਜਾਂਦਾ, ਅਪਾਰ ਤੇਜ ਦਾ ਪੁੰਜ ਹੈਂ ਸਭ ਵਿਦਿਆ ਦੇ ਦੇਣ ਵਾਲਾ ਦਾਤਾ ਹੈਂ ਅਤੇ ਬੇਅੰਤ ਕਿਹਾ ਜਾਂਦਾ ਹੈਂ। ਹਾਥੀ ਦੀ ਚਿੰਘਾੜ ਪਲ ਪਿਛੋਂ ਉਥੇ ਭਾਵ ਤੇਰੇ ਦਰਬਾਰ ਵਿੱਚ ਪਹੁੰਚਦੀ ਹੈ ਪਰ ਕੀੜੀ ਦੀ ਚੀਖ ਪੁਕਾਰ ਤੂੰ ਪਹਿਲੋਂ ਹੀ ਸੁਣ ਲੈਂਦਾ ਹੈਂ।੪।੨੫੬।

**ਕੇਤੇ ਇੰਦ੍ਰ ਦੁਆਰ, ਕੇਤੇ ਬ੍ਰਹਮਾ ਮੁਖਚਾਰ,**
**ਕੇਤੇ ਕ੍ਰਿਸ਼ਨਾ ਅਵਤਾਰ, ਕੇਤੇ ਰਾਮ ਕਹੀਅਤੁ ਹੈਂ ॥**

**ਕੇਤੇ ਸਸਿ ਰਾਸੀ, ਕੇਤੇ ਸੂਰਜ ਪ੍ਰਕਾਸੀ,**
**ਕੇਤੇ ਮੁੰਡੀਆ ਉਦਾਸੀ ਜੋਗ ਦੁਆਰਿ ਦਹੀਅਤੁ ਹੈਂ॥**
**ਕੇਤੇ ਮਹਾਂਦੀਨ ਕੇਤੇ ਬਿਆਸ ਸੇ ਪ੍ਰਬੀਨ,**
**ਕੇਤੇ ਕੁਮੇਰ ਕੁਲੀਨ, ਕੇਤੇ ਜੱਛ ਕਹੀਅਤੁ ਹੈਂ ॥**
**ਕਰਤੇ ਹੈਂ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ,**
**ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ**
**॥੫॥੨੫੭॥**

**ਪਦ ਅਰਥ:** ਸਸਿ-ਚੰਦਰਮਾ। ਮੁੰਡੀਆ-ਸੰਨਿਆਸੀ। ਮਹਾਂਦੀਨ-ਮੁਹੰਮਦ। ਕੁਮੇਰ-ਕੁਬੇਰ।

**ਅਰਥ :** (ਉਸ ਦੇ) ਦਰ ਉਤੇ ਕਿਤਨੇ ਹੀ ਇੰਦ੍ਰ ਅਤੇ ਕਿਤਨੇ ਹੀ ਚਾਰਮੁਖੀ ਬ੍ਰਹਮਾ ਹਨ, ਕਿਤਨੇ ਕ੍ਰਿਸ਼ਨ ਅਵਤਾਰ ਅਤੇ ਕਿਤਨੇ ਰਾਮ ਅਵਤਾਰ ਕਹੇ ਜਾਂਦੇ ਹਨ। ਕਿਤਨੇ ਹੀ ਚੰਦ੍ਰਮਾ ਤੇ ਰਾਸੀਆਂ ਹਨ, ਕਿਤਨੇ ਹੀ ਸੂਰਜ ਪ੍ਰਕਾਸ਼ ਕਰਨ ਵਾਲੇ ਹਨ, ਕਿਤਨੇ ਹੀ ਸੰਨਿਆਸੀ ਤੇ ਉਦਾਸੀ ਹਨ, ਕਿਤਨੇ ਹੀ ਜੋਗ ਦੁਆਰਾ ਆਪਣੀ ਦੇਹੀ ਨੂੰ ਸਾੜ ਰਹੇ ਭਾਵ ਕਠਿਨ ਤਪ ਕਰ ਰਹੇ ਹਨ। ਕਿਤਨੇ ਹੀ ਮੁਹੰਮਦ ਕਿਤਨੇ ਹੀ ਬਿਆਸ ਵਰਗੇ ਚਤੁਰ ਕਿਤਨੇ ਹੀ ਕੁਬੇਰ ਉਚੀ ਕੁਲ ਵਾਲੇ ਅਤੇ ਕਿਤਨੇ ਹੀ ਜੱਛ ਕਹੇ ਜਾਂਦੇ ਹਨ। ਸਾਰੇ ਹੀ ਵਿਚਾਰ ਕਰਦੇ ਹਨ ਪ੍ਰੰਤੂ ਪੂਰਨ ਪਰਮੇਸ਼ਰ ਦੇ ਘਰ ਨੂੰ ਕੋਈ ਨਹੀਂ ਪਾ ਸਕਦਾ ਇਸੇ ਲਈ ਉਸ ਨੂੰ ਅਪਾਰ ਤੇ ਆਸਰੇ ਤੋਂ ਬਿਨਾ ਕਹਿੰਦੇ ਹਨ।੫।੨੫੭।

**ਪੂਰਨ ਅਵਤਾਰ, ਨਿਰਾਧਾਰ ਹੈ, ਨਾ ਪਾਰਾਵਾਰ,**
**ਪਾਈਐ ਨ ਪਾਰ, ਪੈ ਅਪਾਰ ਕੈ ਬਖਾਨੀਐ ॥**
**ਅਦ੍ਵੈ ਅਬਿਨਾਸੀ, ਪਰਮ ਪੂਰਨ ਪ੍ਰਕਾਸੀ,**
**ਮਹਾ ਰੂਪ ਹੂੰ ਕੇ ਰਾਸੀ ਹੈਂ, ਅਨਾਸੀ ਕੈ ਕੈ ਮਾਨੀਐ॥**
**ਜੰਤ੍ਰ ਹੂੰ ਨ ਜਾਤਿ ਜਾਕੀ, ਬਾਪ ਹੂੰ ਨ ਮਾਇ ਤਾ ਕੀ,**

**ਪੂਰਨ ਪ੍ਰਭਾ ਕੀ, ਸੁ ਛਟਾ ਕੈ ਅਨੁਮਾਨੀਐ ॥**
**ਤੇਜ ਹੂੰ ਕੋ ਤੰਤ੍ਰ ਹੈਂ, ਕਿ ਰਾਜਸੀ ਕੋ ਜੰਤ੍ਰ ਹੈਂ,**
**ਕਿ ਮੋਹਨੀ ਕੋ ਮੰਤ੍ਰ ਹੈਂ,**
**ਨਿਜੰਤ੍ਰ ਕੈ ਕੈ ਜਾਨੀਐ ॥ ੬ ॥ ੨੫੮ ॥**

**ਪਦ ਅਰਥ** : ਪੈ-ਇਸੇ ਕਰਕੇ। ਅਨਾਸੀ-ਇੱਛਾ ਤੋਂ ਰਹਿਤ। ਜੰਤ੍ਰ- ਦੇਹ। ਛਟਾ-ਬਿਜਲੀ।

**ਅਰਥ** : (ਤੂੰ) ਪੂਰਨ ਅਵਤਾਰ ਆਸਰੇ ਤੋਂ ਬਿਨਾ ਹੈਂ। ਤੇਰਾ ਕੋਈ ਪਾਰ ਉਰਾਰ ਨਹੀਂ ਹੈ। ਤੇਰਾ ਪਾਰ ਵੀ ਨਹੀਂ ਪਾਇਆ ਜਾ ਸਕਦਾ। ਤੈਨੂੰ ਅਪਾਰ ਆਖਿਆ ਜਾਂਦਾ ਹੈ। ਤੂੰ ਦ੍ਵੈਤ ਤੋਂ ਬਿਨਾ ਨਾਸ਼ ਤੋਂ ਰਹਿਤ ਮਹਾਨਪੂਰਨ ਪ੍ਰਕਾਸ਼ ਕਰਨ ਵਾਲਾ ਹੈਂ। ਤੂੰ ਮਹਾਂ ਰੂਪ ਦੀ ਰਾਸ਼ੀ ਹੈਂ, ਪਰ ਇਨ੍ਹਾਂ ਤੋਂ ਰਹਿਤ ਮੰਨਿਆ ਜਾਂਦਾ ਹੈਂ। ਜਿਸ ਦੀ ਦੇਹ ਤੇ ਜ਼ਾਤ ਨਹੀਂ, ਨਾ ਉਸ ਦੀ ਮਾਤਾ ਹੈ, ਉਸ ਨੂੰ ਪੂਰਨ ਪ੍ਰਭਤਾ ਦੀ ਲਾਟ ਕਰਕੇ ਹੀ ਅਨੁਮਾਨ ਕੀਤਾ ਜਾ ਸਕਦਾ ਹੈ। (ਹੇ ਪ੍ਰਭੂ !) ਤੂੰ ਤੇਜ ਦਾ ਘਰ ਹੈਂ? ਜਾਂ ਰਾਜਸੀ ਕੰਮਾਂ ਦੀ ਮਸ਼ੀਨ ਹੈਂ? ਜਾਂ ਮੋਹਨੀ ਸ਼ਕਤੀ ਦਾ ਮੰਤ੍ਰ ਹੈਂ? ਜਾਂ ਪ੍ਰੇਰਕ ਕਰਕੇ ਜਾਣਿਆ ਜਾਂਦਾ ਹੈਂ? ।੬।੨੫੮।

**ਤੇਜ ਹੂੰ ਕੋ ਤਰੁ ਹੈਂ, ਕਿ ਰਾਜਸੀ ਕੋ ਸਰੁ ਹੈਂ**
**ਸੁੱਧਤਾ ਕੋ ਘਰੁ ਹੈਂ, ਕਿ ਸਿੱਧਤਾਂ ਕੀ ਸਾਰੁ ਹੈਂ ॥**
**ਕਾਮਨਾ ਕੀ ਖਾਨ ਹੈਂ, ਕਿ ਸਾਧਨਾ ਕੀ ਸ਼ਾਨ ਹੈਂ**
**ਬਿਰੱਕਤਤਾ ਕੀ ਬਾਨ ਹੈਂ, ਕਿ ਬੁੱਧਿ ਕੋ ਉਦਾਰ ਹੈਂ॥**
**ਸੁੰਦਰ ਸਰੂਪ ਹੈਂ, ਕਿ ਭੂਪਨ ਕੋ ਭੂਪ ਹੈਂ,**
**ਕਿ ਰੂਪ ਹੂੰ ਕੋ ਰੂਪ ਹੈਂ, ਕੁਮਤਿ ਕੋ ਪ੍ਰਹਾਰ ਹੈਂ ॥**
**ਦੀਨਨ ਕੋ ਦਾਤਾ ਹੈਂ, ਗ਼ਨੀਮਨ ਕੋ ਗਾਰਕ ਹੈਂ,**
**ਸਾਧਨ ਕੋ ਰੱਛਕ ਹੈਂ, ਗੁਨਨ ਕੋ ਪਹਾਰੁ ਹੈਂ**
**॥੭॥੨੫੯॥**

**ਪਦ ਅਰਥ** : ਤਰੁ-ਬ੍ਰਿਛ। ਸਰੁ-ਸਰੋਵਰ। ਸਿੱਧਤਾ-ਮੁਕਤੀ। ਸਾਰੁ-ਤੱਤ। ਸ਼ਾਨ-ਸ਼ਾਨ, ਸ਼ੋਭਾ। ਪ੍ਰਹਾਰ-ਨਾਸ਼ ਕਰਨ ਵਾਲਾ। ਗ਼ਨੀਮਨ-ਵੈਰੀ। ਗਾਰਕ-ਗ਼ਰਕ ਕਰਨ ਵਾਲਾ। ਪਹਾਰੁ-ਪਹਾੜ।

**ਅਰਥ** : (ਤੂੰ) ਤੇਜ ਦਾ ਬ੍ਰਿਛ ਹੈਂ? ਜਾਂ ਰਾਜਸੀ ਕੰਮਾਂ ਦਾ ਸਰੋਵਰ ਹੈਂ? ਜਾਂ ਸਵੱਛਤਾ ਦਾ ਘਰ ਹੈਂ? ਜਾਂ ਮੁਕਤੀ ਦਾ ਘਰ ਹੈਂ? ਕਾਮਨਾ ਪੂਰਨ ਕਰਨ ਦੀ ਖਾਣ ਹੈਂ? ਜਾਂ ਸਾਧਨਾ ਦੀ ਸ਼ੋਭਾ ਹੈਂ? ਜਾਂ ਵਿਰਕਤ ਪਣੇ ਦੀ ਬਾਣ ਹੈਂ? ਜਾਂ ਬੁਧ ਨੂੰ ਦੇਣ ਵਾਲਾ ਦਾਨੀ ਹੈਂ? ਤੂੰ ਸੁੰਦਰ ਸਰੂਪ ਵਾਲਾ ਹੈਂ? ਜਾਂ ਰਾਜਿਆਂ ਦਾ ਰਾਜਾ ਹੈਂ? ਜਾਂ ਰੂਪਤਾ ਦਾ ਰੂਪ ਹੈਂ? (ਜਾਂ) ਖੋਟੀ ਮਤ ਨੂੰ ਨਾਸ ਕਰਨ ਵਾਲਾ ਹੈਂ? ਗਰੀਬਾਂ ਦਾ ਦਾਤਾ ਹੈਂ? (ਜਾਂ) ਵੈਰੀਆਂ ਨੂੰ ਗ਼ਰਕ ਕਰਨ ਵਾਲਾ ਹੈਂ? ਸਾਧਾਂ ਸੰਤਾਂ ਦਾ ਰਖਵਾਲਾ ਹੈਂ? ਜਾਂ ਗੁਣਾਂ ਦਾ ਪਹਾੜ ਹੈਂ? ।੭।੨੫੯।

**ਸਿੱਧ ਕੋ ਸਰੂਪ ਹੈਂ, ਕਿ ਬੁਧਿ ਕੋ ਬਿਭੂਤਿ ਹੈਂ,**
**ਕਿ ਕ੍ਰੁੱਧ ਕੋ ਅਭੂਤ ਹੈਂ, ਕਿ ਅੱਛੈ ਅਬਿਨਾਸੀ ਹੈਂ॥**
**ਕਾਮ ਕੋ ਕੁਨਿੰਦਾ ਹੈਂ, ਕਿ ਖੂਬੀ ਕੋ ਦਿਹੰਦਾ ਹੈਂ,**
**ਗਨੀਮਨ ਗਿਰਿੰਦਾ ਹੈਂ ਕਿ ਤੇਜ ਕੋ ਪ੍ਰਕਾਸੀ ਹੈਂ॥**
**ਕਾਲ ਹੂੰ ਕੇ ਕਾਲ ਹੈਂ, ਕਿ ਸੱਤ੍ਰਨ ਕੇ ਸਾਲ ਹੈਂ,**
**ਕਿ ਮਿੱਤ੍ਰਨ ਕੋ ਪੋਖਤ ਹੈਂ, ਕਿ ਬ੍ਰਿੱਧਤਾ ਕੇ ਬਾਸੀ ਹੈਂ॥**
**ਜੋਗ ਹੂੰ ਕੋ ਜੰਤ੍ਰ ਹੈਂ, ਕਿ ਤੇਜ ਹੂੰ ਕੋ ਤੰਤ੍ਰ ਹੈਂ,**
**ਕਿ ਮੋਹਨੀ ਕੋ ਮੰਤ੍ਰ ਹੈਂ, ਕਿ ਪੂਰਨ ਪ੍ਰਕਾਸੀ ਹੈਂ**
**॥ ੮ ॥ ੨੬੦ ॥**

**ਪਦ ਅਰਥ** : ਬਿਭੂਤਿ-ਸੰਪਦਾ। ਕੁਨਿੰਦਾ-ਕਾਰਿੰਦਾ। ਸਾਲ-ਸਲਣ ਵਾਲਾ। ਪੋਖਤ-(ਪੇਟ) ਭਰਨ ਵਾਲਾ। ਬ੍ਰਿੱਧਤਾ-ਵਡਿਆਈ।

**ਅਰਥ** : ਮੁਕਤੀ ਦਾ ਸਰੂਪ ਹੈਂ, ਜਾਂ ਬੁਧੀ ਲਈ ਸੰਪਦਾ ਹੈਂ? ਜਾਂ ਕਰੋਧ ਨੂੰ ਨਾਸ਼ ਕਰਨ ਵਾਲਾ ਹੈਂ? ਜਾਂ ਸਦਾ ਹੀ ਨਾਸ ਰਹਿਤ ਹੈਂ? ਕੰਮ ਨੂੰ ਕਰਨ ਵਾਲਾ ਹੈਂ? ਜਾਂ ਚੰਗਿਆਈ ਨੂੰ ਦੇਣ ਵਾਲਾ ਹੈਂ? ਵੈਰੀਆਂ ਨੂੰ

ਗ਼ਰਕ ਕਰਨ ਵਾਲਾ ਹੈਂ? ਜਾਂ ਤੇਜ ਨੂੰ ਪ੍ਰਕਾਸ਼ ਕਰਨ ਵਾਲਾ ਹੈਂ? ਮੌਤ ਨੂੰ ਮਾਰਨ ਵਾਲਾ ਹੈਂ? ਜਾਂ ਵੈਰੀਆਂ ਨੂੰ ਸੱਲਣ ਵਾਲਾ ਹੈਂ? ਜਾਂ ਮਿੱਤਰਾਂ ਨੂੰ ਪਾਲਣ ਪੋਸਣ ਵਾਲਾ ਹੈਂ? ਜਾਂ ਵਡਿਆਈ ਨੂੰ ਵਸ ਕਰਨ ਵਾਲਾ ਹੈਂ?। ਜੋਗ ਨੂੰ ਵਸ ਕਰਨ ਦਾ ਜੰਤਰ ਹੈਂ? ਜਾਂ ਤੇਜ ਨੂੰ ਵਸ ਕਰਨ ਦਾ ਤੰਤਰ ਹੈ? ਜਾਂ ਮੋਹਣੀ ਰੂਪ ਮੰਤ੍ਰ ਹੈ? ਜਾਂ ਪੂਰਨ ਪ੍ਰਕਾਸ਼ ਕਰਨ ਵਾਲਾ ਹੈਂ? ।੮।੨੬੦।

**ਰੂਪ ਕੋ ਨਿਵਾਸ ਹੈਂ, ਕਿ ਬੁੱਧਿ ਕੋ ਪ੍ਰਕਾਸ ਹੈਂ,**
**ਕਿ ਸਿੱਧਤਾ ਕੋ ਬਾਸ ਹੈਂ, ਕਿ ਬੁੱਧਿ ਹੂੰ ਕੋ ਘਰੁ ਹੈਂ॥**
**ਦੇਵਨ ਕੋ ਦੇਵ ਹੈਂ, ਨਿਰੰਜਨ ਅਭੇਵ ਹੈਂ,**
**ਅਦੇਵਨ ਕੋ ਦੇਵ ਹੈਂ, ਕਿ ਸੁੱਧਤਾ ਕੋ ਸਰੁ ਹੈਂ॥**
**ਜਾਨ ਕੋ ਬਚੱਯਾ ਹੈਂ, ਇਮਾਨ ਕੋ ਦਿਵੱਯਾ ਹੈਂ,**
**ਜਮਕਾਲ ਕੋ ਕਟੱਯਾ ਹੈਂ ਕਿ ਕਾਮਨਾ ਕੋ ਕਰੁ ਹੈਂ ॥**
**ਤੇਜ ਕੋ ਪ੍ਰਚੰਡ ਹੈ ਅਖੰਡਨ ਕੋ ਖੰਡ ਹੈ,**
**ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰੁ ਹੈਂ**
**॥੯॥੨੬੧॥**

**ਪਦ ਅਰਥ** : ਮਹੀਪਨ-ਰਾਜੇ। ਮੰਡ-ਸ਼ੋਭਾ ਦੇਣ ਵਾਲਾ, ਸਥਿਤ ਕਰਨ ਵਾਲਾ।

**ਅਰਥ** : ਸੁੰਦਰਤਾ ਦਾ ਘਰ ਹੈਂ? ਜਾਂ ਬੁੱਧੀ ਦਾ ਪ੍ਰਕਾਸ਼ਕ ਹੈਂ ਜਾਂ ਸਿਧਤਾ ਨੂੰ ਵਸ ਕਰਨ ਵਾਲਾ ਹੈਂ ਜਾਂ ਬੁਧੀ ਦਾ ਟਿਕਾਣਾ ਹੈਂ?। ਦੇਵਤਿਆਂ ਦਾ ਦੇਵਤਾ ਹੈਂ? ਜਾਂ ਮਾਇਆ ਤੋਂ ਰਹਿਤ ਅਤੇ ਭੇਦ ਤੋਂ ਰਹਿਤ ਹੈਂ? ਦੈਂਤਾਂ ਨੂੰ ਪ੍ਰਕਾਸ਼ ਕਰਨ ਵਾਲਾ ਹੈਂ ਜਾਂ ਸ਼ੁਧਤਾਈ ਦਾ ਸਰੋਵਰ ਹੈਂ? ਸਰੀਰ ਨੂੰ ਬਚਾਉਣ ਵਾਲਾ ਹੈਂ ਜਾਂ ਧਰਮ ਨੂੰ ਦੇਣ ਵਾਲਾ ਹੈਂ? ਜਮ ਦੀ ਫਾਹੀ ਨੂੰ ਕਟਣ ਵਾਲਾ ਹੈਂ? ਜਾਂ ਕਾਮਨਾ ਨੂੰ ਡੰਡ ਦੇਣ ਵਾਲਾ ਹੈਂ ਤੇਜ ਨੂੰ ਹੋਰ ਪ੍ਰਚੰਡ ਕਰਨ ਵਾਲਾ ਹੈਂ, ਜਾਂ ਨਾ ਖੰਡਣ ਵਾਲਿਆਂ ਨੂੰ ਖੰਡਣ ਵਾਲਾ ਹੈਂ? ਰਾਜਿਆਂ ਨੂੰ ਸੋਭਾ ਦੇਣ ਵਾਲਾ ਹੈਂ? ਨਾ ਤੂੰ ਇਸਤਰੀ ਹੈਂ ਨਾ ਮਨੁੱਖ

ਹੈਂ? ।੯ ।੨੬੧।

**ਬਿਸ੍ਵ ਕੋ ਭਰਨ ਹੈਂ ਕਿ ਅਪਦਾ ਕੋ ਹਰਨ ਹੈਂ,**
**ਕਿ ਸੁਖ ਕੋ ਕਰਨ ਹੈਂ ਕਿ ਤੇਜ ਕੋ ਪ੍ਰਕਾਸ ਹੈਂ ॥**
**ਪਾਈਐ ਨ ਪਾਰ, ਪਾਰਾਵਾਰ ਹੂੰ ਕੋ ਪਾਰ ਜਾ ਕੋ,**
**ਕੀਜਤ ਬਿਚਾਰ, ਸੁ ਬਿਚਾਰ ਕੋ ਨਿਵਾਸ ਹੈਂ ॥**
**ਹਿੰਗਲਾ ਹਿਮਾਲੈ ਗਾਵੈਂ, ਹਬਸੀ ਹਲਬੀ ਧਿਆਵੈਂ,**
**ਪੂਰਬੀ ਨ ਪਾਰ ਪਾਵੈਂ, ਆਸਾ ਤੇ ਅਨਾਸ ਹੈਂ ॥**
**ਦੇਵਨ ਕੋ ਦੇਵ ਮਹਾਂਦੇਵ ਹੂੰ ਕੇ ਦੇਵ ਹੈਂ,**
**ਨਿਰੰਜਨ ਅਭੇਵ ਨਾਥ, ਅਦ੍ਵੈ ਅਬਿਨਾਸਿ ਹੈਂ**
**॥੧੦॥੨੬੨॥**

**ਪਦ ਅਰਥ** : ਹਰਨ-ਦੂਰ ਕਰਨ ਵਾਲੇ। ਬਿਚਾਰ-ਸ੍ਰੇਸ਼ਟ ਵਿਚਾਰ। ਅਨਾਸ-ਇਛਾ ਤੋਂ ਰਹਿਤ।

**ਅਰਥ** : (ਤੂੰ) ਸੰਸਾਰ ਨੂੰ ਭਰਨ ਵਾਲਾ ਹੈਂ? ਜਾਂ ਦੁੱਖਾਂ ਨੂੰ ਦੂਰ ਕਰਨ ਵਾਲਾ ਹੈਂ? ਜਾਂ ਸੁੱਖਾਂ ਨੂੰ ਕਰਨ ਵਾਲਾ ਹੈਂ? ਜਾਂ ਤੇਜ ਨੂੰ ਪ੍ਰਕਾਸ਼ ਕਰਨ ਵਾਲਾ ਹੈਂ? ਜਿਸ ਦੇ (ਭਾਵ ਤੇਰੇ) ਪਾਰ ਉਰਾਰ ਤੇ ਪਾਰ ਕੰਢੇ ਦਾ ਪਾਰ ਨਹੀਂ ਪਾਇਆ ਜਾ ਸਕਦਾ, ਵੀਚਾਰ ਕਰੀਏ ਤਾਂ ਤੂੰ ਚੰਗੀ ਵੀਚਾਰ ਦਾ ਘਰ ਹੈਂ। ਹਿੰਗੁਲਾ ਤੇ ਹਿਮਾਲਾ ਪਹਾੜ ਤੈਨੂੰ ਗਾਉਂਦੇ ਹਨ, ਹਬਸ਼ੀ ਤੇ ਹਲਬੀ ਤੈਨੂੰ ਧਿਆਉਂਦੇ ਹਨ ਪੂਰਬ ਦੇਸ਼ ਵਾਲੇ ਵੀ ਪਾਰ ਨਹੀਂ ਪਾ ਸਕਦੇ, ਤੂੰ ਆਸ ਇੱਛਾ ਤੋਂ ਰਹਿਤ ਹੈਂ। ਦੇਵਤਿਆਂ ਦਾ ਦੇਵਤਾ ਵੱਡੇ ਦੇਵਤਿਆਂ ਦਾ ਵੀ ਪ੍ਰਕਾਸ਼ਕ ਹੈਂ, ਮਾਇਆ ਤੋਂ ਰਹਿਤ ਸੁਆਮੀ ਤੂੰ ਦ੍ਵੈਤ ਤੋਂ ਰਹਿਤ ਹੈਂ ਨਾਸ਼ ਤੋਂ ਰਹਿਤ ਹੈਂ।੧੦ ।੨੬੨।

**ਅੰਜਨ ਬਿਹੀਨ ਹੈਂ, ਨਿਰੰਜਨ ਪ੍ਰਬੀਨ ਹੈਂ,**
**ਕਿ ਸੇਵਕ ਅਧੀਨ ਹੈਂ, ਕਟੱਯਾ ਜਮਜਾਲ ਕੇ ॥**
**ਦੇਵਨ ਕੇ ਦੇਵ, ਮਹਾਂਦੇਵ ਹੂੰ ਕੇ ਦੇਵ ਨਾਥ,**

ਭੂਮ ਕੇ ਭੁਜੱਯਾ ਹੈਂ ਮੁਹੱਯਾ ਮਹਾਂਬਾਲ ਕੇ ॥
ਰਾਜਨ ਕੇ ਰਾਜਾ, ਮਹਾ ਸਾਜ ਹੂੰ ਕੇ ਸਾਜਾ,
ਮਹਾ ਜੋਗ ਹੂੰ ਕੋ ਜੋਗ ਹੈਂ, ਧਰੱਯਾ ਦ੍ਰੁਮ ਛਾਲ ਕੇ॥
ਕਾਮਨਾ ਕੇ ਕਰੁ ਹੈਂ, ਕੁਬੁੱਧਿਤਾ ਕੋ ਹਰ ਹੈਂ,
ਕਿ ਸਿੱਧਤਾ ਕੇ ਸਾਥੀ ਹੈਂ, ਕਿ ਕਾਲ ਹੈਂ ਕੁਚਾਲ ਕੇ
॥੧੧॥੨੬੩॥

**ਪਦ ਅਰਥ** : ਅੰਜਨ-ਸੁਰਮਾ, ਭਾਵ ਮਾਇਆ ਦੀ ਕਾਲਖ। ਕਟੱਯਾ-ਕਟਣ ਵਾਲਾ। ਭੁਜੱਯਾ-ਭੋਗਣ ਵਾਲਾ। ਮੁਹੱਯਾ-ਸ਼ਕਲ ਵਿੱਚ ਆਇਆ ਹੋਇਆ, ਮੋਹਣ ਵਾਲਾ। ਮਹਾਂਬਾਲ-ਮਹਾਂ ਮਾਇਆ ਲਕਸ਼ਮੀ। ਧਰੱਯਾ-ਧਾਰਨ ਵਾਲਾ। ਦ੍ਰੁਮ-ਦਰਖ਼ਤ। ਛਾਲ-ਛਿਲਾਂ। ਕਾਮਨਾ-ਖਾਹਿਸ਼ਾਂ। ਹਰ-ਕਰਨ ਵਾਲਾ। ਸਿੱਧਤਾ-ਸ਼ਕਤੀ। ਕਾਲ-ਨਾਸ਼ ਕਰਨ ਵਾਲਾ।

**ਅਰਥ** : ਮਾਇਆ ਦੀ ਕਾਲਖ ਤੋਂ ਰਹਿਤ ਹੈਂ ਤੂੰ ਨਿਰੰਜਨ ਮਾਇਆ ਤੋਂ ਰਹਿਤ ਅਤੇ ਚਤੁਰ ਹੈਂ, ਜਾਂ ਸੇਵਕਾਂ ਦੇ ਵਸ ਹੈਂ? ਜਾਂ ਜਮਾਂ ਦਾ ਜਾਲ ਕੱਟਣ ਵਾਲਾ ਹੈਂ?। ਹੇ ਦੇਵਤਿਆਂ ਦੇ ਦੇਵਤੇ ਵੱਡੇ ਦੇਵਤਿਆਂ ਦੇ ਭੀ ਸੁਆਮੀ!ਤੂੰ ਧਰਤੀ ਦੇ ਭੋਗਣ ਵਾਲਾ ਹੈਂ, ਅਤੇ ਮਾਇਆ ਨੂੰ ਮੋਹਣ ਵਾਲਾ ਹੈਂ। ਹੇ ਰਾਜਿਆਂ ਦੇ ਰਾਜੇ! ਵੱਡੇ ਸਾਜਾਂ ਦੇ ਸਾਜਨ ਵਾਲੇ ਵੱਡੇ ਜੋਗਾਂ ਦਾ ਜੋਗ ਅਤੇ ਦਰਖ਼ਤ ਦੀਆਂ ਛਿਲਾਂ ਪਹਿਰਨ ਵਾਲਾ ਭਾਵ ਮਹਾਂ ਅਤੀਤ ਤਿਆਗੀ ਹੈਂ। ਤੂੰ ਕਾਮਨਾ ਦੇ ਪੂਰਨ ਕਰਨ ਵਾਲਾ ਹੈਂ, ਜਾਂ ਬੁਧੀਮਾਨ ਨੂੰ ਹਰਨ ਕਰਨ ਵਾਲਾ ਹੈਂ ਜਾਂ ਸ਼ਕਤੀ ਦਾ ਸਾਥੀ ਹੈਂ ਜਾਂ ਕੁਚਾਲ ਦੇ ਨਾਸ ਕਰਨ ਵਾਲਾ ਹੈਂ।੧੧।੨੬੩।

ਛੀਰ ਕੈਸੀ ਛੀਰਾਵਧਿ, ਛਾਛ ਕੈਸੀ ਛੱਤ੍ਰਾਨੇਰ,
ਛਪਾਕਰ ਕੈਸੀ ਛਬਿ, ਕਾਲਇੰਦ੍ਰੀ ਕੇ ਕੂਲ ਕੈ ॥
ਹੰਸਨੀ ਸੀ ਸੀਹਾ ਰੂਮ ਹੀਰਾ ਸੀ ਹੁਸੈਨਾ ਬਾਦ,
ਗੰਗਾ ਕੈਸੀ ਧਾਰ ਲੀ, ਸਾਤੋ ਸਿੰਧ ਹੂਲ ਕੈ ॥

**ਪਾਰਾ ਸੀ ਪਲਾਊ - ਗਢ, ਰੂਪਾ ਕੈਸੀ ਰਾਮਪੁਰ,**
**ਸੋਰਾ ਸੀ ਸੁਰਾਂਬਗਾਦ ਨੀਕੇ ਰਹੀ ਝੂਲ ਕੈ ॥**
**ਚੰਪਾ ਸੀ ਚੰਦੇਰੀ ਕੋਟ, ਚਾਂਦਨੀ ਸੀ ਚਾਂਦਾਗੜਿ,**
**ਕੀਰਤਿ ਤਿਹਾਰੀ ਰਹੀ, ਮਾਲਤੀ ਸੀ ਫੂਲ ਕੈ**
**॥੧੨॥੨੬੪॥**

**ਪਦ ਅਰਥ** : ਛੀਰ-ਖ਼ੀਰ, ਦੁੱਧ। ਛੀਰਾਵਧਿ-ਸਮੁੰਦਰ। ਛਾਛ-ਖਟੀ ਲੱਸੀ। ਛੱਤ੍ਰਾਨੇਰ-ਬੁੰਦੇਲ ਖੰਡ ਵਿੱਚ ਪੰਨੇ ਦੇ ਪਾਸ ਇਕ ਨਗਰ ਜਿਸ ਨੂੰ ਹੁਣ ਛਤਰਪੁਰ ਆਖਦੇ ਹਨ (ਮਹਾਨ ਕੋਸ਼ ਪੰਨਾ 364)। ਛਪਾਕਰ-ਛਪਾ (ਰਾਤ) ਵਿੱਚ ਕਰ (ਕਿਰਨਾਂ) ਨਾਲ ਪ੍ਰਕਾਸ਼ ਕਰਨ ਵਾਲਾ ਚੰਦਰਮਾ। ਛਬਿ-ਸੁੰਦਰਤਾਈ। ਕਾਲਇੰਦ੍ਰੀ-ਜਮਨਾ। ਕੂਲ-ਕੰਢਾ। ਬਾਦ-ਗਯਾ ਦੇ ਜ਼ਿਲੇ (ਬਿਹਾਰ) ਵਿਚ ਇਕ ਨਗਰ ਦਾ ਨਾਂ। ਸਾਤੋ-ਸੱਤ ਸਮੁੰਦਰ। ਹੂਲ-ਰਲਣਾ, ਮਿਲਣਾ। ਪਲਾਊ-ਨਾਗਪੁਰ ਦੇ ਇਲਾਕੇ ਵਿਚ ਇਕ ਜ਼ਿਲੇ ਦਾ ਨਾਂ। ਰਾਮਪੁਰ-ਯੂ.ਪੀ. ਦਾ ਇਕ ਪ੍ਰਸਿਧ ਸ਼ਹਿਰ। ਸੁਰਾਂਬਗਾਦ-ਸਾਰੰਗਪੁਰ, ਇਹ ਸ਼ਹਿਰ ਯੂ.ਪੀ. (ਮਧ ਭਾਰਤ) ਵਿੱਚ ਹੈ। ਚੰਦੇਰੀਕੋਟ-ਇਹ ਸ਼ਹਿਰ ਵੀ ਮੱਧ ਪ੍ਰਦੇਸ਼ ਵਿੱਚ ਹੈ। ਮਾਲਤੀ-ਚੰਬੇਲੀ ਦੀ ਜਾਤਿ ਦਾ ਇਕ ਫੁੱਲ।

**ਅਰਥ** : ਖੀਰ ਸਮੁੰਦਰ ਵਿਚ ਦੁੱਧ ਜੇਹੀ, ਛਤ੍ਰਪੁਰ ਵਿਚ ਛਾਛ ਜਿਹੀ ਅਤੇ ਜਮਨਾ ਦੇ ਕੰਢੇ ਉਤੇ ਛਪਾ ਕੇ ਚੰਦਰਮਾ ਦੀ ਸੁੰਦਰਤਾਈ ਜਿਹੀ ਹੈ। ਹੰਸਨੀ ਵਰਗੀ ਮਹਿਕ ਰੂਪ ਵਿਚ ਹੈ, ਹੀਰੇ ਵਰਗੀ ਹੁਸੈਨਾ ਬਾਦ ਵਿਚ ਹੈ, ਗੰਗਾ ਦੀ ਧਾਰ ਵਾਂਗ ਸਤਾਂ ਸਮੁੰਦਰਾਂ ਨਾਲ ਮਿਲ ਗਈ ਹੈ। ਪਲਾਉਮ ਵਿਚ ਪਾਰੇ ਵਰਗੀ, ਰਾਮਪੁਰ ਵਿਚ ਚਾਂਦੀ ਵਰਗੀ ਸਾਰੰਗਪੁਰ ਵਿਚ ਸ਼ੋਰੇ ਵਰਗੀ, ਚੰਗੀ ਤਰ੍ਹਾਂ ਝੂਲ ਰਹੀ ਹੈ। ਕੋਟ ਚੰਦੇਰੀ ਵਿਚ ਚੰਬੇ ਵਰਗੀ, ਚਾਂਦਾ ਗੜ੍ਹ ਵਿਚ ਚਾਂਦੀ ਵਰਗੀ, ਤੁਹਾਡੀ ਕੀਰਤੀ ਮਾਲਤੀ ਦੇ ਫੂਲ ਵਾਂਗ ਹਰ ਥਾਂ ਤੇ ਮਹਿਕ ਰਹੀ ਹੈ।੧੨।੨੬੪।

**ਫਟਕ ਸੀ ਕੈਲਾਸ, ਕਮਾਊ ਗੜ੍ਹ ਕਾਂਸੀਪੁਰ,**

ਸ਼ੀਸ਼ਾ ਸੀ ਸੁਰੰਗਾਬਾਦਿ ਨੀਕੈ ਸੋਹੀਅਤੁ ਹੈ ॥
ਹਿੱਮਾ ਸੀ ਹਿਮਾਲੈ, ਹਰ ਹਾਰਸੀ ਹਲਬਾਨੇਰ,
ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ ॥
ਚੰਦਨ ਸੀ ਚੰਪਾਵਤੀ, ਚੰਦ੍ਰਮਾ ਸੀ ਚੰਦ੍ਰਾਗਿਰ,
ਚਾਂਦਕੀ ਸੀ ਚਾਂਦਾਗੜ, ਜਉਨ ਜੋਹੀਅਤ ਹੈ ॥
ਗੰਗਾ ਸਮ ਗੰਗਧਾਰਿ ਬਕਾਨਿਸੀ ਬਲਿੰਦਾਬਾਦਿ,
ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ
॥੧੩॥੨੬੫॥

**ਪਦ ਅਰਥ** : ਫਟਕ-ਬਿਲੋਰ। ਕੈਲਾਸ-ਹਿਮਾਲੀਆ ਪਹਾੜ। ਕਮਾਊਗੜ੍ਹ-ਕਾਮ ਰੂਪ ਆਸਾਮ ਦੇਸ਼ ਦਾ ਪਛਮੀ ਅਤੇ ਬੰਗਾਲ ਦਾ ਪੂਰਬੀ ਅਤੇ ਉਤਰੀ ਭਾਗ। ਕਾਂਸੀਪੁਰ-ਸੀ.ਪੀ. ਵਿਚ ਕਨੋਂਢ ਰਿਆਸਤ ਦਾ ਇਕ ਨਗਰ। ਸੋਹੀਅਤੁ-ਚੰਗੀ। ਹਿੱਮਾ ਸੀ-ਬਰਫ਼ ਵਰਗੀ। ਹਾਰ ਸੀ-ਸ਼ਿਵ ਦੇ ਹਾਰ (ਚਿੱਟੇ ਸਪ) ਜੇਹੀ ਉੱਜਲ। ਹਲਬਾਨੇਰ-ਹਲਬ ਨਗਰ ਜੋ ਸ਼ਾਮ ਦੇਸ਼ ਵਿਚ ਹੈ। ਹਾਜੀਪੁਰ-ਬਿਹਾਰ ਦੇ ਇਲਾਕੇ ਵਿਚ ਜ਼ਿਲਾ ਮੁਜ਼ੱਫਰਪੁਰ ਦਾ ਇਕੋ ਪ੍ਰਸਿਧ ਨਗਰ। ਚੰਪਾਵਤੀ-ਰਾਜਪੂਤਾਨੇ ਵਿਚ ਚਾਤੁਸ ਨਗਰ ਦਾ ਪੁਰਾਣਾ ਨਾਮ। ਚੰਦ੍ਰਾਗਿਰੀ-ਨਿਪਾਲ ਰਾਜ ਵਿਚ ਪਹਾੜ। ਜੌਨ-ਚਾਂਦਨੀ। ਜੋਹੀਅਤੁ-ਦੇਖੀ ਜਾਂਦੀ ਹੈ। ਗੰਗਧਾਰਿ-ਇਕ ਦਰਿਆ ਦਾ ਨਾਂ। ਬਕਾਨਿਸੀ-ਬਗਲੇ ਵਰਗੀ। ਉਜਿਆਰੀ-ਚਾਨਣੀ।

**ਅਰਥ** : ਕੈਲਾਸ਼ ਅਤੇ ਕਮਾਊ ਗੜ੍ਹ ਵਿੱਚ ਬਿਲੋਰ ਵਰਗੀ ਕਾਂਸ਼ੀਪੁਰ ਵਿਚ ਸ਼ੀਸ਼ੇ ਵਰਗੀ, ਸੁਰੰਗਾਬਾਦ ਵਿਚ ਉਸ ਤੋਂ ਚੰਗੀ ਸ਼ੀਸ਼ੇ ਵਰਗੀ ਸ਼ੋਭਾ ਹੋ ਰਹੀ ਹੈ। ਬਰਫ਼ ਵਰਗੀ ਚਿੱਟੀ ਹਿਮਾਲੇ ਵਿਚ ਚਿੱਟੇ ਸੱਪ ਵਰਗੀ ਚਿੱਟੀ ਹਲਬ ਨਗਰ 'ਚ ਹੰਸ ਵਰਗੀ ਚਿੱਟੀ ਹਾਜ਼ੀਪੁਰ ਵਿਚ ਜਿਸ ਨੂੰ ਦੇਖਦੇ ਹਾਂ ਚਿਤ ਮੋਹਿਆ ਜਾਂਦਾ ਹੈ। ਚੰਪਾਵਤੀ ਚਾਤਸ਼ ਨਗਰ ਵਿਚ ਚੰਦਨ ਵਰਗੀ ਚੰਦ੍ਰਾਗਿਰੀ ਵਿਚ ਚੰਦ੍ਰਮਾ ਵਾਂਗ ਚਾਂਦਗੜ੍ਹ ਵਿਚ ਚਾਂਦੀ ਵਰਗੀ ਸ਼ੋਭਾ ਦੇਖੀ ਜਾਂਦੀ ਹੈ। ਗੰਗਾ ਸਮਾਨ ਸ਼ੁੱਧ ਗੰਗਾਧਾਰ

ਵਿਚ ਬਗਲੇ ਵਰਗੀ ਚਿਟ-ਰੰਗੀ ਸ਼ਹਿਰ ਵਿਚ, ਤੁਹਾਡੀ ਕੀਰਤੀ ਦੀ ਚਾਨਣੀ ਇਸ ਤਰ੍ਹਾਂ ਸੋਭ ਰਹੀ ਹੈ।੧੩।੨੬੫।

**ਫਾਰਸੀ ਫ਼ਿਰੰਗੀ, ਫਰਾਂਸੀਸ ਕੇ ਦੁਰੰਗੀ,**
**ਮਕਰਾਨ ਕੇ ਮ੍ਰਿਦੰਗੀ, ਤੇਰੇ ਗੀਤ ਗਾਈਅਤੁ ਹੈਂ ॥**
**ਭਖਰੀ ਕੰਧਾਰੀ ਗੋਰਿ ਗਖਰੀ ਗਰਦੇਜਾਚਾਰੀ,**
**ਪੌਨ ਸੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈਂ ॥**
**ਪੂਰਬ ਪਲਾਊ, ਕਾਮ ਰੂਪ ਅਉ ਕਮਾਊ,**
**ਸਰਬ ਠਉਰ ਮੈ ਬਿਰਾਜੈ,**
**ਜਹਾਂ ਜਹਾਂ ਜਾਈਅਤੁ ਹੈ ॥**
**ਪੂਰਨ ਪ੍ਰਤਾਪੀ, ਜੰਤ੍ਰ ਮੰਤ੍ਰ ਤੇ ਅਤਾਪੀ ਨਾਥ,**
**ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ**
**॥੧੪॥੨੬੬॥**

**ਪਦ ਅਰਥ** : ਮਕਰਾਨ-ਬੰਗਾਲ ਦਾ ਇਕ ਇਲਾਕਾ। ਭਖਰੀ-ਭੱਖਰ ਦੇ ਵਸਨੀਕ।

**ਅਰਥ** : ਪਾਰਸੀ, ਫਿਰੰਗੀ, ਫਰਾਂਸੀਸ ਦੇ ਦੁਰੰਗੀ ਚਾਲ ਚਲਣ ਵਾਲੇ ਮਕਰਾਨ ਦੇਸ਼ ਦੇ ਮ੍ਰਿਦੰਗੀ ਤੇਰੇ ਗੀਤ ਪਏ ਗਾਉਂਦੇ ਹਨ। ਭੱਖਰੀ, ਕੰਧਾਰੀ ਗੋਰ ਦੇਸ ਦੇ ਵਾਸੀ ਗੋਰਖੇ ਭਾਖੜੀ ਗਰਦੇਜਾ ਦੇ ਵਸਨੀਕ ਪਉਣ ਭਖਣ ਵਾਲੇ, ਤੇਰੇ ਨਾਮ ਨੂੰ ਧਿਆਉਂਦੇ (ਪਏ) ਹਨ। ਪੂਰਬ, ਪਲਾਊਮ ਕਾਮਰੂਪ ਅਤੇ ਕਮਾਊਗੜ੍ਹ ਆਦਿ ਸਥਾਨ ਜਿਥੇ ਜਿਥੇ ਜਾਈਏ ਉਥੇ ਉਥੇ ਸਭ ਥਾਵਾਂ ਤੇ ਤੁਸੀਂ ਬਿਰਾਜਮਾਨ ਹੋ। ਪੂਰਨ ਪ੍ਰਤਾਪ ਵਾਲੇ, ਜੰਤ੍ਰਾਂ ਮੰਤ੍ਰਾਂ ਤੇ ਤੱਪਾਂ ਤੋਂ ਰਹਿਤ ਸੁਆਮੀ ਜੀ ! ਤੁਹਾਡੀਆਂ ਸਿਫਤਾਂ (ਉਸਤਤੀ) ਦਾ ਅੰਤ ਨਹੀਂ ਪਾਇਆ ਜਾ ਸਕਦਾ।੧੪।੨੬੬।

**ਤ੍ਵਪ੍ਰਸਾਦਿ ॥ ਪਾਧੜੀ ਛੰਦ ॥**

**ਅਦ੍ਵੈ ਅਨਾਸ ਆਸਨ ਅਡੋਲ ॥**

**ਅਦ੍ਵੈ ਅਨੰਤ ਉਪਮਾ ਅਤੋਲ ॥**
**ਅਛੈ ਸਰੂਪ ਅਬਯਕਤ ਨਾਥ ॥**
**ਆਜਾਨ ਬਾਹੁ ਸਰਬਾ ਪ੍ਰਮਾਥ ॥੧॥੨੬੭॥**

**ਪਦ ਅਰਥ** : ਅਬਯਕਤ-ਦੇਹ ਤੋਂ ਰਹਿਤ। ਆਜਾਨ-ਦੇਵਤੇ।

**ਅਰਥ** : ਤੁਸੀਂ ਦ੍ਵੈਤ ਤੋਂ ਬਿਨਾ ਨਾਸ ਤੋਂ ਰਹਿਤ ਅਡੋਲ ਆਸਣ ਵਾਲੇ ਹੋ। ਦ੍ਵੈਤ ਤੋਂ ਰਹਿਤ ਅੰਤ ਤੋਂ ਰਹਿਤ, ਅਨੰਤ ਉਪਮਾ ਵਾਲੇ ਹੋ। ਹੇ ਨਾਥ! ਤੁਸੀਂ ਦੇਹ ਤੋਂ ਬਿਹੀਨ, ਨਾਸ ਤੋਂ ਰਹਿਤ ਸਰੂਪ ਵਾਲੇ ਹੋ, ਦੇਵਤਿਆਂ ਨੂੰ ਪ੍ਰੇਰਨ ਵਾਲੇ, ਸਭ ਦੇ ਸ਼ਰੋਮਣੀ ਮਾਲਕ ਹੋ।੧।੨੬੭।

**ਜੱਹ ਤੱਹ ਮਹੀਪ ਬਨ ਤਿਨ ਪ੍ਰਫੁਲ ॥**
**ਸੋਭਾ ਬਸੰਤ ਜੱਹ ਤੱਤਹ ਪ੍ਰਡੁਲ ॥**
**ਬਨ ਤਨ ਦੁਰੰਤ ਖਗ ਮ੍ਰਿਗ ਮਹਾਨ ॥**
**ਜੱਹ ਤੱਹ ਪ੍ਰਫੁਲ ਸੁੰਦਰ ਸੁਜਾਨ ॥੨॥੨੬੮॥**

**ਪਦ ਅਰਥ** : ਮਹੀਪ-ਰਾਜੇ। ਪ੍ਰਫੁਲ-ਖਿੜੇ ਹੋਏ। ਪ੍ਰਡੁਲ-ਖਿਲਰੀ ਹੋਈ। ਦੁਰੰਤ-ਬੇਅੰਤ। ਖਗ-ਪੰਛੀ। ਮ੍ਰਿਗ-ਹਰਨ।

**ਅਰਥ** : ਜੰਗਲਾਂ ਬੂਟਿਆਂ ਵਿਚ, ਜਿਥੇ ਕਿਤੇ ਹਰੇਕ ਥਾਂ ਦੇ ਰਾਜੇ ਹੋ ਅਤੇ ਪ੍ਰਫੁਲਤਾ ਤੋਂ ਬਸੰਤ ਦੇ ਫੁਲਾਂ ਵਾਂਗ ਖਿੜੀ ਹੋਈ ਫੁਲਵਾੜੀ ਵਾਂਗ ਤੁਹਾਡੀ ਸ਼ੋਭਾ ਹੈ, ਜਿਥੇ ਕਿਥੇ (ਸਭ ਥਾਂ) ਖਿੜੀ ਹੋਈ ਹੈ। ਤੁਸੀਂ ਬੇਅੰਤ ਹੋ, ਵਣਾਂ ਤ੍ਰਿਣਾਂ ਪੰਛੀਆਂ ਤੇ ਹਰਨਾਂ ਵਿਚ ਵੀ ਹੋ ਜਿਥੇ ਕਿਥੇ (ਵੇਖੀਏ ਤੁਸੀਂ) ਸੁੰਦਰ ਸੁਜਾਨ (ਹੋਕੇ) ਸੋਭਾ ਪਾ ਰਹੇ ਹੋ (ਪ੍ਰਫੁਲਤ ਹੋ)।੨।੨੬੮।

**ਫੁਲੰਤ ਪ੍ਰਫੁਲ ਲਹਿ ਲਹਿਤ ਮਉਰ ॥**
**ਸਿਰਿ ਢੁਲਹਿ ਜਾਨ ਮਨ ਮਥਹਿ ਚਉਰ ॥**
**ਕੁਦਰਤਿ ਕਮਾਲ ਰਾਜ਼ਿਕ ਰਹੀਮ ॥**
**ਕਰੁਣਾ ਨਿਧਾਨ ਕਾਮਲ ਕਰੀਮ ॥੩॥੨੬੯॥**

**ਪਦ ਅਰਥ** : ਮਉਰ-ਮੌਲੇ ਹੋਏ। ਢੁਲਹਿ-ਝੁਲ ਰਿਹਾ ਹੈ।

ਮਥਹ-ਮਥੇ ਉਤੇ। ਕਰੁਣਾ-ਦਇਆ ਦਾ ਖਜ਼ਾਨਾ। ਨਿਧਾਨ-ਪੂਰਨ। ਕਰੀਮ-ਬਖਸ਼ਿਸ਼ ਕਰਨ ਵਾਲਾ।

**ਅਰਥ** : (ਜਿਵੇਂ) ਫੁਲ ਖਿੜੇ ਹੋਏ ਹਨ, ਮੌਲੇ ਹੋਏ ਲਹਿ ਲਹਿ ਕਰ ਰਹੇ ਹਨ (ਮਾਨੋ ਇਹ ਤੁਹਾਡੇ) ਸੀਸ ਤੇ ਚੋਰ ਝੂਲ ਰਿਹਾ ਹੈ, ਅਤੇ ਮੱਥੇ ਤੇ ਮੁਕਟ ਚਮਕ ਰਿਹਾ ਹੈ। (ਤੁਹਾਡੀ) ਕੁਦਰਤ ਅਸਚਰਜ ਹੈ, (ਤੁਸੀਂ) ਰੋਜ਼ੀ ਰਿਜ਼ਕ ਦੇਣ ਵਾਲੇ ਦਿਆਲੂ ਪਿਤਾ ਹੋ। ਦਇਆ ਦੇ ਖਜ਼ਾਨੇ ਹੋ ਅਤੇ ਪੂਰਨ ਬਖਸ਼ਿਸ਼ ਕਰਨ ਵਾਲੇ ਹੋ।੩।੨੬੯।

**ਜੱਹ ਤੱਹ ਬਿਲੋਕਿ, ਤੱਹ ਤੱਹ ਪ੍ਰਸੋਹ ॥**
**ਆਜਾਨੁ ਬਾਹ ਅਮਿਤੋਜ ਮੋਹੁ ॥**
**ਰੋਸੰ ਬਿਰਹਤ ਕਰਣਾ ਨਿਧਾਨ ॥**
**ਜੱਹ ਤੱਹ ਪ੍ਰਫੁਲ ਸੁੰਦਰ ਸੁਜਾਨ ॥੪॥੨੭੦॥**

**ਪਦ ਅਰਥ** : ਬਿਲੋਕਿ-ਦੇਖਣਾ। ਪ੍ਰਸੋਹ-ਸੁਭਾਇਮਾਨ। ਆਜਾਨੁ-ਦੇਵਤੇ। ਬਾਹ-ਪ੍ਰੇਰਕ। ਅਮਿਤੋਜ-ਮਿਤ ਤੋਂ ਰਹਿਤ ਬਲ। ਮੋਹੁ-ਮੋਹਣ ਵਾਲਾ। ਰੋਸੰ-ਕਰੋਧ। ਬਿਰਹਤ-ਰਹਿਤ ਤੋਂ ਸਖਣਾ।

**ਅਰਥ** : (ਉਸ ਨੂੰ) ਜਿੱਥੇ ਕਿੱਥੇ ਵੇਖੀਏ, ਉਥੇ ਉਥੇ ਸੁਭਾਇਮਾਨ ਹੈ। ਦੇਵਤਿਆਂ ਦਾ ਪ੍ਰੇਰਕ ਅਤਿਅੰਤ ਬਲ ਵਾਲਾ (ਸਭ ਨੂੰ) ਮੋਹਣ ਵਾਲਾ ਹੈ। ਕਰੋਧ ਤੋਂ ਰਹਿਤ ਹੈ ਅਤੇ ਕਿਰਪਾ ਦਾ ਖ਼ਜ਼ਾਨਾ ਹੈ। ਜਿਥੇ ਕਿਥੇ (ਹਰ ਥਾਂ ਤੇ) ਪ੍ਰਫੁਲਤ ਹੈਂ, ਸੁੰਦਰ ਅਤੇ ਸਿਆਣਾ ਹੈਂ।੪।

**ਬਨ ਤਿਨ ਮਹੀਪ ਜਲ ਥਲ ਮਹਾਨ ॥**
**ਜੱਹ ਤੱਹ ਪ੍ਰਸੋਹ, ਕਰੁਣਾ ਨਿਧਾਨ ॥**
**ਜਗਮਗਤ ਤੇਜ ਪੂਰਨ ਪ੍ਰਤਾਪ ॥**
**ਅੰਬਰ ਜ਼ਮੀਨ ਜਿਹ ਜਪਤ ਜਾਪ ॥੫॥੨੭੧॥**

**ਪਦ ਅਰਥ** : ਪ੍ਰਸੋਹ-ਸੁਭਾਇਮਾਨ। ਅੰਬਰ-ਦਇਆ।

**ਅਰਥ** : ਜੰਗਲਾਂ, ਤਿਣਾਂ (ਭਾਵ ਸਮੂਹ ਬਨਾਸਪਤੀ ਦਾ) ਰਾਜਾ ਹੈ। ਜਲਾਂ, ਥਲਾਂ ਵਿਚ ਸਭ ਤੋਂ ਵੱਡਾ ਹੈ। ਜਿਥੇ ਕਿਥੇ (ਸਭ ਥਾਂ) ਸੋਭਾ

ਪਾ ਰਿਹਾ ਹੈ ਅਤੇ ਦਇਆ ਦਾ ਖਜ਼ਾਨਾ ਹੈਂ। ਅਸਮਾਨ ਧਰਤੀ ਜਿਸ ਦਾ ਸਿਮਰਨ ਕਰ ਰਹੇ ਹਨ, (ਉਸ ਦਾ) ਤੇਜ ਜਗਮਗਾ ਰਿਹਾ ਹੈ ਅਤੇ ਉਹ ਪੂਰਨ ਪ੍ਰਤਾਪੀ ਹੈ।੫।੨੭੧।

**ਸਾਤੋ ਅਕਾਸ ਸਾਤੋ ਪਤਾਰ ॥**

**ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰ ॥**

**ਪਦ ਅਰਥ** : ਬਿਥਰਿਓ-ਫੈਲਿਆ ਹੋਇਆ। ਅਦ੍ਰਿਸਟ-ਦਿਸਣ ਤੋਂ ਰਹਿਤ। ਜਾਰ-ਜਾਲ।

**ਅਰਥ** : ਸਤ ਅਕਾਸ਼ਾਂ ਤੇ ਸਤ ਪਤਾਲਾਂ ਵਿਚ (ਜਿਸ ਵਾਹਿਗੁਰੂ ਨੇ) ਕਰਮਾਂ ਦਾ ਜਾਲ ਤਣਿਆ ਹੈ ਉਹ (ਹਰ ਥਾਂ ਤੇ ਪ੍ਰਗਟ ਅਤੇ) ਗੁਪਤ ਰੂਪ ਵਿਚ ਫੈਲਿਆ ਹੋਇਆ ਹੈ।

***ਉਸਤਤਿ ਸੰਪੂਰਨੰ ॥**

**ਅਰਥ** : ਉਸਤਤਿ ਸਮਾਪਤ ਹੈ।

---

*ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਹੋਈ ਅਕਾਲ ਉਸਤਤਿ ਦੀ ਪੋਥੀ ਵਿਚ 'ਉਸਤਤਿ ਸੰਪੂਰਨੰ' ਦਰਜ ਨਹੀਂ ਹੈ।

# ਇਸੇ ਕਲਮ ਤੋਂ ਹੋਰ ਪੁਸਤਕਾਂ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ ਸਟੀਕ)

| ਪੰਨਾ. | ਪੁਸਤਕ ਦਾ ਨਾਮ |
|---|---|
| 1. | ਜਪੁ ਨਿਰਣੈ (ਸਟੀਕ) |
| 2. | ਚੰਡੀ ਕੀ ਵਾਰ ਨਿਰਣੈ (ਸਟੀਕ) |
| 3. | ਆਸਾ ਕੀ ਵਾਰ ਨਿਰਣੈ (ਸਟੀਕ) |
| 4. | ਅਕਾਲ ਉਸਤਤਿ ਦਰਸ਼ਨ |
| 5. | ਗੁਰਬਾਣੀ ਨਿਤਨੇਮ ਨਿਰਣੈ (ਸਟੀਕ) |
| 6. | ਗੁਰਮਤਿ ਬੈਰਾਗ ਦਰਸ਼ਨ |
| 7. | ਜੈਤਸਰੀ ਕੀ ਵਾਰ ਨਿਰਣੈ (ਸਟੀਕ) |
| 8. | ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) |
| 9. | ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ |
| 10. | ਵੈਰਾਗ ਲਹਿਰਾਂ ਤੇ ਸਫਲ ਜੀਵਨ |
| 11. | ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ) |
| 12. | ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ) |
| 13. | ਰਾਮਕਲੀ ਕੀ ਵਾਰ ਮਹਲਾ ੩ ਸਟੀਕ |
| 14. | ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ) |
| 15. | ਸਿਧ ਗੋਸਟਿ ਨਿਰਣੈ |
| 16. | ਬਾਰਹਮਾਹਾ ਦਰਪਣ |
| 17. | ਮੌਤ ਕੀ ਹੈ? |
| 18. | ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ |
| 19. | ਬਾਣੀ ਸ਼ੇਖ ਫਰੀਦ ਜੀ ਸਟੀਕ |
| 20. | ਗੁਰਬਾਣੀ ਪਾਠ ਪਰੰਪਰਾ ਨਿਰਣੈ |
| 21. | ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ |
| 22. | ਨਾਮ ਦਰਸ਼ਨ |
| 23. | ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ) |
| 24. | ਸਮਰਥ ਗੁਰੂ |
| 25. | ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ) |
| 26. | ਅੰਮ੍ਰਿਤ ਫਿਲਾਸਫੀ |
| 27. | ਸ੍ਰੀ ਦਸਮ ਗ੍ਰੰਥ ਦਰਪਣ |
| 28. | ਗੁਰਮਤਿ ਅਰਦਾਸਿ ਫ਼ਿਲਾਸਫ਼ੀ |
| 29. | ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?) |
| 30. | ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ) |
| 31. | ਸਲੋਕ ਭਗਤ ਕਬੀਰ ਜੀਉ ਕੇ (ਸਟੀਕ) |
| 32. | ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ) |
| 33. | ਸੁਖਮਨੀ ਸਟੀਕ (ਗੁਟਕਾ) |
| 34. | ਜਾਪੁ ਸਾਹਿਬ (ਸਟੀਕ) |
| 35. | ਗੁਰਬਾਣੀ ਸੰਖਿਆ ਬੋਧ ਕੋਸ਼ |
| 36. | ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ) |
| 37. | ਗਾਥਾ ਇਤਿਹਾਸਕ ਜੀਵਨ ਦਰਸ਼ਨ - ਦਸ ਗੁਰੂ ਸਾਹਿਬਾਨ (ਦੋ ਭਾਗਾਂ ਵਿੱਚ) |

**ਗੁਰਬਾਣੀ ਸੇਵਾ ਪ੍ਰਕਾਸ਼ਨ**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ-147001(ਫੋਨ:098156-56978)